# ਐਸੈ ਗੁਰ ਕਉ ਬਲਿ ਬਲਿ ਜਾਈਐ

ਭਗਵੰਤ ਸਿੰਘ ਦਲਾਵਰੀ



ੴ ਸਤਿਗੁਰ ਪ੍ਰਸਾਦਿ ॥

# ਐਸੇ ਗੁਰ ਕਉ ਬਲਿ ਬਲਿ ਜਾਈਐ

ਭਗਵੰਤ ਸਿੰਘ ਦਲਾਵਰੀ



Delhi Phones : 23253601, 23267871
E-mail : bcsc@rediffmail.com
For Religious Books Remember Our Delhi Address too
B. Chattar Singh & Co. Book Sellers
(AMRITSAR WALE)
1687, KUCHA JAT MAL, DARIBA KALAN, DELHI-6

**Essey Gur Kao Bal Bal Jaaiye**

by

Bhagwant Singh Dalawari

ISBN : 81-7601-446-X

ਪਹਿਲੀ ਐਡੀਸ਼ਨ ਅਗਸਤ 2001

ਭੇਟਾ : 125-00



**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ : (0183) 542346, 547974, 557973

ਫੈਕਸ : (0183) 542346

Email : csjs@jla.vsnl.net.in

Visit our Website : www.csjs.com

(Printed in India)

ਇਸ ਪੁਸਤਕ ਦੀ ਭੇਟਾ ਪ੍ਰਤੀ ਲੇਖਕ ਦੀ ਕੋਈ ਮਾਇਕ ਰੁਚੀ ਨਹੀਂ। ਲੇਖਕ ਨੂੰ ਜੋ ਵੀ ਮਾਇਕ ਲਾਭ ਹੋਵੇਗਾ, ਗੁਰੂ ਕਿਰਪਾ ਨਾਲ ਉਹ ਸਾਰੇ ਦਾ ਸਾਰਾ ਭਗਤ ਪੂਰਨ ਸਿੰਘ ਦੁਆਰਾ ਸਥਾਪਿਤ ਸੰਸਥਾ ਪਿੰਗਲਵਾੜਾ ਦੇ ਮਰੀਜ਼ਾਂ ਤੇ ਲਾਵਾਰਿਸ ਬੱਚਿਆਂ ਲਈ ਖਰਚ ਹੋਵੇਗਾ।

*ਪ੍ਰਿੰਟਰ :* ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫ਼ੋਨ : 705003

# ਦੋ ਸ਼ਬਦ

*ਸਤਿਗੁਰ ਸਬਦਿ ਉਜਾਰੋ ਦੀਪਾ ॥*
*ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥*
*ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥*
*ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥*
*ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥*
*ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥*
*ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥*
*ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥*
*ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥*
*ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥੧॥੮੭॥*

*(ਰਾਗ ਬਿਲਾਵਲੁ ਮਹਲਾ ੫, ਪੰਨਾ ੮੨੧)*

ਇਹ ਗੱਲ 10 ਅਕਤੂਬਰ, ਸੰਨ 1970 ਦੀ ਰਾਤ ਦੀ ਹੈ। ਜਦੋਂ ਭਾਈ ਸਾਹਿਬ ਭਾਈ ਭਗਵੰਤ ਸਿੰਘ ਜੀ 'ਦਲਾਵਰੀ' ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਬੈਠੇ ਹਨ, ਸਮਾਧੀ ਜੁੜੀ ਹੈ, ਅਖੰਡ ਕੀਰਤਨ ਹੋ ਰਿਹਾ ਹੈ, ਅਕਾਲ ਪੁਰਖ ਬਖ਼ਸ਼ਿਸ਼ ਦੇ ਘਰ ਵਿਚ ਆਉਂਦੇ ਹਨ, ਰੀਝਦੇ ਹਨ ਆਪਣੇ ਬੇਟੇ ਦਲਾਵਰੀ ਜੀ ਤੇ ਅਤੇ ਉਹਨਾਂ ਤੇ ਮਿਹਰਾਂ ਦਾ ਮੀਂਹ ਬਰਸਾਉਂਦੇ ਹਨ। ਜਿਥੇ ਉਹਨਾਂ ਦੇ ਮਨ ਵਿਚ ਸ਼ਾਇਦ ਅਗਿਆਨਤਾ ਦਾ ਅੰਧੇਰਾ ਹੋਵੇ ਪਰ ਚਾਨਣ ਦੀ ਚਿਣਗ ਤਾਂ ਜ਼ਰੂਰ ਕਿਤੇ ਲੁਕੀ ਹੋਵੇਗੀ ਜਿਸ ਕਰਕੇ ਉਪਰਲੇ ਸ਼ਬਦ ਦੇ ਮੁਤਾਬਕ ਸ਼ਬਦ ਰੂਪੀ ਦੀਵੇ ਨੇ ਐਸਾ ਪ੍ਰਕਾਸ਼ ਕੀਤਾ ਕਿ ਉਹਨਾਂ ਦੀ ਮਨ ਰੂਪੀ ਕੋਠੜੀ ਰੌਸ਼ਨਾਈ ਗਈ ਜਿਸ ਦੀ ਉਪਮਾ ਬਿਆਨ ਨਹੀਂ ਕੀਤੀ ਜਾ ਸਕਦੀ ਤੇ ਵਿਸਮਾਦ ਹੀ ਵਿਸਮਾਦ ਦਾ ਰੰਗ ਬੱਝ ਗਿਆ। ਐਸੇ ਅਨੰਦ ਤੇ ਮਸਤੀ ਦਾ ਰੰਗ ਛਾ ਗਿਆ ਜਿਸ ਦੀ ਮਹਿਮਾ ਕਥਨ ਤੋਂ ਬਾਹਰ ਹੈ। ਦੁਨੀਆਂ ਦੇ ਸਾਰੇ ਬੰਧਨ ਟੁੱਟ ਗਏ, ਹੰਕਾਰ ਭੱਜ ਗਿਆ। ਅਕਾਲ ਪੁਰਖ ਨਾਲ ਅਭੇਦਤਾ ਦੀ ਹਾਲਤ ਹੋ ਗਈ; ਕੋਈ ਪਰਦਾ ਨਾ ਰਿਹਾ। ਇਕੋ ਏਕ ਓਅੰਕਾਰ ਦਾ ਪਸਾਰਾ ਚਹੁੰ ਪਾਸੀਂ ਨਜ਼ਰ ਆਉਣ ਲੱਗ ਪਿਆ। ਇਹੀ ਅਨੁਭਵ ਹੋਇਆ ਕਿ ਉਹੀ ਸੰਪੂਰਨ, ਪਾਲਣਹਾਰ ਹੈ, ਨਿਰਮਲ ਤੇ ਸੁੱਚੇ ਤੋਂ ਸੁੱਚਾ, ਤੇ ਉੱਚੇ ਤੋਂ ਉੱਚਾ, ਅਤੇ ਬੇਅੰਤ ਹੈ।

ਦਲਾਵਰੀ ਜੀ ਸਮਝਦੇ ਹਨ ਕਿ ਉਹੀ ਭਾਗਾਂ ਵਾਲਾ ਦਿਨ ਸੀ ਜਿਸ ਦਿਨ ਅਕਾਲ ਪੁਰਖ ਨੇ ਉਹਨਾਂ ਨੂੰ ਆਪਣੇ ਚਰਨਾਂ ਕੋਲ ਬਿਠਾਇਆ ਅਤੇ ਮੈਨੂੰ ਤਾਂ ਇੰਞ ਲੱਗਦਾ

ਹੈ ਜਿਵੇਂ ਹੁਕਮ ਕੀਤਾ ਹੋਵੇ ਕਿ 'ਬਚਿਆ' ਹੁਣ ਤੂੰ ਮੈਨੂੰ ਗਰੀਬਾਂ, ਨਿਤਾਣਿਆਂ, ਨਿਮਾਣਿਆਂ ਤੇ ਬੇਆਸਰਿਆਂ ਵਿਚ ਵੇਖੀਂ। ਜਿਉਂ-ਜਿਉਂ ਤੂੰ ਉਹਨਾਂ ਦੀ ਸੇਵਾ ਕਰਦਾ ਜਾਵੇਂਗਾ ਮੇਰੇ ਪਿਆਰ ਦਾ ਨਿਘ ਮਾਣਦਾ ਜਾਵੇਂਗਾ। ਪਰ ਚੇਤੇ ਰਹੇ, ਸ਼ਬਦ ਦੀ ਅਰਾਧਨਾ ਵਿਚ ਜੁੜਿਆ ਰਵੀਂ ਤੇ ਭੁਲ ਕੇ ਵੀ ਵਹਿਮਾਂ ਭਰਮਾਂ ਵਿਚ ਨਾ ਪਈਂ। ਇਸੇ ਕਰਕੇ ਹੀ ਦਲਾਵਰੀ ਜੀ ਨੇ I. F. S. ਪੈਰਿਸ ਵਿਖੇ ਜੂਨੀਅਰ ਡਿਪਲੋਮੇਟ ਦੀ ਨੌਕਰੀ ਤੋਂ ਮੂੰਹ ਮੋੜ ਲਿਆ ਤੇ ਆਪਣੇ ਜੀਵਨ ਵਿਚ ਗੁਰੂ ਦੇ ਆਸ਼ੇ ਤੇ ਚਲਣ ਦਾ ਮਨ ਬਣਾ ਲਿਆ। ਹੁਣ ਉਹ, ਅਮਰਾਵਤੀ ਵਿਚ ਇਕ ਸੰਸਥਾ 'ਤਪੋਵਨ' ਹੈ ਜਿਸ ਵਿਚ ਤਕਰੀਬਨ 1200 ਕੁਸ਼ਟ ਰੋਗੀ ਹਨ, ਉਹਨਾਂ ਦੀ ਸੇਵਾ ਕਰਦੇ ਹਨ ਤੇ ਉਹਨਾਂ ਨੂੰ ਪਿਆਰ ਕਰਦੇ ਹਨ। ਇਸ ਤੋਂ ਇਲਾਵਾ ਉਹਨਾਂ ਨੂੰ ਗੁਰੂ ਨਾਲ ਜੋੜਦੇ ਹਨ। ਸਾਰੇ ਰੋਗੀ ਉਹਨਾਂ ਨੂੰ ਪਿਆਰ ਨਾਲ 'ਪਾਪਾ ਜੀ' ਬੁਲਾਉਂਦੇ ਹਨ, ਭਾਵੇਂ ਕਈ ਰੋਗੀ ਉਮਰ ਵਿਚ ਉਹਨਾਂ ਨਾਲੋਂ ਵਡੇ ਹਨ। ਉਨ੍ਹਾਂ ਦੀ ਹੋਂਦ ਕਰਕੇ, ਕੁਸ਼ਟ ਰੋਗੀਆਂ ਦੇ ਹੁੰਦਿਆਂ ਹੋਇਆਂ ਵੀ, ਇਕ ਖਾਸ ਕਿਸਮ ਦਾ ਅਨੰਦ ਤੇ ਖੇੜਾ ਚਾਰੇ ਪਾਸੇ ਫੈਲਿਆ ਨਜ਼ਰ ਆਉਂਦਾ ਹੈ, ਜਿਸ ਤਰ੍ਹਾਂ ਤਪੋਵਨ ਸਵਰਗ ਦੀ ਇਕ ਟੁਕੜੀ ਹੋਵੇ।

ਤਪੋਵਨ ਤੋਂ ਇਲਾਵਾ ਜਿਥੇ ਵੀ ਕੋਈ ਬੱਚਾ-ਬੱਚੀ ਗੁਰੂ ਤੋਂ ਦੂਰ ਹੋਣ ਕਰਕੇ ਸੰਸਾਰਿਕ ਰੁਝੇਂਵਿਆਂ ਵਿਚ ਫਸ ਕੇ ਨਿਰਾਸ਼ਾ ਦੀ ਖੱਡ ਵਿਚ ਡਿਗਿਆ ਹੋਵੇ ਉਸਨੂੰ ਪਿਆਰ ਦਿਲਾਸਾ ਦੇ ਕੇ ਗੁਰੂ ਨਾਲ ਜੋੜਨ ਦਾ ਯਤਨ ਕਰਦੇ ਹਨ ਅਤੇ ਉਹ ਰਾਹ ਦਸਦੇ ਹਨ, ਜਿਥੇ ਅਨੰਦ ਹੀ ਅਨੰਦ ਹੈ ਤੇ ਖੇੜਾ ਹੀ ਖੇੜਾ ਹੈ। ਬੱਚਾ-ਬੱਚੀ ਭਾਵੇਂ ਮਦਰਾਸ ਦਾ ਹੋਵੇ, ਭਾਵੇਂ ਦਿੱਲੀ ਦਾ ਹੋਵੇ, ਭਾਵੇਂ ਹਿਮਾਚਲ ਦਾ ਤੇ ਭਾਵੇਂ ਹੋਰ ਕਿਤੇ ਦਾ। ਦਲਾਵਰੀ ਜੀ ਦੀਆਂ ਕਹੀਆਂ ਗੱਲਾਂ ਦਾ ਅਸਰ ਨੌਜਵਾਨ ਮੁੰਡੇ ਕੁੜੀਆਂ ਉੱਤੇ ਕਮਾਲ ਦਾ ਹੁੰਦਾ ਹੈ, ਕਿਉਂਕਿ ਉਹਨਾਂ ਨੇ ਗੁਰਬਾਣੀ ਮੁਤਾਬਕ ਆਪਣਾ ਜੀਵਨ ਤੋਰਿਆ ਹੈ।

ਨੌਜਵਾਨ ਹਮੇਸ਼ਾ ਗੌਰਵਮਈ ਉਦਾਹਰਣਾਂ ਤੇ ਬੜੀ ਸ਼ਰਧਾ ਨਾਲ ਤੁਰਦੇ ਹਨ, ਪਰ ਜੇਕਰ ਅਸੀਂ ਬਜ਼ੁਰਗ ਲੋਕ ਆਪਣੇ ਵਿਰਸੇ ਤੋਂ ਟੁੱਟੇ ਹੋਈਏ, ਗੁਰਬਾਣੀ ਨੂੰ ਕੇਵਲ ਬੁਲ੍ਹਾਂ ਤੱਕ ਰਖੀਏ ਤੇ ਗੁਰੂ ਸਾਹਿਬ ਦੇ ਆਦੇਸ਼ਾਂ ਤੇ ਜੀਵਨ ਨੂੰ ਨਾ ਢਾਲੀਏ ਤਾਂ ਸਾਨੂੰ ਇਹ ਆਸ ਨਹੀਂ ਕਰਨੀ ਚਾਹੀਦੀ ਕਿ ਸਾਡੇ ਬੱਚੇ ਸਾਡੀਆਂ ਭੁੱਲਾਂ ਨੂੰ ਨਜ਼ਰ ਅੰਦਾਜ਼ ਕਰਕੇ ਕੇਵਲ ਕਿਤਾਬਾਂ ਅਤੇ ਮੈਗਜ਼ੀਨਾਂ 'ਚੋਂ ਸਿੱਖ ਕੇ ਗੁਰੂ ਸਾਹਿਬਾਨ ਦੇ ਅਸੂਲਾਂ ਤੇ ਦ੍ਰਿੜ੍ਹਤਾ ਨਾਲ ਤੁਰਦੇ ਰਹਿਣਗੇ। ਸਿੱਖੀ ਦੀ ਝਲਕ ਸਾਡੀ ਰਹਿਣੀ ਬਹਿਣੀ, ਅਤੇ ਆਚਾਰ ਵਿਚੋਂ ਮਿਲਣੀ ਚਾਹੀਦੀ ਹੈ।

ਭਾਰਤਵਰਸ਼ ਵਿਚ ਜ਼ਾਤ ਪਾਤ ਦੀਆਂ ਵੰਡੀਆਂ ਨੇ, ਈਰਖਾ ਨਫ਼ਰਤ ਅਤੇ ਸਾੜ੍ਹੇ ਦੀ ਅਗ ਚਾਰੇ ਪਾਸੇ ਫੈਲਾਈ ਹੋਈ ਸੀ। ਗੁਰੂ ਨਾਨਕ ਦੇਵ ਜੀ ਨੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦਾ ਢੰਡੋਰਾ ਫੇਰਿਆ, ਦਇਆ, ਪਿਆਰ ਅਤੇ ਨਿਮਰਤਾ ਵਿਚ ਪ੍ਰਫੁਲਤ ਸੰਸਾਰ ਬਣਾਉਣ ਲਈ ਕ੍ਰਾਂਤੀ ਲਿਆਂਦੀ। ਕਿਹਾ ਗਿਆ ਹੈ "ਕ੍ਰਾਂਤੀ ਦੇ ਰਾਹ ਵਿਚ ਜੇਕਰ ਕਟੜਪੁਣਾ ਰੋੜ੍ਹਾ ਬਣ ਜਾਏ ਤਾਂ ਸ਼ਹੀਦੀ ਲਾਜ਼ਮੀ ਹੈ।" ਇਹੋ ਜਿਹੀ ਪਹਿਲੀ ਸ਼ਹੀਦੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿਤੀ। ਉਸ ਤੋਂ ਬਾਅਦ ਤਾਂ ਸ਼ਹੀਦੀਆਂ ਦੀ

ਝੜੀ ਹੀ ਲਗ ਗਈ। ਦਲਾਵਰੀ ਜੀ ਦੀ ਦਿਲੀ ਤਮੰਨਾ ਹੈ ਉਹ ਵੀ ਅੱਜ ਦੇ ਸੰਸਾਰ ਵਿੱਚੋਂ ਹੱਦਾਂ ਟੱਪ ਰਹੇ ਜ਼ੁਲਮ, ਝੂਠ, ਬੇਇਨਸਾਫੀ ਅਤੇ ਕੱਟੜਪੁਣੇ ਦੇ ਵਿਰੁਧ ਕ੍ਰਾਂਤੀ ਲਿਆਉਂਦੇ ਹਸ ਕੇ ਸ਼ਹੀਦ ਹੋਣ, ਇਸ ਦਾ ਪ੍ਰਗਟਾਵਾ ਉਹਨਾਂ ਨੇ ਇਸ ਕਿਤਾਬ ਵਿਚ ਵੀ ਕੀਤਾ ਹੈ। ਸਾਡੇ ਧਰਮ ਵਿਚ ਜੋ ਕੁਰੀਤੀਆਂ ਹੋ ਰਹੀਆਂ ਹਨ 'ਦਲਾਵਰੀ' ਜੀ ਉਸ ਦਾ ਨਿਸੰਗ ਹੋ ਕੇ ਪ੍ਰਗਟਾਵਾ ਕਰਦੇ ਹਨ। ਉਹਨਾਂ ਵਿਚ ਸੱਚ ਕਹਿਣ ਦੀ ਦਲੇਰੀ ਹੈ। ਗੁਰਬਾਣੀ ਤੋਂ ਉਹਨਾਂ ਨੂੰ ਸੱਚ ਦੀ ਲਗਨ ਲਗੀ ਹੈ। ਉਹ ਆਪਣੇ ਆਪ ਨੂੰ ਬੈਖੀਰਦ ਗੁਲਾਮ ਨਿਰਾ ਕਹਿੰਦੇ ਹੀ ਨਹੀਂ, ਬੈਖਰੀਦ ਗੁਲਾਮ ਹੋਕੇ ਵਿਚਰਦੇ ਹਨ।

ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਵਿਚ ਫੁਰਮਾਇਆ ਹੈ :

*"ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥*
*ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥*
*ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥"*

*(ਪੰਨਾ ੯੧੯)*

ਸੋ ਅਸੀਂ ਸਭ ਰੋਗੀ ਹਾਂ, ਤ੍ਰਿਸ਼ਨਾ ਨੇ ਸਾਡੇ ਅੰਦਰ ਹਉਮੈ ਅਤੇ ਨਫ਼ਰਤ ਭਰ ਦਿਤੀ ਹੈ ਅਸੀਂ ਭਟਕਦੇ ਫਿਰਦੇ ਹਾਂ, ਅਸ਼ਾਂਤ ਹਾਂ ਕਿਉਂਕਿ ਕੂੜ ਨਾਲ ਨੇਹੁੰ ਲਗਿਆ ਹੈ। ਦੁਨਿਆਵੀ ਚੀਜ਼ਾਂ ਦੀ ਭੱਜ ਦੌੜ ਨੇ ਸਾਡੇ ਅੰਦਰ ਹਉਮੈ ਤੇ ਨਫ਼ਰਤ ਪੈਦਾ ਕੀਤੀ ਹੈ। ਸਾਨੂੰ ਨਿਰੰਤਰ ਵਾਹਿਗੁਰੂ ਦੀ ਯਾਦ ਵਿਚ ਅਤੇ ਉਸ ਦੇ ਹੁਕਮ ਅਨੁਸਾਰ ਹਉਮੈ ਰਹਿਤ ਹੋ ਕੇ ਹੀ ਜੀਵਨ ਗੁਜ਼ਾਰਨਾ ਚਾਹੀਦਾ ਹੈ।

ਗੁਰੂ ਨਾਨਕ ਦੇਵ ਜੀ ਨੂੰ ਜਦੋਂ ਪੁੱਛਿਆ ਗਿਆ ਕਿ ਹਿੰਦੂ ਚੰਗੇ ਹਨ ਜਾਂ ਮੁਸਲਮਾਨ, ਤਾਂ ਉਹਨਾਂ ਨੇ ਜਵਾਬ ਦਿੱਤਾ, "ਸੁਭਿ ਅਮਲਾ ਬਾਝਹੁ ਦੋਨੋ ਰੋਈ ॥" ਸੋ ਸ਼ੁਭ ਅਮਲਾਂ ਤੇ ਨਿਬੇੜਾ ਹੋਣਾ ਹੈ। ਇਸ ਲਈ ਦਲਾਵਰੀ ਜੀ ਨੇ ਇਸ ਕਿਤਾਬ, "ਐਸੇ ਗੁਰ ਕਉ ਬਲਿ ਬਲਿ ਜਾਈਐ" (ਪੰਨਾ ੧੩੦੧) ਵਿਚ ਮਾਰਗ ਦਰਸ਼ਨ ਕੀਤਾ ਹੈ ਕਿ ਸਾਨੂੰ ਜ਼ਿੰਦਗੀ ਦੇ ਕੰਡਿਆਲੇ (ਮਾਇਆ ਦੇ ਪਸਾਰੇ ਵਾਲੇ) ਰਾਹਾਂ ਵਿਚੋਂ ਕਿਵੇਂ ਅਕਾਲ ਪੁਰਖ ਅੱਗੇ ਜੋਦੜੀਆਂ ਕਰਦੇ ਹੋਏ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੋਸ਼ਨੀ ਲੈ ਕੇ ਗੁਰਸਿੱਖਾਂ ਵਾਲਾ ਜੀਵਨ ਬਤੀਤ ਕਰਨਾ ਚਾਹੀਦਾ ਹੈ।

ਜਿਸ ਤਰ੍ਹਾਂ ਗੁਰਬਾਣੀ ਵਿਚ ਪੰਨਾ ਨੰ: ੩੭੭ ਵਿਚ ਗੁਰੂ ਅਰਜਨ ਦੇਵ ਜੀ ਨੇ ਆਸਾ ਮਹਲਾ ੫ ਵਿਚ ਲਿਖਿਆ ਹੈ :-

*ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥*
*ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥"*

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ
ਅੰਮ੍ਰਿਤਸਰ

*ਇੰਦਰਜੀਤ ਕੌਰ*
ਮੁਖ ਸੇਵਾਦਾਰ

# ਸ਼ੁਭ ਵਿਚਾਰ

ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਧੁਰ ਕੀ ਬਾਣੀ' ਕਿਸੇ ਵੀ ਮਨੁਖੀ ਜੀਉੜੇ ਨੂੰ ਕਿੰਨਾ ਹਲੀਮ, ਸਨਿਮਰ੍ਰ, ਇਨਸਾਨੀ ਤੇ ਰੂਹਾਨੀ ਪ੍ਰੇਮ ਨਾਲ ਭਰਪੂਰ, ਤੇ ਅਨੰਦ ਦੀ ਕਦੇ ਨਾ ਬਦਲਣ ਵਾਲੀ ਅਵਸਥਾ ਵਿਚ ਵਿਚਰਨ ਵਾਲਾ, ਬਣਾ ਸਕਦੀ ਹੈ—ਇਸ ਦੀ ਇਕ ਜੀਉਂਦੀ ਜਾਗਦੀ ਮਿਸਾਲ ਹੈ ਸ. ਭਗਵੰਤ ਸਿੰਘ ਦਲਾਵਰੀ। ਦਲਾਵਰੀ ਜੀ ਨੇ ਇੰਡੀਅਨ ਫਾਰੇਨ ਸਰਵਿਸ ਛਡ ਕੇ ਅਮਰਾਵਤੀ (ਮਹਾਰਾਸ਼ਟਰ) ਤਪੋਵਨ ਆਸ਼ਰਮ ਵਿਚ, ਜਦ ਕੋਹੜੀਆਂ ਦੀ ਸੇਵਾ ਸ਼ੁਰੂ ਕੀਤੀ ਤਦ ਉਨ੍ਹਾਂ ਨੇ ਗੁਰਸਿੱਖੀ ਜੀਵਨ ਦਾ ਸਭ ਤੋਂ ਮਹੱਤਵਪੂਰਨ ਪਹਿਲੂ ਪ੍ਰਗਟਾਇਆ। ਦਲਾਵਰੀ ਸਾਹਿਬ ਆਪਣਾ ਜਨਮ ਦਿਨ 10 ਅਕਤੂਬਰ 1970 ਦੀ ਉਸ ਘੜੀ ਨੂੰ ਮੰਨਦੇ ਹਨ ਜਦ ਉਹ ਸਹੀ ਮਾਇਨਿਆਂ ਵਿਚ ਪ੍ਰਭੂ ਚਰਨਾਂ ਨਾਲ ਜੁੜ ਗਏ ਸਨ। ਉਨ੍ਹਾਂ ਦਾ ਲੇਖ 'ਮੇਰਾ ਜਨਮ' ਰਹਸਮਈ ਸ਼ੈਲੀ ਵਿਚ ਉਨ੍ਹਾਂ ਦੀਆਂ ਪਵਿਤਰ ਭਾਵਨਾਵਾਂ ਦੀ ਤਰਜਮਾਨੀ ਕਰਦਾ ਹੈ। ਇਹ ਲੇਖ ਉਨ੍ਹਾਂ ਅਨੇਕ ਲੇਖਾਂ ਵਿਚ ਸ਼ਾਮਿਲ ਹੈ ਜੋ ਦਲਾਵਰੀ ਸਾਹਿਬ ਨੇ ਸਮੇਂ-ਸਮੇਂ ਤੇ ਪ੍ਰਭੂ ਪ੍ਰੇਮ ਵਿਚ ਗੜੂੰਦ ਹੋ ਕੇ ਲਿਖੇ ਹਨ। ਐਸੇ ਵਿਸਮਾਦੀ ਲੇਖਾਂ ਦਾ ਹੀ ਸੰਗ੍ਰਹਿ ਹੈ ਇਹ ਹਥਲੀ ਪੁਸਤਕ, **'ਐਸੇ ਗੁਰ ਕਉ ਬਲਿ ਬਲਿ ਜਾਈਐ'**।

ਗੁਰਬਾਣੀ ਦੀ ਸ਼ਾਇਦ ਹੀ ਕੋਈ ਐਸੀ ਤੁਕ ਹੋਵੇ ਜਿਸ ਵਿਚ ਪ੍ਰਭੂ ਦੀ ਉਪਾਸਨਾ ਨਾ ਕੀਤੀ ਗਈ ਹੋਵੇ ਜਾਂ ਪ੍ਰਭੂ ਪ੍ਰੇਮ ਨਾ ਛਲਕਦਾ ਹੋਵੇ। ਇਸ ਪ੍ਰੇਮ ਨੂੰ ਗੁਰੂਆਂ ਅਤੇ ਸੰਤ ਕਵੀਆਂ ਨੇ ਕਈ ਰੂਪਾਂ ਵਿਚ ਬਿਆਨ ਕੀਤਾ ਹੈ, ਜਿਸ ਵਿਚੋਂ ਪ੍ਰਮੁੱਖ ਹੈ—ਇਸਤਰੀ ਦਾ ਆਪਣੇ ਪਤੀ ਪ੍ਰਤੀ ਪ੍ਰੇਮ। ਦਲਾਵਰੀ ਸਾਹਿਬ ਨੇ ਐਸੇ ਪ੍ਰੇਮ ਦਾ ਰੂਪ ਆਪਣੇ ਕਈ ਲੇਖਾਂ ਵਿਚ ਚਿਤਰਤ ਕੀਤਾ ਹੈ। ਮਿਸਾਲ ਦੇ ਤੌਰ ਤੇ ਉਨ੍ਹਾਂ ਦਾ ਲੇਖ 'ਸੁਹਾਗੁ ਹਮਾਰੋ ਅਬ ਹੁਣਿ ਸੋਹਿਓ', ਜਿਸ ਵਿਚ ਦਲਾਵਰੀ ਸਾਹਿਬ ਦਸਦੇ ਹਨ ਕਿ ਲਖਾਂ ਔਗੁਣ ਹੋਣ ਦੇ ਬਾਵਜੂਦ ਵੀ ਜੇ ਪ੍ਰਭੂ ਰੂਪੀ ਸੁਹਾਗ ਕਿਸੇ ਤੇ ਮਿਹਰਬਾਨ ਹੋ ਜਾਵੇ ਤਾਂ ਸੁਹਾਗਣ ਦੇ ਖੇੜੇ ਦੀ ਹਦ ਨਹੀਂ ਰਹਿੰਦੀ। ਪੰਚਮ ਪਿਤਾ ਦੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੭੨ ਤੇ ਅੰਕਿਤ 'ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ' ਵਾਲੇ ਸ਼ਬਦ ਦੀ ਵਿਆਖਿਆ ਕਰਦੇ ਹੋਏ ਦਲਾਵਰੀ ਸਾਹਿਬ, ਪਾਠਕਾਂ ਨੂੰ 'ਅਬ ਹੁਣਿ ਸੋਹਿਓ' ਵਾਲੀ ਅਵਸਥਾ ਵਿਚ ਲੈ ਜਾਂਦੇ ਹਨ। ਐਸੇ ਹੋਰ ਕਈ ਲੇਖ ਪ੍ਰਭੂ ਪ੍ਰੇਮ ਵਿਚ ਭਿਜੇ ਹੋਏ ਇਸ ਸੰਗ੍ਰਹਿ ਦੀ ਪਧਰ ਨੂੰ ਉੱਚਾ ਕਰਦੇ ਹਨ।

ਕੁਝ ਲੇਖ ਐਸੇ ਭੀ ਹਨ ਜਿਨ੍ਹਾਂ ਵਿਚ ਗੁਰਸਿੱਖੀ ਜੀਵਨ ਦੀ ਝਲਕ ਤੇ ਕਦਰਾਂ-ਕੀਮਤਾਂ ਦਾ ਬਿਆਨ ਹੈ। ਗੁਰੂ ਘਰ ਨਾਲ ਜੁੜਨ ਦਾ ਕੀ ਪ੍ਰਭਾਵ ਇਨਸਾਨ ਦੀ ਸ਼ਖਸੀਅਤ

ਤੇ ਪੈਂਦਾ ਹੈ—ਇਸ ਗੱਲ ਨੂੰ ਪ੍ਰਮਾਣਿਤ ਕਰਨ ਲਈ ਵੀ ਕੁਝ ਲੇਖ ਏਥੇ ਸੰਮਿਲਤ ਕੀਤੇ ਗਏ ਹਨ। ਮਿਸਾਲ ਦੇ ਤੌਰ ਤੇ ਇਕ ਲੇਖ ਵਿਚ ਇਕ ਐਸੇ ਸਰਕਾਰੀ ਨੌਕਰ ਦੀ ਕਥਾ ਹੈ ਜੋ ਘਬਰਾਹਟ ਤੇ ਉਦਾਸੀ ਦਾ ਸ਼ਿਕਾਰ ਹੋ ਗਿਆ ਸੀ, ਜਿਸ ਦਾ ਆਤਮ-ਵਿਸ਼ਵਾਸ ਖਤਮ ਹੋ ਚੁਕਾ ਸੀ ਤੇ ਜੋ ਆਪਣੇ ਜੀਵਨ ਦਾ ਅੰਤ ਕਰਨ ਬਾਰੇ ਸੋਚਣ ਲਗ ਪਿਆ ਸੀ ਪਰ ਜਦ ਉਸ ਤੇ ਗੁਰੂ ਦੀ ਮਿਹਰ ਹੋ ਗਈ, ਮਨ ਵਿਚ ਦ੍ਰਿੜ੍ਹਤਾ ਤੇ ਵਿਸ਼ਵਾਸ ਪੈਦਾ ਹੋ ਗਿਆ ਤਾਂ ਜੀਵਨ ਦਾ ਜਿਵੇਂ ਰੂਪ ਹੀ ਬਦਲ ਗਿਆ। ਜਦ ਬੰਦਾ ਗੁਰੂ ਵਾਲਾ ਬਣ ਜਾਂਦਾ ਹੈ ਤਾਂ ਉਸ ਦੀ ਕੋਈ ਵੀ ਚਿੰਤਾ ਆਪਣੀ ਚਿੰਤਾ ਨਹੀਂ ਰਹਿ ਜਾਂਦੀ, ਪ੍ਰਭੂ ਆਪ ਉਸ ਦੀਆਂ ਦੁਖ-ਤਕਲੀਫਾਂ ਦੂਰ ਕਰ ਦਿੰਦਾ ਹੈ। ਦਲਾਵਰੀ ਸਾਹਿਬ ਨੇ ਗੁਰੂ ਨਾਲ ਜੁੜੇ ਆਪਣੇ ਕੁਝ ਸਾਥੀਆਂ ਦਾ ਜ਼ਿਕਰ ਵੀ ਕੀਤਾ ਹੈ ਜਿਵੇਂ ਕਿ ਉਹ ਮਦਰਾਸੀ ਬੀਬੀ ਜੋ ਅੰਮ੍ਰਿਤਧਾਰੀ ਨਾ ਹੁੰਦਿਆਂ ਹੋਇਆਂ ਵੀ ਸਿੱਖੀ ਦੀਆਂ ਮਹਾਨ ਖੂਬੀਆਂ ਦੀ ਮਾਲਿਕ ਹੈ। ਦਲਾਵਰੀ ਜੀ ਦਸਦੇ ਹਨ ਕਿ ਇਕ ਰੈਣ ਸਬਾਈ ਕੀਰਤਨ ਦੌਰਾਨ ਗੁਰਦੁਆਰਾ ਰਕਾਬਗੰਜ ਵਿਖੇ ਉਨ੍ਹਾਂ ਦੀ ਭੈਣ ਨੇ ਏਸ ਬੀਬੀ ਨਾਲ ਉਨ੍ਹਾਂ ਨੂੰ ਮਿਲਾਇਆ ਸੀ ਤੇ ਉਸ ਦਿਨ ਤੋਂ ਬਾਅਦ ਉਸ ਨਾਲ ਜਿਵੇਂ ਇਕ ਅੰਮ੍ਰਿਤਮਈ ਸਾਂਝ ਜਿਹੀ ਹੋ ਗਈ ਹੈ।

ਪਰਮਾਤਮਾ ਦੇ ਪਿਆਰ ਵਿਚ ਰੰਗੇ ਹੋਏ ਗੁਰੂ ਦੇ ਸਿੱਖਾਂ ਦਾ ਜ਼ਿਕਰ ਕਰਦੇ ਹੋਏ ਦਲਾਵਰੀ ਸਾਹਿਬ ਨੇ ਸਿੱਖੀ ਜੀਵਨ-ਜਾਚ ਦੀ ਝਲਕ ਨੂੰ ਬੜੇ ਹੀ ਦਿਲਚਸਪ ਢੰਗ ਨਾਲ ਦਿਖਾਇਆ ਹੈ। ਗੁਰਸਿੱਖੀ ਦੇ ਕਈ ਗੁਣ ਜਿਵੇਂ ਕਿ ਹਉਮੈ ਨੂੰ ਤਿਆਗਣਾ, ਆਪਾ ਪਛਾਨਣਾ, ਸਾਰੀ ਮਾਨਸ ਜਾਤ ਨਾਲ ਪਿਆਰ ਕਰਨਾ, ਤੇ ਸਦੀਵੀ ਅਨੰਦ ਵਿਚ ਰਹਿਣਾ, ਆਪ ਜੀ ਨੇ ਐਸੇ ਨਾਟਕੀ ਢੰਗ ਨਾਲ ਸਮਝਾਏ ਹਨ ਕਿ ਉਨ੍ਹਾਂ ਦਾ ਪ੍ਰਭਾਵ ਇਕਦਮ ਹੀ ਪੈਂਦਾ ਹੈ। ਮਿਸਾਲ ਦੇ ਤੌਰ ਤੇ ਇਕ ਲੇਖ ਵਿਚ ਆਪ ਇਕ ਅੰਗਰੇਜ਼ ਦੁਆਰਾ ਸਿੰਘ ਤੇ ਸਿੰਘਣੀ ਦੀ ਕਹਾਣੀ ਬਿਆਨ ਕਰਦੇ ਹਨ ਜਿਸ ਵਿਚ ਸਿੱਖਾਂ ਦੀ ਸੇਵਾ ਭਾਵਨਾ ਉਭਰ ਕੇ ਆਉਂਦੀ ਹੈ। ਜਦ ਆਪ ਇਹ ਦਸਣਾ ਚਾਹੁੰਦੇ ਹਨ ਕਿ ਪਿਆਰ ਕਿਸ ਨਾਲ ਕੀਤਾ ਜਾਵੇ ਤਾਂ ਉਹ ਹਰ ਰਿਸ਼ਤੇ ਦੇ ਪਿਆਰ ਦੀਆਂ ਮਿਸਾਲਾਂ ਦੇ ਕੇ ਇਹ ਸਮਝਾਉਂਦੇ ਹਨ ਕਿ ਪ੍ਰਭੂ ਪਿਆਰ ਅੱਗੇ ਹਰ ਤਰ੍ਹਾਂ ਦਾ ਪਿਆਰ ਝੂਠਾ ਹੈ। ਪਿਆਰ ਦਾ ਮਤਲਬ ਹੈ ਆਪਾ ਵਾਰਨਾ, ਤੇ ਇਹ ਆਪਾ ਵਾਰਨ ਵਾਲਾ ਪਿਆਰ ਕਿਸੇ ਹੋਰ ਨਾਲ ਕਰਨ ਦਾ ਕੀ ਫਾਇਦਾ ਜਦਕਿ ਸਭ ਜਗ ਚਲਣਹਾਰ ਹੈ। ਇਕ ਪ੍ਰਭੂ ਹੀ ਹੈ ਜਿਸ ਦਾ ਪਿਆਰ ਸਾਨੂੰ ਸਾਡੀ ਮੰਜ਼ਲ ਤਕ ਲੈ ਜਾਂਦਾ ਹੈ। ਵਿਦਵਾਨ ਲੇਖਕ ਇਹ ਵੀ ਦਸਦੇ ਹਨ ਕਿ ਸਿੱਖ ਨਫਰਤ ਦੇ ਵਪਾਰੀ ਨਹੀਂ, ਉਹ ਤਾਂ ਪ੍ਰਭੂ ਦੀ ਬਣਾਈ ਹੋਈ ਸਾਰੀ ਕਾਇਨਾਤ ਨੂੰ ਪਿਆਰ ਕਰਦੇ ਹਨ। ਜੋ ਵਿਅਕਤੀ ਸਾਰਿਆਂ ਨੂੰ ਉਸ ਪ੍ਰਭੂ ਦੀ ਸੰਤਾਨ ਸਮਝ ਕੇ ਪਿਆਰ ਕਰਦਾ ਹੈ ਉਸ ਦਾ ਪਿਤਾ ਉਸ ਦੀ ਹਰ ਮਨੋਕਾਮਨਾ ਪੂਰੀ ਕਰਦਾ ਹੈ। ਕਈ ਵਾਰੀ ਕੁਝ ਲੋਕ ਸੋਚਦੇ ਹਨ ਕਿ ਅਸੀਂ ਪਰਮਾਤਮਾ ਨੂੰ ਯਾਦ ਵੀ ਕਰਦੇ ਹਾਂ, ਪਿਆਰ ਵੀ ਕਰਦੇ ਹਾਂ ਪਰ ਉਸ ਨੇ ਸਾਡੀ ਫਲਾਣੀ ਮੰਗ ਨਹੀਂ ਮੰਨੀ। ਦਲਾਵਰੀ ਸਾਹਿਬ ਨੇ ਇਕ ਲੇਖ ਵਿਚ ਪਿਤਾ ਤੇ ਬਚੇ ਨੂੰ ਗੱਲਬਾਤ ਕਰਦੇ ਦਿਖਾਇਆ ਹੈ ਜਿਥੇ ਬਚਾ ਐਸਾ ਹੀ ਸਵਾਲ ਪੁਛਦਾ ਹੈ ਕਿ ਕੁਝ ਚੀਜ਼ਾਂ ਤੁਸੀਂ ਮੈਨੂੰ ਨਹੀਂ ਲੈ ਕੇ ਦੇਂਦੇ, ਅੜ ਜਾਂਦੇ ਹੋ, ਤੇ ਕੁਝ ਆਪਣੇ

ਆਪ ਲੈ ਦੇਂਦੇ ਹੋ, ਐਸਾ ਕਿਉਂ ? ਪਿਤਾ ਦਾ ਉਤਰ ਇਨ੍ਹਾਂ ਸ਼ਬਦਾਂ ਵਿਚ ਦਿਤਾ ਗਿਆ ਹੈ :

**ਪਿਤਾ : ਤੂੰ ਜਦੋਂ ਵੀ ਫਲ, ਜ਼ਰੂਰੀ ਕਪੜੇ, ਖੇਡਣ ਦਾ ਸਾਮਾਨ ਅਤੇ ਸਫਾਈ ਰਖਣ ਦੀਆਂ ਚੀਜ਼ਾਂ ਮੰਗਦਾ ਹੈਂ ਤਾਂ ਮੈਂ ਕਦੇ ਨਾਂਹ ਨਹੀਂ ਕਰਦਾ ਸਗੋਂ ਕਈ ਵਾਰ ਤੈਨੂੰ ਕਿਹਾ ਹੈ ਕਿ ਤੂੰ ਚਿੰਤਾ ਕਰਦਾ ਹੀ ਕਿਉਂ ਹੈਂ ? ਮੈਨੂੰ ਪਤਾ ਹੈ ਤੈਨੂੰ ਕੀ ਚਾਹੀਦਾ ਹੈ, ਕਿਹੜੇ ਵੇਲੇ ਚਾਹੀਦਾ ਹੈ, ਸਗੋਂ ਮੈਂ ਆਪ ਇਸ ਗੱਲ ਦਾ ਫਿਕਰ ਕਰਦਾ ਹਾਂ। ਪਰ ਜਦ ਤੂੰ ਮੱਖੀਆਂ ਭਿੰਨ-ਭਿੰਨ ਕਰ ਰਹੀਆਂ ਹੋਣ ਤੇ ਅਮ-ਪਾਪੜ, ਖਟਾਈ ਵਾਲੇ ਗੋਲਗਪੇ, exposed eatables ਤੇ ਹੋਰ ਗੰਦ ਬਲਾ ਮੰਗਦਾ ਹੈਂ, ਲਿਲਕਾਂ ਵੀ ਲੈਂਦਾ ਹੈ ਤਾਂ ਮੈਨੂੰ ਪਿਆਰ ਨਾਲ (ਜੇ ਨਾ ਮੰਨੇ ਤਾਂ ਗੁਸੇ ਨਾਲ) ਕਹਿਣਾ ਪੈਂਦਾ ਹੈ ਕਿ ਇਹ ਨਹੀਂ ਲੈਣਾ; ਕਿਉਂਕਿ ਹੁਣ ਤੂੰ ਪੁਛਿਆ ਹੈ ਇਸ ਲਈ ਤੈਨੂੰ ਹਮੇਸ਼ਾਂ ਵਾਸਤੇ ਕਹਿ ਦਿੰਦਾ ਹਾਂ ਕਿ ਤੂੰ ਕਦੇ ਵੀ ਕੁਝ ਨਾ ਮੰਗਿਆ ਕਰ। ਮੈਂ ਤੇਰਾ ਪਿਤਾ ਕਾਹਦਾ ਹੋਇਆ ਜੇ ਮੈਨੂੰ ਇਤਨੀ ਵੀ ਸਮਝ ਨਹੀਂ ਕਿ ਤੈਨੂੰ ਕੀ ਚਾਹੀਦਾ ਹੈ ?"**

ਪਿਤਾ ਦੇ ਉਪਰੋਕਤ ਸੰਵਾਦ ਤੋਂ ਭਾਵ ਹੈ ਕਿ ਵਾਹਿਗੁਰੂ ਸਾਡਾ ਭਲਾ ਬੁਰਾ ਜਾਣਦਾ ਹੈ, ਉਹ ਸਾਡੀਆਂ ਸਾਰੀਆਂ ਜ਼ਰੂਰੀ ਤੇ ਸਾਡੇ ਲਈ ਲਾਭਦਾਇਕ ਲੋੜਾਂ ਦਾ ਧਿਆਨ ਰਖਦਾ ਹੈ। ਪਰ ਜੋ ਸਾਡੇ ਸਰੀਰ ਲਈ, ਮਨ ਲਈ, ਤੇ ਆਤਮਾ ਲਈ ਹਾਨੀਕਾਰਕ ਹੈ, ਉਸ ਤੋਂ ਸਾਨੂੰ ਬਚਾਉਂਦਾ ਹੈ। ਗੁਰਬਾਣੀ ਦੇ ਭਾਵਾਂ ਨੂੰ ਸਪਸ਼ਟ ਕਰਦੇ ਹੋਏ ਅਨੇਕਾਂ ਹੋਰ ਲੇਖ ਪਾਠਕਾਂ ਨੂੰ ਜਿਵੇਂ ਗੁਰਬਾਣੀ ਦੇ ਅਥਾਹ ਸਾਗਰ ਵਿਚ ਡੁਬਕੀਆਂ ਲਗਵਾਉਂਦੇ ਹੋਏ ਇਸ ਦਾ ਤਤਸਾਰ ਜੀਵਨ ਵਿਚ ਅਪਣਾਉਣ ਵਿਚ ਸਾਡੀ ਮਦਦ ਕਰਦੇ ਹਨ। ਦਲਾਵਰੀ ਜੀ ਸਿੱਖਾਂ ਦੇ ਚਰਿਤਰ ਵਿਚ ਆਈ ਮੌਜੂਦਾ ਗਿਰਾਵਟ ਤੋਂ ਵੀ ਵਾਕਿਫ ਹਨ ਤੇ ਇਸ ਦਾ ਮੁਖ ਕਾਰਨ ਉਹ ਗੁਰੂ-ਸਿਖਿਆਵਾਂ ਤੋਂ ਟੁਟਣਾ ਸਮਝਦੇ ਹਨ। ਜਦ ਉਹ ਗੁਰੂ ਨਾਨਕ ਦੇਵ ਜੀ ਦੀ ਕ੍ਰਾਂਤੀਕਾਰੀ ਪਹੁੰਚ ਦਾ ਜ਼ਿਕਰ ਕਰਦੇ ਹਨ, ਜਾਂ ਗੁਰੂ ਅਰਜਨ ਦੇਵ ਜੀ ਦੀ ਸੁਖਮਨੀ ਦੀ ਕਰਾਮਾਤ ਦੀ ਗੱਲ ਕਰਦੇ ਹਨ, ਜਾਂ ਭਗਤ ਰਵਿਦਾਸ ਜੀ ਦੇ ਬੇਗਮਪੁਰੇ ਸ਼ਹਿਰ ਦਾ ਬਿਆਨ ਕਰਦੇ ਹਨ ਤਾਂ ਸਾਨੂੰ ਇਸ ਗੱਲ ਦਾ ਅਹਿਸਾਸ ਕਰਵਾਉਂਦੇ ਹਨ ਕਿ ਅਸੀਂ ਇਨ੍ਹਾਂ ਭਾਵਾਂ ਨੂੰ ਸਮਝਣ ਦੇ ਅਸਮਰਥ ਕਿਉਂ ਹੋ ਗਏ ਹਾਂ; **ਅਸੀਂ ਆਪਸੀ ਝਗੜਿਆਂ ਵਿਚ ਨਫਰਤਾਂ ਵਿਚ ਪੈ ਗਏ ਹਾਂ; ਅਸੀਂ ਭੁਲ ਗਏ ਹਾਂ ਕਿ ਅਸੀਂ "ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਦੇ ਸਿਧਾਂਤਾਂ ਦੇ ਵਾਰਸ ਹਾਂ" ਤੇ ਉਨ੍ਹਾਂ ਸਿਧਾਂਤਾਂ ਨੂੰ ਜੀਵਨ ਵਿਚ ਢਾਲਣਾ ਆਪਣੀ ਪਹਿਚਾਣ ਨੂੰ ਬਣਾਏ ਰਖਣ ਦਾ ਸਭ ਤੋਂ ਵਧੀਆ ਢੰਗ ਹੈ।** ਦਲਾਵਰੀ ਸਾਹਿਬ ਨੇ ਕੁਝ ਲੇਖਾਂ ਵਿਚ ਸਾਡੇ ਭਟਕੇ ਹੋਏ ਲੀਡਰਾਂ, ਪ੍ਰਚਾਰਕਾਂ ਤੇ ਸਿੱਖ ਵਿਦਵਾਨਾਂ ਦਾ ਜ਼ਿਕਰ ਵੀ ਕੀਤਾ ਹੈ ਜਿਵੇਂ ਕਿ ਆਪਣੇ ਲੇਖ 'ਸਿੱਖੀ ਪਛਾਣ ਕਿਵੇਂ ਕਾਇਮ ਕੀਤੀ ਜਾਏ ?' ਵਿਚ ਆਪ ਨੇ ਇਸ ਪਹਿਲੂ ਤੇ ਭਰਪੂਰ ਰੌਸ਼ਨੀ ਪਾਈ ਹੈ। ਦਲਾਵਰੀ ਸਾਹਿਬ ਦੇ ਐਸੇ ਲੇਖ ਸਿੱਖ ਧਰਮ ਦਾ ਪ੍ਰਚਾਰ ਕਰਨ ਵਿਚ ਬਹੁਤ ਹੀ ਮਹਤਵਪੂਰਨ ਭੂਮਿਕਾ ਨਿਭਾ ਸਕਦੇ ਹਨ। ਉਨ੍ਹਾਂ ਦੀ ਆਪਣੀ ਜ਼ਿੰਦਗੀ ਵੀ ਐਸੇ ਪ੍ਰਚਾਰ ਕਰਨ ਦੇ ਢੰਗ ਦੀ ਇਕ ਸੁੰਦਰ ਮਿਸਾਲ ਹੈ। ਉਨ੍ਹਾਂ ਨੇ ਕੁਸ਼ਟ ਰੋਗੀਆਂ ਤੇ ਉਨ੍ਹਾਂ ਨਾਲ ਬਿਤਾਏ ਹੋਏ ਪਿਛਲੇ ਵੀਹ ਸਾਲ ਤੋਂ ਜ਼ਿਆਦਾ ਸਮੇਂ ਦਾ ਜ਼ਿਕਰ ਕਰਦੇ ਹੋਏ ਸਵੀਕਾਰਿਆ

ਹੈ ਕਿ ਉਹਨਾਂ ਨੇ ਉਨ੍ਹਾਂ ਗਰੀਬ ਤੇ ਲਾਚਾਰ ਲੋਕਾਂ ਤੋਂ ਬਹੁਤ ਕੁਝ ਸਿੱਖਿਆ ਹੈ, ਇਹ ਦੇਖ ਤੇ ਪੜ੍ਹ ਕੇ ਹੈਰਾਨੀ ਹੁੰਦੀ ਹੈ ਕਿ ਆਸ਼ਰਮ ਵਿਚ ਐਸੇ ਸੈਂਕੜੇ ਲੋਕ ਜਿਨ੍ਹਾਂ ਨਾਲ ਦਲਾਵਰੀ ਸਾਹਿਬ ਕਈ ਸਾਲਾਂ ਤੋਂ ਮਿਲ ਕੇ ਪ੍ਰਭੂ ਦੇ ਗੀਤ ਗਾਉਂਦੇ ਰਹੇ ਹਨ, ਅਜ ਗੁਰਬਾਣੀ ਦੇ ਸ਼ਬਦ ਪੜ੍ਹਦੇ ਹੋਏ ਗੁਰਬਾਣੀ ਨੂੰ ਜੀਅ ਰਹੇ ਹਨ ।

ਲੇਖਾਂ ਦੀ ਗਿਣਤੀ ਜ਼ਿਆਦਾ ਹੋਣ ਕਰਕੇ ਹਰ ਲੇਖ ਦਾ ਜ਼ਿਕਰ ਕਰਨਾ ਮੁਮਕਿਨ ਨਹੀਂ ਸੀ, ਸੋ ਮੈਂ ਕੁਛ ਲੇਖਾਂ ਵਲ ਇਸ਼ਾਰਾ ਕੀਤਾ ਹੈ। ਪਰ ਸਾਰੇ ਹੀ ਲੇਖ ਜਿਸ ਮਹਾਨ ਮੰਤਵ ਲਈ ਲਿਖੇ ਗਏ ਹਨ ਉਸ ਦੀ ਬੜੀ ਕਾਮਯਾਬੀ ਨਾਲ ਪੂਰਤੀ ਕਰਦੇ ਹਨ। ਕੁਛ ਲੇਖ ਮੂਲ ਅੰਗਰੇਜ਼ੀ ਲੇਖਾਂ ਦਾ ਰੁਪਾਂਤਰ ਹਨ ਜਿਸ ਪਖੋਂ ਸ. ਰਮੇਸ਼ ਸਿੰਘ, ਜਮਸ਼ੇਦਪੁਰ ਵਾਲੇ (ਰੂਪਾਂਤਰਕਾਰ) ਦਾ ਬਹੁਤ ਵਡਮੁਲਾ ਯੋਗਦਾਨ ਹੈ। ਧਰਮ ਪ੍ਰਚਾਰ ਦੇ ਇਸ ਮਹਾਨ ਕੰਮ ਵਿਚ ਉਹ ਦਲਾਵਰੀ ਜੀ ਦੇ ਸਾਥੀ ਹਨ। ਵਾਹਿਗੁਰੂ ਕਰੇ ਕਿ ਦਲਾਵਰੀ ਜੀ ਆਪਣੇ ਇਸ ਮਹਾਨ ਉਦੇਸ਼ ਦੀ ਪੂਰਤੀ ਲਈ ਇਸ ਤੋਂ ਵਧ ਕੇ ਆਉਣ ਵਾਲੇ ਸਮੇਂ ਵਿਚ ਕਾਰਜਸ਼ੀਲ ਰਹਿਣ। ਵਾਹਿਗੁਰੂ ਉਨ੍ਹਾਂ ਨੂੰ ਲੰਮੀ ਉਮਰ, ਤੰਦਰੁਸਤੀ, ਬਲ-ਬੁਧੀ ਤੇ ਸਮਰਥਾ ਬਖਸ਼ੇ ਤਾਂ ਕਿ ਉਹ ਆਪਣੀ ਰਹਿਣੀ, ਕਥਨੀ ਤੇ ਕਰਨੀ ਨਾਲ ਸਿੱਖ ਧਰਮ ਦੇ ਪ੍ਰਚਾਰ ਨੂੰ ਪੂਰੇ ਜੋਸ਼-ਖਰੋਸ਼ ਤੇ ਹੁਲਾਸ ਨਾਲ ਅਗੇ ਤੋਰ ਸਕਣ ਤੇ ਅਸੀਂ, ਉਨ੍ਹਾਂ ਦੇ ਪਾਠਕ, ਉਨ੍ਹਾਂ ਦੇ ਜੀਵਨ ਤੇ ਰਚਨਾਵਾਂ ਤੋਂ ਸੇਧ ਲੈ ਕੇ ਇਸ ਕੰਮ ਵਿਚ ਉਨ੍ਹਾਂ ਦੇ ਸੱਚੇ ਸਾਥੀ ਬਣ ਸਕੀਏ ।

*ਸੁਰਿੰਦਰਜੀਤ ਸਿੰਘ 'ਪਾਲ'*<br>
ਕੇਸ ਸੰਭਾਲ ਪ੍ਰਚਾਰ ਸੰਸਥਾ,<br>
ਅੰਮ੍ਰਿਤਸਰ

# ਮੁਖਬੰਦ

ਗੁਰੂ ਹਰਿਕ੍ਰਿਸ਼ਨ ਮਹਾਰਾਜ ਨੇ ਛੱਜੂ ਝੀਵਰ ਦੇ ਸਿਰ ਤੇ ਛੜੀ ਰਖ ਕੇ ਗੀਤਾ ਦੇ ਅਰਥ ਕਰਵਾਏ ਸਨ, ਜਦ ਪੰਡਤ ਲਾਲ ਚੰਦ ਨੇ ਕਿੰਤੂ ਕੀਤਾ ਸੀ ਕਿ ਛੋਟੀ ਉਮਰ ਵਿਚ ਕ੍ਰਿਸ਼ਨ ਦਾ ਨਾਂ ਰਖਣ ਵਾਲਾ ਗੁਰੂ ਕਿਵੇਂ ਹੋ ਸਕਦਾ ਹੈ। ਗੁਰਦੁਆਰਾ ਬੰਗਲਾ ਸਾਹਿਬ (ਨਵੀਂ ਦਿੱਲੀ) ਵਿਚ ਅਠਵੇਂ ਗੁਰੂ ਦੀ ਰਹਿਮਤ ਨਾਲ ਅਣਗਿਣਤ ਲੋਕਾਂ ਦੇ ਦੁਖ ਕਟੇ ਜਾਂਦੇ ਹਨ, ਹੋਰ ਅਣਗਿਣਤ ਲੋਕ ਨਾਮ ਦਾ ਸੁਆਦ ਮਾਣਦੇ ਹਨ, ਤੇ ਇਸ ਤੋਂ ਵਧ, ਗੁਰੂ ਹਰਿਕ੍ਰਿਸ਼ਨ ਮਹਾਰਾਜ ਪ੍ਰਤਖ ਤੌਰ ਤੇ ਕਈਆਂ ਹਿਰਦਿਆਂ ਵਿਚ ਵਸ ਕੇ ਆਪ ਸਭ ਕੁਝ ਕਰਦੇ ਹਨ।

ਮੇਰਾ ਉਹ ਪਾਪੀ, ਨੀਚ ਤੇ ਗੁਨਹਗਾਰ ਹਿਰਦਾ ਹੈ ਜਿਸ ਵਿਚ ਗੁਰੂ ਨੇ ਆਪ ਬੈਠ ਕੇ ਪਹਿਲਾਂ ਮੇਰੇ ਦੁਖ ਕਟੇ-ਇਕੋ ਗੁਰਵਾਕ ਦੇ ਕੀਰਤਨ ਰਾਹੀਂ, "ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ (ਪੰਨਾ ੧੦੯੪)"; 10-10-1970 ਦੀ ਰਾਤ ਰੈਣਸਬਾਈ ਕੀਰਤਨ ਵਿਚ ਇਹ ਕਲਾ ਵਰਤੀ।

ਫਿਰ 1971 ਵਿਚ ਦੂਜੀ ਕਲਾ ਵਰਤੀ। ਮੈਂ ਉਹ ਛੱਜੂ ਝੀਵਰ ਹਾਂ ਜਿਸ ਦੇ ਸਿਰ ਉਤੇ ਹਥ ਰਖ ਕੇ ਸਾਹਿਬਾਂ ਨੇ ਇਹ ਦਿਖਾਇਆ, "ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥", ਪਹਿਲਾ ਗੁਰਮਤ ਲੇਖ "ਮੇਰਾ ਜਨਮ" 1971 ਵਿਚ ਹੀ ਲਿਖਵਾਇਆ, ਭਾਵੇਂ ਮੈਂ ਗੁਰਮਤ ਬਾਰੇ ਡੂੰਘਾਈ ਨਾਲ ਕਦੇ ਕੁਝ ਨਹੀਂ ਸੀ ਲਿਖਿਆ। ਉਸ ਛੱਜੂ ਝੀਵਰ ਉਤੇ ਰਖੀ ਛੜੀ ਦੀ ਕਰਾਮਾਤ ਹੈ ਕਿ ਮੇਰੇ ਵਰਗੇ ਖਲ-ਮੂਰਖ ਕੋਲੋਂ ਹੁਣ ਤਕ ਸੈਂਕੜੇ ਲੇਖ ਲਿਖਵਾ ਕੇ ਦੋ ਕਿਤਾਬਾਂ ਛਪਵਾ ਦਿਤੀਆਂ ਹਨ (ਇਹ ਸੇਵਾ ਸੰਸਥਾ ਪਿੰਗਲਵਾੜਾ ਵਲੋਂ ਕੀਤੀ ਗਈ), ਅੰਗਰੇਜ਼ੀ ਵਿਚ "In the Footsteps of the Master", ਅਤੇ ਪੰਜਾਬੀ ਵਿਚ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ" ਹੋਰ ਬੇਅੰਤ ਲੇਖ (ਪੰਜਾਬੀ/ਅੰਗਰੇਜ਼ੀ) ਦੇਸ਼-ਵਿਦੇਸ਼ ਦੀਆਂ ਮੈਗਜ਼ੀਨਾਂ ਵਿਚ ਛਪਦੇ ਰਹੇ ਹਨ। ਦੋ ਗਲਾਂ ਧਿਆਨ ਗੋਚਰੀਆਂ ਹਨ। ਮੈਨੂੰ ਲਿਖਣ ਦਾ ਕੋਈ ਸ਼ੌਕ ਨਹੀਂ ਤੇ ਨਾ ਹੀ ਮੈਂ ਆਪ ਲਿਖਦਾ ਹਾਂ। ਹਾਂ, "ਆਪਿ ਜਪਹੁ ਅਵਰਾ ਨਾਮੁ ਜਪਾਵਹੁ (ਪੰਨਾ ੨੮੯)" ਦੇ ਅਧਾਰ ਤੇ ਅਪਣੇ ਗੁਰੂ ਦੀ ਵਡਿਆਈ ਤੇ ਗੁਰਮਤ ਵਿਚਾਰ ਪੇਸ਼ ਕਰ ਗੁਰੂ ਚਰਨਾਂ ਦੇ ਆਸ਼ਰਮ ਵਿਚ ਰਹਿਣਾ ਚਾਹੁੰਦਾ ਹਾਂ, "ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥" (ਪੰਨਾ ੧੩੭੦)

ਸਾਧਸੰਗਤ ਦੇ ਟੁਕੜਿਆਂ ਤੇ ਪਲਦਾ ਹਾਂ ਤੇ ਸਾਧਸੰਗਤ ਨੇ ਹੀ ਸੁਤੇ ਹੋਏ ਮਨ ਨੂੰ ਜਗਾ ਕੇ ਇਹ ਸ਼ੌਕ ਪੈਦਾ ਕੀਤਾ ਹੈ ਕਿ ਮੈਂ ਉਹ ਖਾਲਸਾ ਬਣ ਸਕਾਂ ਜਿਸਦੀ ਰੀਝ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ 1699 ਦੀ ਵਿਸਾਖੀ ਨੂੰ ਦਿਖਾਈ ਸੀ। ਸਾਰੇ ਲੇਖਾਂ

ਦਾ ਉਦੇਸ਼ ਹੈ "ਗੁਰੁ ਕਹੈ ਸੁ ਕਾਰ ਕਮਾਇ ਜੀਉ", "ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥" *(ਪੰਨਾ ੭੬੩)*

ਸਾਧਸੰਗਤ ਦੇ ਚਰਨਾਂ ਵਿਚ ਬੇਨਤੀ ਹੈ ਕਿ ਮੇਰੇ ਲਈ ਅਰਦਾਸ ਕਰਨ ਕਿ ਮੈਂ ਅਮਲੀ ਤੌਰ ਤੇ ਜੀਵਨ ਜੀ ਸਕਾਂ ਸਿਮਰਨ-ਸੇਵਾ ਵਿਚ, ਤੇ ਜਦ ਮਰਾਂ ਤਾਂ ਸਚ ਲਈ ਸ਼ਹੀਦ ਹੋ ਜਾਵਾਂ। ਆਖਰੀ ਰੀਝ ਹੈ ਕਿ ਗੁਰੂ ਅਰਜਨ ਦੇਵ ਜੀ ਦੀਆਂ ਹੇਠਲੀਆਂ ਤੁਕਾਂ ਤੇ ਪੂਰਾ ਉਤਰ ਸਕਾਂ :

*"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥*
*ਜੀਵਤ ਸਾਹਿਬੁ ਸੇਵਿਓ ਅਪਨਾ*
*ਚਲਤੇ ਰਾਖਿਓ ਚੀਤਿ ॥"*

*(ਪੰਨਾ ੧੦੦੦)*

ਗੁਰੂ ਦੀਆਂ ਰਹਿਮਤਾਂ ਦਾ ਇਹ ਸੰਗ੍ਰਹਿ ਜੇ ਕਿਸੇ ਦਾ ਜੀਵਨ ਬਦਲੇ ਤਾਂ ਗੁਰੂ ਦਾ ਧੰਨਵਾਦ, ਵਡਿਆਈਆਂ ਗੁਰੂ ਦੀਆਂ ਹੋਣ, ਭੁਲਾਂ ਚੁਕਾਂ ਸਾਰੀਆਂ ਮੇਰੀਆਂ ਹਨ। ਖਿਮਾ ਦਾ ਜਾਚਕ ਹਾਂ।

ਤਪੋਵਨ, ਅਮਰਾਵਤੀ-444602
(ਮਹਾਰਾਸ਼ਟਰਾ)

**ਭਗਵੰਤ ਸਿੰਘ ਦਲਾਵਰੀ**

# ਤਤਕਰਾ

# ਗੁਰੂ ਨਾਨਕ—ਅਧਿਆਤਮਕ ਕ੍ਰਾਂਤੀਕਾਰੀ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਗੁਰੂ ਨਾਨਕ ਦੇਵ ਜੀ ਨੂੰ ਸਿੱਖ ਧਰਮ ਦਾ ਜਨਮਦਾਤਾ ਕਿਹਾ ਜਾਂਦਾ ਹੈ। ਮੇਰੇ ਖਿਆਲ ਵਿਚ ਉਨ੍ਹਾਂ ਦਾ ਉਦੇਸ਼ ਕੇਵਲ ਇਕ ਆਦਰਸ਼ਕ ਮਨੁਖ ਰਚ ਕੇ ਸਾਰੀ ਦੁਨੀਆਂ ਦੇ ਸਾਂਝੇ ਧਰਮ ਦੇ ਮਿਆਰ ਤੈਅ ਕਰਨਾ ਸੀ, ਤਾਂ ਜੋ ਮਨੁਖ ਨੂੰ ਵਿਖਾਵੀ, ਬਾਹਰ ਦੀ ਭਗਤੀ ਕਰਨ ਵਾਲ਼ਾ, ਤੋਂ ਉਪਰ ਉਠਾ ਕੇ ਅਦ੍ਰਿਸ਼ਟ ਪਰ ਦ੍ਰਿੜ੍ਹਤਾਪੂਰਣ ਆਂਤਰਿਕ ਜ਼ਿੰਮੇਵਾਰੀ ਰਖਣ ਵਾਲੇ ਵਿਚ ਬਦਲ ਕੇ ਉਸ ਦੇ ਅਸਤਿਤਵ ਵਿਚ ਕ੍ਰਾਂਤੀਕਾਰੀ ਬਦਲਾਵ ਲਿਆਂਦਾ ਜਾ ਸਕੇ। ਆਉ ਵੇਖੀਏ ਆਪਣੇ ਲੋਕਾਂ ਸਾਹਮਣੇ—ਜੋ ਇਕ ਪਾਸੇ ਤਾਂ ਸ਼ਾਸਕਾਂ ਦੇ ਅਗੇ ਪੂਰੀ ਤਰ੍ਹਾਂ ਲਾਚਾਰ, ਅਧੀਨਤਾ ਵਿਚ ਨਤਮਸਤਕ ਸਨ ਤੇ ਦੂਜੇ ਪਾਸੇ ਪੰਡਤਾਂ, ਮੌਲਵੀਆਂ ਦੇ ਕਰਮਕਾਂਡੀ, ਅਤਿਆਚਾਰੀ ਅਨਿਆਂ ਦੀ ਗੁਲਾਮੀ ਵਿਚ ਵੀ, ਉਤਨੇ ਹੀ ਜਕੜੇ ਹੋਏ ਸਨ—ਉਨ੍ਹਾਂ ਨੇ ਕਿਤਨਾ ਚੁਨੌਤੀ-ਭਰਿਆ ਸਿਲੇਬਸ ਰਖਿਆ। ਰਾਜਾ ਤਾਂ ਰਾਜਾ ਹੀ ਹੁੰਦਾ ਹੈ ਜਿਸ ਦੀ ਨਜ਼ਰ ਹਰ ਵੇਲੇ ਆਪਣੀ ਕੁਰਸੀ ਤੇ ਹੁੰਦੀ ਹੈ, ਭਾਵੇਂ ਇਸ ਨੂੰ ਬਚਾਣ ਲਈ ਉਸ ਨੂੰ ਲੋਕਾਂ ਵਿਚ ਫੁਟ ਪਾਉਣੀ ਪਵੇ, ਪਰ ਜਦੋਂ ਉਸ ਦੇ ਰਾਜ ਚਸਕੇ ਵਿਚ ਧਰਮੀ ਹਠ ਵੀ ਜੁੜ ਜਾਵੇ ਤਾਂ ਫਿਰ ਜਨਤਾ ਤੇ ਅਤਿਆਚਾਰ ਲਾਜ਼ਮੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਲੇਬਸ ਦੀ ਗੱਲ ਇਨ੍ਹਾਂ ਸ਼ਬਦਾਂ ਵਿਚ ਪ੍ਰਗਟ ਕੀਤੀ :-

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ (ਪੰਨਾ ੧੪੧੨)*

(ਪ੍ਰਭੂ ਪ੍ਰੇਮ ਦੇ ਆਸ਼ਕ ਆਪਣਾ ਸੀਸ ਤਲੀ ਤੇ ਰਖ ਕੇ ਮੇਰੇ ਕੋਲ ਆਉਣ ਅਤੇ ਇਸ ਰਾਹ ਤੇ ਪਹਿਲਾ ਕਦਮ ਇਸ ਵਾਇਦੇ ਨਾਲ ਰਖਣ ਕਿ ਇਸ ਮਾਰਗ ਤੇ ਚਲਦਿਆਂ ਉਹ ਸਚ ਲਈ ਕੁਰਬਾਨੀ ਦੇਣ ਤੋਂ ਕਦੇ ਕਿੰਤੂ ਨਹੀਂ ਕਰਨਗੇ)

ਇਸ ਤਰ੍ਹਾਂ ਉਨ੍ਹਾਂ ਦੇ ਸਿਲੇਬਸ ਵਿਚ ਪਹਿਲੇ ਦਿਨ ਤੋਂ ਹੀ ਮਨੁਖ ਲਈ ਧਰਮ ਸੀ ਸਚ-ਆਚਾਰ, ਭਾਵੇਂ ਉਸ ਦਾ ਧਰਮੀ ਲੇਬਲ ਹਿੰਦੂ, ਮੁਸਲਮਾਨ, ਬ੍ਰਾਹਮਣ, ਜੋਗੀ, ਸੰਨਿਆਸੀ ਜਾਂ ਕੁਝ ਹੋਰ ਹੋਵੇ। ਇਹ ਸਚ-ਆਚਾਰ ਉਸ ਨੇ ਅੰਦਰ-ਬਾਹਰ, ਜੀਵਨ ਦੇ ਦੋਹਾਂ ਪਖਾਂ ਵਿਚ ਅਪਨਾਉਣਾ ਸੀ ਅਮਲੀ ਰੂਪ ਵਿਚ, ਅਤੇ ਇਸ ਦੇ ਪਾਲਣ ਵਿਚ ਜੇਕਰ ਆਪਣਾ ਸੀਸ ਵੀ ਦੇਣਾ ਪਵੇ ਤਾਂ ਉਸ ਲਈ ਉਸ ਨੂੰ ਤਿਆਰ-ਬਰ-ਤਿਆਰ ਰਹਿਣਾ ਸੀ।

ਗੁਮਰਾਹ ਇਤਿਹਾਸਕਾਰ ਕਈ ਵਾਰ ਇਸ ਭੁਲੇਖੇ ਵਿਚ ਪੈ ਜਾਂਦੇ ਹਨ ਕਿ ਦਸਵੇਂ ਪਾਤਿਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਲੋਕਾਂ ਨੂੰ ਵਿਦੇਸ਼ੀ ਸ਼ਾਸਕਾਂ ਦੇ ਅਤਿਆਚਾਰਾਂ

ਤੋਂ ਮੁਕਤੀ ਦਿਲਾਉਣ ਲਈ ਜੋ ਲੜਾਈਆਂ ਲੜੀਆਂ-ਮਜ਼ਲੂਮਾਂ ਦੀ ਰਖਿਆ ਦੀ ਖਾਤਰ-ਉਹ ਗੁਰੂ ਨਾਨਕ ਦੇ ਰਾਹ ਤੋਂ ਵਖ ਸੀ। ਉਹ ਭੁਲ ਜਾਂਦੇ ਹਨ ਕਿ ਬਾਬਰ ਦੀ ਅਵੱਗਿਆ, ਜ਼ਾਲਿਮ ਮਲਿਕ ਭਾਗੋ ਦੇ ਘਰ ਜਾਣ ਤੋਂ ਇਨਕਾਰ, ਤੇ ਅਖੌਤੀ ਅਛੂਤ ਭਾਈ ਲਾਲੋ ਨਾਲ ਰਹਿਣ ਦਾ ਫੈਸਲਾ, ਨਿਰਦਈ ਸ਼ਾਸਕਾਂ ਤੇ ਪੰਡਤ, ਕਾਜ਼ੀ, ਮੁੱਲਾ ਦੇ ਰੂਪ ਵਿਚ ਲੋਕਾਂ ਨੂੰ ਚੂਸਣ ਵਾਲੇ ਧਾਰਮਿਕ ਠਗਾਂ ਤੋਂ ਜਨਤਾ ਨੂੰ ਛੁਡਾਉਣ ਦੀ ਦਲੇਰੀ-ਗੁਰੂ ਨਾਨਕ ਦੁਆਰਾ ਸੰਘਰਸ਼ ਦੇ ਬੀਜੇ ਇਹ ਬੀਜ ਹੀ ਸਮਾਂ ਪਾ ਕੇ ਗੁਰੂ ਗੋਬਿੰਦ ਸਿੰਘ ਦੇ ਵੇਲੇ ਲੜਾਈ ਦੇ ਰੂਪ ਵਿਚ ਪ੍ਰਫੁਲਿਤ ਹੋਏ। ਇਥੇ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਉਨ੍ਹਾਂ ਦਾ ਵਿਰੋਧ ਕੇਵਲ ਮੁਸਲਿਮ ਰਾਜਿਆਂ ਜਾਂ ਮੁਸਲਿਮ ਧਾਰਮਿਕ ਆਗੂਆਂ ਨਾਲ ਹੀ ਨਹੀਂ, ਵਰਨਾ ਹਿੰਦੂ ਕਟੜਵਾਦੀਆਂ ਤੇ ਮੁਸਲਿਮ ਰਾਜਿਆਂ ਦੇ ਹਿੰਦੂ ਅਧਿਕਾਰੀਆਂ ਨਾਲ ਵੀ ਸੀ।

ਅਸਹਿ ਕਾਨੂੰਨਾਂ ਤੇ ਰੀਤੀ-ਰਿਵਾਜਾਂ ਦੇ ਭਾਰ ਨਾਲ ਦਬੇ ਲੋਕ ਆਪਣੀ ਮਨੁੱਖਤਾ ਗੁਆ ਚੁਕੇ ਸਨ। ਐਸੇ ਵਕਤ ਹਿੰਦੂ ਤੇ ਮੁਸਲਮਾਨ ਦੋਨਾਂ ਨੇ ਗੁਰੂ ਨਾਨਕ ਦੇ ਰੂਪ ਵਿਚ ਇਕ ਐਸਾ ਕ੍ਰਾਂਤੀਕਾਰੀ ਰਖਿਅਕ ਪਾਇਆ ਜਿਸ ਨੇ ਉਨ੍ਹਾਂ ਨੂੰ ਕੇਵਲ ਬਾਹਰੀ ਧਾਰਮਿਕ ਰੀਤੀ-ਰਿਵਾਜਾਂ ਦੀ ਗੱਲ ਹੀ ਨਹੀਂ ਦਸੀ ਵਰਨਾ, ਘਰ ਵਿਚ ਰਹਿੰਦਿਆਂ ਹੀ ਪ੍ਰਭੂ ਨਾਲ ਅੰਦਰੋਂ ਪਿਆਰ ਤੇ ਸਮਾਜੀ ਜ਼ਿੰਮੇਵਾਰੀ ਦੀ ਚੇਤਨਾ ਦਾ ਅਹਿਸਾਸ ਵੀ ਇਹ ਕਹਿ ਕੇ ਪੈਦਾ ਕਰਾਇਆ ਕਿ ਪ੍ਰਭੂ ਪ੍ਰਾਪਤੀ ਲਈ ਜੰਗਲ ਵਿਚ ਜਾਣ ਦੀ ਕੋਈ ਲੋੜ ਨਹੀਂ। ਉਨ੍ਹਾਂ ਦੀ ਮੂਲ ਸਿਖਿਆ ਸੀ—**ਨਾਮ ਜਪੋ, ਵੰਡ ਛਕੋ ਤੇ ਧਰਮ ਦੀ ਕਿਰਤ ਕਰੋ।** ਮਤਲਬ, ਹਰ ਸਾਹ ਵਿਚ ਵਾਹਿਗੁਰੂ ਦਾ ਨਾਮ, ਮਿਹਨਤ ਕਰਕੇ ਰੋਟੀ ਕਮਾਉ, ਤੇ ਵੰਡ ਕੇ ਖਾਉ। ਦਸਵੰਧ ਦਾ ਸਿਧਾਂਤ ਵੀ 'ਵੰਡ ਛਕਣ' ਚੋਂ ਹੀ ਉਪਜਿਆ ਹੈ।

ਹਿੰਦੂ, ਮੁਸਲਮਾਨ ਤੇ ਹੋਰ ਲੋਕ ਗੁਰੂ ਨਾਨਕ ਵਲ ਆਕਰਸ਼ਿਤ ਹੋਏ, ਕਿਉਂਕਿ ਉਨ੍ਹਾਂ ਸੱਚ ਤੇ ਪ੍ਰੇਮ ਤੇ ਅਧਾਰਿਤ ਸਾਰਿਆਂ ਦੀ ਸਮਝ ਵਿਚ ਆਉਣ ਵਾਲੇ ਧਰਮ ਦੀ ਗੱਲ ਕੀਤੀ ਅਤੇ ਕਿਸੇ ਖਾਸ ਫਿਰਕੇ ਲਈ ਹੀ ਆਪਣੇ ਉਪਦੇਸ਼ਾਂ ਨੂੰ ਸੀਮਤ ਨਹੀਂ ਰਖਿਆ। ਮੁਸਲਮਾਨਾਂ ਨੂੰ ਉਹ ਇਕ ਚੰਗੇ ਮੁਸਲਮਾਨ ਦੇ ਪ੍ਰਤੀਕ ਨਜ਼ਰ ਆਏ ਜੋ ਪਾਕ ਕੁਰਾਨ ਦੀ ਸਿਖਿਆ ਅਨੁਸਾਰ ਆਪਣਾ ਜੀਵਨ ਢਾਲ ਕੇ ਪੰਜ ਵੇਲੇ ਨਮਾਜ਼ ਅਦਾ ਕਰਦਾ ਹੈ, ਜੋ ਉਸ ਦੀ ਅੰਦਰਲੀ ਸੁਚਤਾ ਦਾ ਪ੍ਰਤੀਕ ਹੋਵੇ। ਹਿੰਦੂਆਂ ਨੂੰ ਉਨ੍ਹਾਂ ਅਮਲੀ ਰੂਪ ਵਿਚ ਵਿਖਾ ਕੇ ਇਹ ਅਪੀਲ ਕੀਤੀ ਕਿ ਸਰੀਰ ਦੀ ਬਾਹਰਲੀ ਸਫਾਈ ਤੇ ਪਵਿਤ੍ਰਤਾ, ਮਨ ਦੀ ਭਗਤੀ ਤੇ ਸਚ-ਅਚਾਰ ਦੀ ਜਗ੍ਹਾ ਨਹੀਂ ਲੈ ਸਕਦੀ। ਇਸ ਲਈ ਇਸ ਵਿਚ ਕੋਈ ਹੈਰਾਨੀ ਨਹੀਂ ਕਿ ਉਨ੍ਹਾਂ ਕਿਹਾ—*"ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ" (ਪੰਨਾ ੬੨)*।

ਉਨ੍ਹਾਂ ਨੇ ਛਿਲੜ ਨੂੰ ਅਨਾਜ ਤੋਂ ਅਲਗ ਕੀਤਾ ਅਤੇ ਦੇਸ਼-ਵਿਦੇਸ਼ ਵਿਚ ਆਪਣੀਆਂ ਉਦਾਸੀਆਂ ਰਾਹੀਂ ਹਿੰਦੂ, ਮੁਸਲਮਾਨ ਤੇ ਹੋਰਨਾਂ ਫਿਰਕਿਆਂ ਦੇ ਮੁਖੀਆਂ ਨਾਲ ਗੋਸ਼ਟੀਆਂ ਦੁਆਰਾ ਧਰਮ ਦੇ ਇਸ ਮੂਲ ਸਿਧਾਂਤ ਨੂੰ ਸਾਹਮਣੇ ਲਿਆਂਦਾ—*"ਸੁਚਿ ਹੋਵੈ ਤਾ ਸਚੁ ਪਾਈਐ ॥" (ਪੰਨਾ ੪੭੨)*

ਗੁਰੂ ਨਾਨਕ ਇਕ ਹਿੰਦੂ ਪਰਿਵਾਰ ਵਿਚ ਪੈਦਾ ਹੋਏ, ਪਰ ਇਕ ਮੁਸਲਮਾਨ,

ਰਾਇਬੁਲਾਰ ਨੇ ਹੀ ਉਨ੍ਹਾਂ ਨੂੰ ਛੋਟੇ ਹੁੰਦਿਆਂ ਹੀ ਪ੍ਰਭੂ ਦੇ ਰੂਪ ਵਿਚ ਪਛਾਣਿਆ ਸੀ। ਉਨ੍ਹਾਂ ਦੇ ਦੋ ਸਾਥੀ ਸਨ—ਮਰਦਾਨਾ, ਜੋ ਮੁਸਲਮਾਨ ਸੀ ਤੇ ਬਾਲਾ, ਜੋ ਹਿੰਦੂ ਸੀ। ਉਨ੍ਹਾਂ ਦੀ ਸਿਖਿਆ ਤੇ ਉਪਦੇਸ਼ਾਂ ਤੇ ਹਿੰਦੂ ਜਾਂ ਇਸਲਾਮ ਦਾ ਕੋਈ ਲੇਬਲ ਨਹੀਂ ਸੀ। ਉਹ ਤਾਂ ਧੁਰੋਂ ਪ੍ਰਾਪਤ ਹੋਏ ਸਨ, ਜਿਨ੍ਹਾਂ ਨੂੰ ਕੋਈ ਵੀ, ਜੋ ਆਪਣਾ ਹੰਕਾਰ ਤਿਆਗ ਕੇ ਪ੍ਰਭੂ ਮਾਰਗ ਤੇ ਚਲਣ ਦਾ ਇਛੁਕ ਹੋਵੇ—ਅਪਨਾ ਸਕਦਾ ਸੀ। ਇਸ ਕਾਰਣ ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪੰਜਵੇਂ ਪਾਤਸ਼ਾਹ, ਗੁਰੂ ਅਰਜਨ ਦੇਵ ਜੀ—ਗੁਰੂ ਨਾਨਕ ਦੇ ਪ੍ਰਗਟਾਏ ਤੇ ਉਨ੍ਹਾਂ ਦੇ ਬਾਅਦ ਦੇ ਗੁਰੂਆਂ ਦੁਆਰਾ ਵਿਖਾਏ ਸਿਧੇ ਮਾਰਗ (ਜਿਸ ਵਲ ਹਿੰਦੂ ਤੇ ਮੁਸਲਮਾਨ ਦੋਵੇਂ ਸਮਾਨ ਰੂਪ ਨਾਲ ਆਕਰਸ਼ਿਤ ਹੋਏ) ਤੇ ਚਲਦਿਆਂ ਮੁਸਲਿਮ ਕਟੜਪੁਣੇ ਲਈ ਕੰਡਾ ਬਣ ਗਏ ਅਤੇ ਅਕਬਰ ਦੇ ਸਿੱਖ ਗੁਰੂ ਸਾਹਿਬਾਨ ਨਾਲ ਮੈਤ੍ਰੀਪੂਰਣ ਰੁਝਾਨ ਦੇ ਬਾਵਜੂਦ, ਮੌਲਵੀ ਤੇ ਕਾਜ਼ੀਆਂ ਦੀ ਜ਼ਬਰਦਸਤ ਵਿਰੋਧਤਾ ਦਾ ਸ਼ਿਕਾਰ ਹੋਏ। ਉਨ੍ਹਾਂ ਜਹਾਂਗੀਰ ਨੂੰ ਮੰਨਵਾ ਲਿਆ ਕਿ ਗੁਰੂ ਅਰਜਨ ਨੂੰ ਤਸੀਹੇ ਦੇ ਕੇ ਮਾਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ, ਗੁਰੂ ਨਾਨਕ ਦੁਆਰਾ ਸ਼ੁਰੂ ਕੀਤੀ ਕ੍ਰਾਂਤੀ ਦੇ ਪਹਿਲੇ ਸ਼ਹੀਦ ਹੋਏ—ਗੁਰੂ ਅਰਜਨ ਦੇਵ, ਹਾਲਾਂਕਿ ਉਨ੍ਹਾਂ ਦੀ ਬਕਮਾਲ ਸਾਂਝੀਵਾਲਤਾ ਤੇ ਸੰਪੂਰਨ ਧਰਮ ਨਿਰਪੇਖਤਾ ਦੇ ਕਈ ਮਹਾਨ ਕਾਰਨਾਮੇ ਅਜ ਵੀ ਉਨ੍ਹਾਂ ਦੀ ਮਹਾਨਤਾ ਦੀ ਗਵਾਹੀ ਪੇਸ਼ ਕਰ ਰਹੇ ਹਨ। ਸਿੱਖਾਂ ਦੇ ਸਭ ਤੋਂ ਵਡੇ ਧਰਮ ਅਸਥਾਨ, ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਨੀਂਹ ਉਨ੍ਹਾਂ ਇਕ ਮੁਸਲਮਾਨ ਅਧਿਆਤਮਕ ਪੁਰਸ਼ ਸਾਂਈਂ ਮੀਆਂ ਮੀਰ ਤੋਂ ਰਖਵਾਈ। ਉਨ੍ਹਾਂ ਆਦਿ ਗ੍ਰੰਥ, ਜਿਨ੍ਹਾਂ ਨੂੰ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਦੇ ਸਦੀਵੀ ਗੁਰੂ ਬਣਾ ਦਿਤਾ, ਦਾ ਸੰਪਾਦਨ ਕੀਤਾ ਅਤੇ ਉਸ ਵਿਚ ਹਿੰਦੁਸਤਾਨ ਦੇ ਹਰ ਖੇਤਰ ਦੇ ਹਿੰਦੂ, ਮੁਸਲਮਾਨ ਤੇ ਅਖੌਤੀ ਛੂਤ, ਭਗਤ ਜਨਾਂ ਦੀ ਬਾਣੀ ਵੀ ਦਰਜ ਕੀਤੀ। **ਪਰ ਜਿਵੇਂ ਕਿ ਕਿਹਾ ਗਿਆ ਹੈ, ਕ੍ਰਾਂਤੀ ਦੇ ਰਾਹ ਵਿਚ ਜੇਕਰ ਕਟੜਪੁਣਾ ਰੋੜਾ ਬਣੇ ਤਾਂ ਸ਼ਹੀਦੀ ਲਾਜ਼ਮੀ ਹੈ।**

ਇਹ ਕ੍ਰਾਂਤੀ ਇਥੇ ਰੁਕੀ ਨਹੀਂ। ਗੁਰੂ ਤੇਗ ਬਹਾਦਰ ਨੂੰ ਦਿੱਲੀ ਵਿਚ ਸ਼ਹੀਦ ਹੋਣਾ ਪਇਆ, ਕਿਉਂਕਿ ਉਨ੍ਹਾਂ ਕਸ਼ਮੀਰੀ ਪੰਡਤਾਂ—ਜਿਨ੍ਹਾਂ ਨੂੰ ਜ਼ਬਰਦਸਤੀ ਇਸਲਾਮ ਅਪਨਾਉਣ ਲਈ ਮਜਬੂਰ ਕੀਤਾ ਜਾ ਰਿਹਾ ਸੀ—ਦੀ ਬਾਂਹ ਪਕੜੀ ਸੀ। ਖੁਦ ਇਸਲਾਮ ਦੇ ਪ੍ਰਸੰਸਕ ਹੁੰਦਿਆਂ ਵੀ—ਕਈ ਮੁਸਲਮਾਨ ਧਰਮਾਤਮਾਵਾਂ ਨਾਲ ਉਨ੍ਹਾਂ ਦੀ ਮਿਤਰਤਾ ਸੀ ਅਤੇ ਉਨ੍ਹਾਂ ਕਈ ਮਸਜਿਦਾਂ ਵੀ ਬਨਵਾਈਆਂ ਸਨ—ਗੁਰੂ ਤੇਗ ਬਹਾਦਰ ਇਸ ਜ਼ੁਲਮ ਨੂੰ ਬਰਦਾਸ਼ਤ ਨਾ ਕਰ ਸਕੇ ਕਿ ਕਿਸੇ ਨੂੰ ਬਲਪੂਰਵਕ ਉਸ ਦੀ ਮਰਜ਼ੀ ਦੇ ਖਿਲਾਫ਼ ਧਰਮ ਬਦਲਣ ਲਈ ਮਜਬੂਰ ਕੀਤਾ ਜਾਏ। ਇਸ ਤਰ੍ਹਾਂ ਉਹ ਕ੍ਰਾਂਤੀ, ਜਿਸ ਦਾ ਬੀਜ ਗੁਰੂ ਨਾਨਕ ਨੇ ਬੀਜਿਆ ਸੀ, ਗੁਰੂ ਗੋਬਿੰਦ ਸਿੰਘ ਦੇ ਚਾਰੇ ਸਾਹਿਬਜ਼ਾਦਿਆਂ ਤੇ ਅਨਗਿਣਤ ਸਿੱਖ ਸ਼ਹੀਦਾਂ-ਜਿਨ੍ਹਾਂ ਮੁਗਲ ਰਾਜਿਆਂ (ਜਿਨ੍ਹਾਂ ਨੂੰ ਪੰਜਾਬ ਦੇ ਪਹਾੜੀ ਰਾਜਿਆਂ ਦਾ ਸਾਥ ਮਿਲ ਰਿਹਾ ਸੀ) ਦੇ ਜ਼ੁਲਮਾਂ ਕਾਰਣ ਗੁਲਾਮਾਂ ਦੀ ਜ਼ਿੰਦਗੀ ਜੀਣ ਤੋਂ ਇਨਕਾਰ ਕਰਕੇ ਮੌਤ ਨੂੰ ਸਹੇੜਨਾ ਬੇਹਤਰ ਸਮਝਿਆ—ਦੀ ਸ਼ਹਾਦਤ ਨਾਲ ਪੂਰੇ ਜੋਬਨ ਤੇ ਆ ਗਈ।

ਗੁਰੂ ਗੋਬਿੰਦ ਸਿੰਘ ਨੇ ਮੌਤ ਨੂੰ ਮਾਰਨ ਦੀ ਚਾਹਤ ਰਖਣ ਵਾਲਿਆਂ ਤੋਂ ਸੀਸ ਲੈ

ਕੇ ਖਾਲਸਾ ਪੈਦਾ ਕੀਤਾ ਤੇ ਫਿਰ ਆਪ ਚੇਲਾ ਬਣ ਕੇ ਉਨ੍ਹਾਂ ਤੋਂ ਅੰਮ੍ਰਿਤ ਛਕਿਆ। ਸਿੱਖ ਤੇ ਖਾਲਸਾ ਦੇ ਰੂਪ ਵਿਚ ਗੁਰੂ ਨਾਨਕ ਦੇ ਅਨਗਿਣਤ ਅਨੁਯਾਈਆਂ ਨੇ ਧਰਮ ਦੀ ਰਖਿਆ ਲਈ, ਦੇਸ਼ ਦੀ ਆਜ਼ਾਦੀ ਲਈ, ਤੇ ਧਰਮ ਅਸਥਾਨਾਂ ਦੀ ਆਜ਼ਾਦੀ ਲਈ ਆਪਣੀਆਂ ਜਾਨਾਂ ਵਾਰ ਦਿਤੀਆਂ।

ਆਉ, ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ, ਕੀ ਸਾਡੇ ਅੰਦਰ ਉਹ ਕ੍ਰਾਂਤੀਕਾਰੀ ਭਾਵਨਾ ਅੱਜ ਵੀ ਜੀਵਤ ਹੈ ? ਜੇ ਨਹੀਂ ਤਾਂ ਉਸ ਦੀ ਵਾਪਸੀ ਲਈ ਅਰਦਾਸ ਕਰੀਏ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✡ ✡ ✡

# ਸਿੱਖ ਧਰਮ ਦਾ ਪ੍ਰਤਾਪ—
# ਸ਼ਬਦ ਗੁਰੂ ਦੀ ਗੌਰਵਪੂਰਣ ਮਹਿਮਾ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਪੰਜਾਬ ਤੋਂ ਬਾਹਰ ਰਹਿਣ ਵਾਲੇ ਤੇ ਹਿੰਦੁਸਤਾਨ ਤੋਂ ਬਾਹਰ ਵਸਣ ਵਾਲੇ ਸਿੱਖ ਨੌਜਵਾਨਾਂ ਦੇ ਭਵਿਖ ਬਾਰੇ ਸਾਡੀ ਚਿੰਤਾ ਜਿਥੇ ਵਾਜਿਬ ਹੈ, ਉਥੇ ਸਾਡਾ ਇਹ ਯਕੀਨ ਗਲਤ ਹੈ ਕਿ ਕੇਵਲ ਲਿਟਰੇਚਰ ਛਾਪ ਕੇ, ਪ੍ਰਚਾਰ ਕਰ ਕੇ, ਸਲਾਹ ਦੇ ਕੇ, ਤੇ ਧਾਰਮਿਕ ਗੱਲਾਂ ਦਸਣ ਮਾਤ੍ਰ ਨਾਲ ਨੌਜਵਾਨਾਂ ਨੂੰ ਸਿੱਖੀ ਨਾਲ ਜੁੜਿਆ ਰਖ ਸਕਾਂਗੇ। ਮੇਰਾ ਇਹ ਵਿਚਾਰ ਹੈ ਕਿ ਨੌਜਵਾਨ ਹਮੇਸ਼ਾਂ ਗੌਰਵਮਈ ਉਦਾਹਰਣਾਂ ਤੇ ਬੜੀ ਸ਼ਰਧਾ ਨਾਲ ਟੁਰਦੇ ਹਨ, ਪਰ ਜੇਕਰ ਅਸੀਂ ਬਜ਼ੁਰਗ ਲੋਕ ਆਪਣੇ ਵਿਰਸੇ ਤੋਂ ਟੁਟੇ ਹੋਈਏ, ਗੁਰਬਾਣੀ ਨੂੰ ਕੇਵਲ ਬੁਲਾਂ ਤੀਕਰ ਰਖੀਏ ਤੇ ਗੁਰੂ ਸਾਹਿਬ ਦੇ ਆਦੇਸ਼ਾਂ ਤੇ ਜੀਵਨ ਨਾ ਢਾਲੀਏ ਤਾਂ ਸਾਨੂੰ ਇਹ ਆਸ ਨਹੀਂ ਕਰਨੀ ਚਾਹੀਦੀ ਕਿ ਸਾਡੇ ਬਚੇ, ਸਾਡੀਆਂ ਭੁਲਾਂ ਨੂੰ ਨਜ਼ਰਅੰਦਾਜ਼ ਕਰ ਕੇ, ਕੇਵਲ ਕਿਤਾਬਾਂ ਤੇ ਮੈਗਜ਼ੀਨਾਂ ਚੋਂ ਸਿਖ ਕੇ, ਗੁਰੂ ਸਾਹਿਬਾਨ ਦੇ ਅਸੂਲਾਂ ਤੇ ਦ੍ਰਿੜ੍ਹਤਾ ਨਾਲ ਟੁਰਦੇ ਰਹਿਣਗੇ।

ਸਾਡੇ ਗੁਰੂਆਂ ਦੇ ਸਿਧੇ, ਸਪਸ਼ਟ, ਈਮਾਨਦਾਰ ਤੇ ਵਿਵਹਾਰਿਕ ਸੰਦੇਸ਼ ਦਾ ਪ੍ਰਤਾਪ ਇਤਨਾ ਚਮਕਦਾਰ ਹੈ ਕਿ ਨੌਜਵਾਨ ਉਸ ਤੋਂ ਚਕਾਚੌਂਧ ਹੋਏ ਬਗੈਰ ਨਹੀਂ ਰਹਿ ਸਕਦੇ। ਬਸ਼ਰਤੇ ਉਨ੍ਹਾਂ ਨੂੰ ਆਪਣੇ ਵਿਰਸੇ, ਆਪਣੀਆਂ ਪਰੰਪਰਾਵਾਂ, ਗੁਰੂਆਂ ਦੇ ਜੀਵਨ ਤੇ ਸਿਖਿਆ ਤੋਂ ਜਾਣੂ ਕਰਵਾਇਆ ਜਾਵੇ। ਪਰ, ਇਹ ਸਾਰਾ ਕੁਝ ਸਿੱਖਾਂ—ਉਨ੍ਹਾਂ ਦੇ ਮਾਤਾ-ਪਿਤਾ, ਰਿਸ਼ਤੇਦਾਰਾਂ, ਗੁਆਂਢੀਆਂ ਤੇ ਲੀਡਰ ਅਖਵਾਉਣ ਵਾਲਿਆਂ ਦੇ ਜੀਵਨ ਵਿਚੋਂ ਜ਼ਰੂਰ ਪ੍ਰਗਟ ਹੋਣਾ ਚਾਹੀਦਾ ਹੈ। ਸਾਨੂੰ ਇਹ ਪੂਰੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਖੇਤਰ ਵਿਚ ਲੀਡਰੀ, ਚਮਕਦਾਰ ਅਮੀਰੀ, ਪੋਜ਼ੀਸ਼ਨ, ਪ੍ਰਭਾਵ ਜਾਂ ਦੁਨਿਆਵੀ ਚਮਕ-ਦਮਕ ਨਾਲ ਨਹੀਂ ਹੜਪੀ ਜਾ ਸਕਦੀ। ਇਹ ਲੀਡਰੀ ਮੰਗ ਕਰਦੀ ਹੈ—ਆਪਾ ਵਾਰਨਾ, ਇਕ-ਦੂਜੇ ਲਈ ਸਮਝ, ਪ੍ਰੇਮ-ਪਿਆਰ, ਤਿਆਗ, ਭੇਦ-ਭਾਵ ਰਹਿਤ ਨਿਸਵਾਰਥ ਸੇਵਾ, ਬਗੈਰ ਕਿਸੇ ਲਾਭ ਦੀ ਆਸ ਕੀਤਿਆਂ। ਜਿਨ੍ਹਾਂ ਵਿਚ ਇਹ ਗੁਣ ਹੋਣਗੇ, ਉਨ੍ਹਾਂ ਦੇ ਝਿਝਕਣ ਤੇ ਵੀ, ਐਸੇ ਲੋਕਾਂ ਨੂੰ ਨੌਜਵਾਨ ਆਪਣਾ ਲੀਡਰ ਮੰਨਣਗੇ ਤੇ ਹਸ-ਹਸ ਕੇ ਛਾਲਾਂ ਮਾਰਦੇ ਸਿੱਖ ਧਰਮ ਦੇ ਅਮਲੀ ਗੌਰਵ ਨੂੰ ਅਪਨਾਉਣਗੇ। ਆਪਣੇ ਧਰਮ ਦੇ ਗੌਰਵ ਨੂੰ ਅਮਲੀ ਰੂਪ ਵਿਚ ਵੇਖਣ ਤੋਂ ਬਾਅਦ, ਉਨ੍ਹਾਂ ਅੰਦਰ ਚਾਵ ਪੈਦਾ ਹੋਵੇਗਾ ਸਿੱਖੀ ਦੀਆਂ ਬੁਨਿਆਦੀ ਗੱਲਾਂ ਜਾਨਣ ਦਾ, ਜੋ ਅਮਲੀ ਜੀਵਨ ਵਿਚ ਬੜੀਆਂ ਸਹਾਇਕ ਹਨ ਤੇ ਕੁਝ ਵੀ ਜਾਇਜ਼ ਮਾਨਣ ਤੋਂ ਰੋਕਦੀਆਂ ਨਹੀਂ, ਤੇ ਇਹ ਸਿਖਾਂਦੀਆਂ ਹਨ ਕਿ

ਇਕ ਚੰਗੀ ਇਜ਼ਤਦਾਰ ਜ਼ਿੰਦਗੀ ਜੀਉਂਦਿਆਂ ਸਚਾ ਧਾਰਮਿਕ ਵੀ ਬਣਨਾ ਹੈ।

ਕਾਫੀ ਚਿਰ ਪਹਿਲਾਂ ਕਿਸੇ ਗੁਰਦੁਆਰੇ ਇਹ ਗੱਲ ਸੁਣੀ ਸੀ ਕਿ **ਸਿੱਖ ਦਾ ਕਿਰਦਾਰ ਐਸਾ ਹੋਣਾ ਚਾਹੀਦਾ ਹੈ ਕਿ ਉਸ ਵਿਚੋਂ ਗੁਰੂ ਦੇ ਗੁਣਾਂ ਦਾ ਪ੍ਰਗਟਾਵਾ ਹੋਵੇ ਤੇ ਗੁਰੂ ਦਾ ਆਚਰਣ ਐਸਾ ਚਾਹੀਦਾ ਹੈ ਜਿਸ ਵਿਚੋਂ ਪ੍ਰਭੂ ਦੇ ਗੁਣਾਂ ਦੀ ਮਹਿਕ ਆਵੇ।** ਪੰਜਾਬੀ ਸੁਸਾਇਟੀ ਤੋਂ ਬਾਹਰ ਪੈਦਾ ਹੋਏ ਸਾਡੇ ਸਿੱਖ ਬਚੇ, ਸਿੱਖ ਧਰਮ ਬਾਰੇ ਸਾਰਾ ਕੁਝ ਨਹੀਂ ਜਾਣਦੇ, ਉਨ੍ਹਾਂ ਨੂੰ ਮੁਢ ਤੋਂ ਸਾਰਾ ਕੁਝ ਸਿਖਣਾ ਪਵੇਗਾ। ਪਰ ਅਸੀਂ ਬਜ਼ੁਰਗ ਲੋਕ, ਜਿਨ੍ਹਾਂ ਨੂੰ ਕਾਫੀ ਜਾਣਕਾਰੀ ਹੈ ਆਪਣੇ ਧਰਮ ਦੀ, ਉਹ ਵੀ ਧਰਮ ਨੂੰ ਜ਼ਿੰਦਗੀ ਵਿਚ ਨਹੀਂ ਅਪਨਾਉਂਦੇ, ਆਪ ਮਿਸਾਲ ਬਣ ਕੇ ਨਹੀਂ ਦਸਦੇ ਬਚਿਆਂ ਸਾਹਮਣੇ। ਇਸੇ ਕਮਜ਼ੋਰੀ ਕਾਰਨ ਅਸੀਂ ਨਾ ਕੇਵਲ ਪਤਵਾਰਹੀਨ ਹੋ ਰਹੇ ਹਾਂ—ਤੇ ਸਿਰਫ ਆਪਣੇ ਬਚਿਆਂ ਦੇ ਬਾਹਰਲੇ ਸਰੂਪ ਬਾਰੇ ਚਿੰਤਿਤ ਹਾਂ ਕਿ ਉਹ ਕਿਤੇ ਕੇਸ ਕਤਲ ਕਰਵਾ ਕੇ ਪਗ ਤੇ ਕਕਾਰਾਂ ਨੂੰ ਨਾ ਛਡ ਦੇਣ—ਵਰਨਾ ਨਾਲ ਹੀ ਦੂਜਿਆਂ ਤੇ ਦੋਸ਼ ਲਾ ਕੇ ਆਪਣੀਆਂ ਕਮਜ਼ੋਰੀਆਂ ਨੂੰ ਛਿਪਾ ਰਹੇ ਹਾਂ।

ਨੀਲਾ ਤਾਰਾ ਆਪਰੇਸ਼ਨ ਤੋਂ ਬਾਅਦ, ਹਰ ਰੋਜ਼ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਤੋਂ ਜਲੰਧਰ ਰੇਡੀਉ ਸਟੇਸ਼ਨ ਰਾਹੀਂ ਜੋ ਕੀਰਤਨ ਰੀਲੇ ਹੁੰਦਾ ਹੈ ਉਹ ਦੂਰ ਦਰਾਜ਼ ਦੇ—ਬੰਬਈ, ਹੈਦਰਾਬਾਦ, ਜਮਸ਼ੇਦਪੁਰ (ਮੇਰੀ ਨਿਜੀ ਜਾਣਕਾਰੀ ਅਨੁਸਾਰ)—ਸ਼ਹਿਰਾਂ ਵਿਚ ਸੁਣਿਆ ਜਾ ਸਕਦਾ ਹੈ ਤੇ ਮੈਂ ਆਪ ਇਨ੍ਹਾਂ ਸ਼ਹਿਰਾਂ ਵਿਚ ਇਸ ਕੀਰਤਨ ਦਾ ਅਨੰਦ ਮਾਣਿਆ ਹੈ। ਅੰਮ੍ਰਿਤ ਵੇਲੇ ਜਦੋਂ ਮੈਂ ਕੀਰਤਨ ਸੁਣਦਾ ਹਾਂ ਤਾਂ ਹਰ ਸ਼ਬਦ, ਕਿਵੇਂ ਕਮਾਲ ਦੇ ਤਰੀਕੇ ਨਾਲ ਗੁਰੂਆਂ ਨੇ ਆਪਣੇ ਜੀਵਨ ਵਿਚ ਉਸਦੀ ਕਮਾਈ ਕੀਤੀ ਸੀ, ਦੀ ਯਾਦ ਦੇਂਦਾ ਹੈ। ਅਜ ਅੰਮ੍ਰਿਤ ਵੇਲੇ (9.2.95) ਆਸਾ ਦੀ ਵਾਰ ਦੇ ਇਨ੍ਹਾਂ ਸਲੋਕਾਂ ਨੇ ਮੈਨੂੰ ਹਲੂਣਾ ਦਿਤਾ ਸੀ :

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥*
*ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥*
*ਕੂੜੁ ਸੋਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥*
*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥*
*ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥*
*ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰਿ॥*
*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥*

*(ਪੰਨਾ ੪੬੮)*

ਗੁਰੂ ਸਾਹਿਬ ਦੇ ਇਸ ਬਿਲਕੁਲ ਸਿਧੇ ਤੇ ਨਿਰਾਲੇ ਸੰਦੇਸ਼ ਕਿ, ਸਾਰਾ ਕੁਝ ਕੂੜ ਹੈ ਨਾਲ ਇਹ ਧਾਰਣਾ ਬਣ ਸਕਦੀ ਹੈ ਕਿ ਸ਼ਾਇਦ ਇਨ੍ਹਾਂ ਆਮ ਮਨੁਖੀ ਰਿਸ਼ਤਿਆਂ ਨੂੰ ਸਿੱਖੀ ਪ੍ਰਵਾਨ ਨਹੀਂ ਕਰਦੀ। ਪਰ ਇਸ ਵਿਚ ਇਕ ਬੜੇ ਰਾਜ਼ ਦੀ ਗੱਲ ਇਹ ਹੈ

ਕਿ ਜੇਕਰ ਇਨ੍ਹਾਂ ਸਾਰਿਆਂ ਰਿਸ਼ਤਿਆਂ ਦਾ ਧੁਰਾ ਪ੍ਰਭੂ ਆਪ ਨਹੀਂ ਤਾਂ ਇਨ੍ਹਾਂ ਦਾ ਕੋਈ ਮੋਲ ਨਹੀਂ:

ਰਾਜਾ ਝੂਠਾ, ਪਰਜਾ ਝੂਠੀ ਤੇ ਇਸ ਤਰ੍ਹਾਂ ਸਾਰਾ ਸੰਸਾਰ ਝੂਠਾ ਹੈ, ਕੋਠੇ-ਮੰਡਪ, ਮਾੜੀਆਂ ਝੂਠੀਆਂ ਹਨ ਤੇ ਉਨ੍ਹਾਂ ਵਿਚ ਰਹਿਣ ਵਾਲੇ ਵੀ ਝੂਠੇ ਹਨ; ਸੋਨਾ-ਚਾਂਦੀ ਤੇ ਪਹਿਨਣ ਵਾਲੇ ਵੀ ਝੂਠੇ, ਸਰੀਰ ਝੂਠਾ, ਕਪੜੇ ਝੂਠੇ, ਸੁੰਦਰਤਾ ਝੂਠੀ ਤੇ ਪਤੀ-ਪਤਨੀ ਵੀ ਝੂਠੇ, ਆਪਣੇ ਆਪ ਨੂੰ ਖੁਆਰ ਕਰ ਰਹੇ ਹਨ। ਝੂਠਿਆਂ ਦਾ ਝੂਠ ਨਾਲ ਪਿਆਰ ਪੈ ਗਿਆ ਹੈ ਤੇ ਇਸ ਤਰ੍ਹਾਂ ਪ੍ਰਭੂ ਨੂੰ ਭੁਲਾਣ ਕਰਕੇ ਸਾਰਾ ਕੁਝ ਹੀ ਝੂਠਾ ਹੈ। ਜੇਕਰ ਸਾਰੀ ਦੁਨੀਆਂ ਨਾਸ਼ਵੰਤ ਹੈ ਤਾਂ ਕਿਸ ਨਾਲ ਦੋਸਤੀ ਕੀਤੀ ਜਾਏ। ਕਈ ਇਸ ਸ਼ਹਿਦ ਵਰਗੇ ਮਿਠੇ ਝੂਠ ਵਿਚ ਡੁਬ ਗਏ ਹਨ। ਹੇ ਪ੍ਰਭੂ, ਨਾਨਕ ਕਹਿੰਦਾ ਹੈ, ਤੇਰੇ ਬਗੈਰ ਸਾਰਾ ਕੁਝ ਹੀ ਝੂਠ ਹੈ।

ਹੁਣ ਅਸੀਂ ਇਸ ਦੁਨੀਆਂ ਵਿਚ ਆਪਣਾ ਆਚਰਣ ਬਦਲੀਏ ਗੁਰੂ ਸਾਹਿਬ ਦੀ ਇਸ ਸਪਸ਼ਟ ਗੱਲ ਦੇ ਆਧਾਰ ਤੇ : *"ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥"* *(ਪੰਨਾ ੬੨)*। ਗੁਰੂ ਨਾਨਕ ਦੇਵ ਜੀ ਦੀ ਆਸਾ ਦੀ ਵਾਰ ਵਿਚ ਸੱਚ ਦੀ ਹੇਠ ਲਿਖੀ ਪਰਿਭਾਸ਼ਾ ਨੂੰ ਜਦ ਅਸੀਂ ਵਿਚਾਰਾਂਗੇ ਤਾਂ ਸ਼ਰਮ ਨਾਲ ਸਾਡਾ ਸਿਰ ਝੁਕ ਜਾਏਗਾ :

—ਸੱਚ ਤਾਂ ਪਛਾਣਿਆ ਜਾਏਗਾ ਜੇਕਰ ਸਚ (ਪ੍ਰਭੂ) ਹਿਰਦੇ ਵਿਚ ਵਸਿਆ ਹੋਵੇ।

—ਝੂਠ ਦੀ ਮੈਲ ਤਾਂ ਉਤਰੇਗੀ ਜੇਕਰ ਤਨ ਵੀ ਚੰਗੀ ਤਰ੍ਹਾਂ ਧੋਤਾ ਜਾਏ।

—ਸੱਚ ਤਾਂ ਪਛਾਣਿਆ ਜਾਏਗਾ ਜੇਕਰ ਸੱਚ ਨਾਲ ਪਿਆਰ ਹੋਵੇ।

—ਸੱਚ ਤਾਂ ਦਿਖਾਈ ਦੇਏਗਾ ਜੇਕਰ ਹਿਰਦੇ ਵਿਚ ਗੁਰੂ ਦਾ ਸ਼ਬਦ (ਨਾਮ) ਖਿੜਿਆ ਹੋਵੇ।

—ਸੱਚ ਤਾਂ ਪਛਾਣਿਆ ਜਾਏਗਾ ਜਦੋਂ ਆਤਮਾ ਨੂੰ ਜ਼ਿੰਦਗੀ ਦਾ ਰਾਹ ਪਤਾ ਹੋਵੇ, ਅਰਥਾਤ ਜਦੋਂ ਸਰੀਰ ਰੂਪੀ ਧਰਤੀ ਨੂੰ ਸੋਧ ਕੇ ਉਸ ਵਿਚ ਨਾਮ ਦਾ ਬੀਜ ਬੋਇਆ ਜਾਏ।

—ਸੱਚ ਤਾਂ ਪਛਾਣਿਆ ਜਾਏਗਾ ਜਦੋਂ ਸਚ ਦੀ ਪੜ੍ਹਾਈ ਨੂੰ ਅਮਲੀ ਜਾਮਾ ਪਹਿਨਾਇਆ ਜਾਏ, ਹਿਰਦੇ ਵਿਚ ਦਇਆ, ਸ਼ੁਭ ਕਰਮ ਤੇ ਪੁੰਨਦਾਨ ਹੋਵੇ।

—ਸੱਚ ਤਾਂ ਪਛਾਣਿਆ ਜਾਏਗਾ ਜਦੋਂ ਆਤਮਾ ਦੇ ਤੀਰਥ ਤੇ ਇਸ਼ਨਾਨ ਹੋਵੇ ਤੇ ਉਸ ਅੰਦਰਲੇ ਤੀਰਥ ਤੇ ਬੈਠਾ ਰਹਵੇ ਤੇ ਗੁਰੂ ਪਾਸੋਂ ਮਾਰਗਦਰਸ਼ਨ ਮੰਗਦਾ ਰਹੇ ਹਰ ਕੰਮ ਵਿਚ।

—ਸੱਚ ਹਰ ਕੰਮ ਦਾ ਦਾਰੂ ਬਣ ਜਾਵੇ ਤਾਂ ਪਾਪ ਧੋਤੇ ਜਾਣਗੇ। ਨਾਨਕ ਉਨ੍ਹਾਂ ਅੱਗੇ ਬੇਨਤੀ ਕਰਦਾ ਹੈ ਜਿਨ੍ਹਾਂ ਕੋਲ ਐਸਾ ਸੱਚ ਹੈ।

ਸਿੱਖੀ ਅਨੁਸਾਰ ਝੂਠ ਕੀ ਹੈ ਦੀ ਜਿਸ ਤਰ੍ਹਾਂ ਸਪਸ਼ਟ ਤਸਵੀਰ ਸਾਡੇ ਸਾਹਮਣੇ ਸੀ, ਠੀਕ ਉਸੇ ਤਰ੍ਹਾਂ, ਸੱਚ ਕੀ ਹੈ ਦਾ ਪੂਰਾ ਸਹੀ ਨਕਸ਼ਾ ਸਾਡੇ ਸਾਹਮਣੇ ਉਲੀਕਿਆ ਗਿਆ ਹੈ। ਦੂਸਰੇ ਸ਼ਬਦਾਂ ਵਿਚ—ਜਦੋਂ ਅਸੀਂ ਆਪਣੇ ਹਰ ਕੰਮ ਵਿਚ ਪ੍ਰਭੂ ਨੂੰ ਯਾਦ ਰਖਦੇ ਹਾਂ—ਭੁਲਾਂ ਤੇ ਨਹੀਂ ਵਰਨਾ ਗੁਰੂ ਸਿੱਖਿਆ ਨੂੰ ਅਮਲੀ ਜਾਮਾ ਪਹਿਨਾ ਕੇ—ਤਾਂ ਅਸੀਂ ਮਹਾਨ ਸੱਚ ਜੀ ਰਹੇ ਹੁੰਦੇ ਹਾਂ। ਪਰ ਪ੍ਰਭੂ ਤੋਂ ਬਗੈਰ, ਉਸ ਨੂੰ ਭੁਲਾ ਕੇ ਸਾਡਾ ਸੁਖਾਂ

ਦਾ ਜੀਵਨ, ਦੌਲਤਾਂ ਦੇ ਢੇਰ, ਕੋਠੀਆਂ, ਪੋਜੀਸ਼ਨਾਂ, ਸੁੰਦਰਤਾ ਤੇ ਦੁਨੀਆਵੀ ਪ੍ਰਭਤਾ, ਸਾਰਾ ਕੁਝ ਕੂੜ ਹੈ, ਕਿਸੇ ਮੁਲ ਦਾ ਨਹੀਂ।

ਇਹ ਪ੍ਰਤੀਤ ਹੁੰਦਾ ਵਿਰੋਧਾਭਾਸ ਹੋਰ ਵੀ ਸੁੰਦਰ ਤਰੀਕੇ ਨਾਲ ਸੁਲਝ ਜਾਂਦਾ ਹੈ ਜਦੋਂ ਅਸੀਂ ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ ਨੂੰ ਆਧਾਰ ਬਣਾ ਕੇ ਜੀਉਂਦੇ ਹਾਂ ਤੇ ਗੁਰੂ ਦੀ ਮਹਾਨਤਾ ਨੂੰ ਵੇਖਦੇ ਹਾਂ। ਗੁਰੂ ਸਾਨੂੰ ਕੁਝ ਵੀ ਕਰਨੋਂ ਨਹੀਂ ਰੋਕਦਾ, ਸਿਵਾਇ ਇਹ ਦ੍ਰਿੜ ਕਰਾਉਣ ਦੇ ਕਿ ਅਸੀਂ ਜੋ ਵੀ ਕਰੀਏ, ਪ੍ਰਭੂ ਦੀ ਕਿਰਪਾ ਨੂੰ ਯਾਦ ਰਖੀਏ। ਜੇ ਚੰਗਾ ਭੋਜਨ ਖਾਂਦੇ ਹਾਂ ਤਾਂ ਯਾਦ ਰਖੀਏ ਇਹ ਉਸਦੀ ਕਿਰਪਾ ਨਾਲ ਪ੍ਰਾਪਤ ਹੋਇਆ ਹੈ। ਜਦੋਂ ਦੁਨੀਆਵੀ ਸੁਖ-ਆਰਾਮ ਦੀਆਂ ਚੀਜ਼ਾਂ-ਜਾਇਜ਼ ਢੰਗ ਦੀ ਕਮਾਈ ਨਾਲ ਇਕਤਰ ਕੀਤੀਆਂ ਭੋਗਦੇ ਹਾਂ, ਗਹਿਣੇ ਪਾਉਂਦੇ ਹਾਂ, ਸੁਹਣੇ ਤੇ ਸੁੰਦਰ ਲਗਣ ਲਈ ਮੇਕਅਪ ਕਰਦੇ ਹਾਂ, ਚੰਗੇ ਕਪੜੇ ਪਾਂਦੇ ਹਾਂ, ਦੁਨੀਆਵੀ ਵਸਤਾਂ ਲਈ ਭਜ ਦੌੜ ਕਰਦੇ ਹਾਂ, ਤਾਂ ਗੁਰੂ ਸਾਨੂੰ ਰੋਕਦਾ ਨਹੀਂ। ਪਰ ਯਾਦ ਰਖੀਏ ਕਿ ਹੁਕਮ ਹੈ—'ਜਿਹ ਪ੍ਰਸਾਦਿ" ਇਹ ਸਾਰਾ ਕੁਝ ਪ੍ਰਾਪਤ ਹੋਇਆ ਹੈ, ਉਸਨੂੰ ਹਰ ਵੇਲੇ ਯਾਦ ਰਖਣਾ ਹੈ। ਇਸ ਪ੍ਰਕਾਰ ਜੇ ਵੇਖਿਆ ਜਾਏ ਤਾਂ ਸਾਡਾ ਧਰਮ ਬੜਾ ਸਰਲ ਹੈ, ਪਰ ਨਾਲ ਹੀ ਆਪਣੇ ਵਿਚ ਪੂਰੇ ਪੂਰਾ—ਇਹ ਆਪਣੇ ਮੰਨਣ ਵਾਲਿਆਂ ਤੋਂ ਕੁਝ ਵੀ ਮੰਗ ਨਹੀਂ ਕਰਦਾ ਸਿਵਾਇ ਇਸਦੇ ਕਿ ਗੁਰੂ ਸਾਹਿਬਾਨ ਦੇ ਹੁਕਮ ਅਨੁਸਾਰ ਨਿਰੰਤਰ ਪ੍ਰਭੂ ਦੀ ਯਾਦ ਵਿਚ ਰਹਵੋ। ਇਸ ਪਖੋਂ ਸਿੱਖ ਧਰਮ ਦੀ ਤੁਲਨਾ ਈਸਾਈ ਧਰਮ ਨਾਲ ਕੀਤੀ ਜਾ ਸਕਦੀ ਹੈ ਜਿਸ ਵਿਚ ਸੇਂਟ ਪਾਲ ਵੀ ਇਸੇ ਗੱਲ ਤੇ ਜ਼ੋਰ ਦੇਂਦੇ ਹਨ—

"ਬਗੈਰ ਰੁਕੇ ਅਰਦਾਸ ਕਰਦੇ ਰਹੋ।" ਮੈਂ ਦੋ ਫਿਕਰੇ ਹੋਰ ਕਹਿਣੇ ਚਾਹੁੰਦਾ ਹਾਂ ਜੋ ਸਾਨੂੰ ਪ੍ਰਸੰਨਤਾ ਤੇ ਸੰਤੁਸ਼ਟੀ ਬਖਸ਼ਣਗੇ : ਆਉ ਅਸੀਂ ਉਸਦੀ ਨਿਰੰਤਰ ਹਜ਼ੂਰੀ ਵਿਚ ਵਿਚਰੀਏ। ਪ੍ਰਭੂ ਦੀ ਯਾਦ ਲਈ ਸਾਡੀ ਅਰਦਾਸ ਹੋਵੇ—

*"ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥"* *(ਪੰਨਾ ੪੮੮)*

ਸਾਡੇ ਨੌਜਵਾਨ ਇਹ ਜਾਨਣਾ ਚਾਹੁਣਗੇ ਕਿ ਕਿਉਂ ਪ੍ਰਭੂ ਤੋਂ ਬਗੈਰ ਸਾਰਾ ਕੁਝ ਝੂਠ ਤੇ ਪ੍ਰਭੂ ਦੇ ਨਾਲ ਸਾਰਾ ਕੁਝ ਸੱਚ ਤੇ ਪਵਿਤਰ ਮੰਨਿਆ ਗਿਆ ਹੈ। ਉਨ੍ਹਾਂ ਲਈ ਬੁਨਿਆਦੀ ਗੱਲ ਸਮਝਣੀ ਸ਼ਾਇਦ ਔਖੀ ਹੋਵੇ ਪਰ ਅਸਾਂ ਬਜ਼ੁਰਗ ਲੋਕਾਂ ਨੇ ਤਾਂ ਜ਼ਿੰਦਗੀ ਵਿਚ ਵੇਖਿਆ ਹੈ ਕਿ :

—ਦੁਨੀਆਵੀ ਚੀਜ਼ਾਂ ਦੀ ਭਜ-ਦੌੜ ਨੇ ਸਾਡੇ ਅੰਦਰ ਹਉਮੈ ਤੇ ਨਫਰਤ ਪੈਦਾ ਕੀਤੀ ਹੈ।

—ਅਸੀਂ ਆਪਸ ਵਿਚ ਰਿਸ਼ਤੇਦਾਰਾਂ ਨਾਲ ਵੀ ਲੜਦੇ ਹਾਂ ਤੇ ਕੋਰਟਾਂ ਤੀਕਰ ਧਕੇ ਖਾਂਦੇ ਹਾਂ।

—ਗੁਰਦੁਆਰਿਆਂ ਵਿਚ ਵੀ ਇਕ-ਦੂਜੇ ਦੀਆਂ ਪੱਗਾਂ ਨੂੰ ਹਥ ਪਾ ਲੈਂਦੇ ਹਾਂ ਤੇ ਬੇਸ਼ਰਮੀ ਨਾਲ ਲਛਮਣ-ਰੇਖਾ ਨਹੀਂ ਪਛਾਣਦੇ-*"ਬੰਦੇ ਸੇ ਜਿ ਪਵਹਿ ਵਿਚਿ ਬੰਦੀ"* *(ਪੰਨਾ ੪੬੫)*

—ਆਪਣੇ ਸੁਆਰਥ ਕਰਕੇ ਸਾਰਿਆਂ ਨਾਲ ਪਿਆਰ ਨਹੀਂ ਕਰ ਸਕਦੇ।

ਤੇ ਸਭ ਤੋਂ ਉਪਰ,

—ਅਸੀਂ ਸੋਚਦੇ ਹਾਂ ਕਿ ਅਸੀਂ ਸਭ ਕੁਝ ਕਰ ਸਕਦੇ ਹਾਂ।

ਅਤੇ ਇਹ ਸਾਨੂੰ ਸਿਧੇ ਸੁਖਮਨੀ ਸਾਹਿਬ ਵਿਚ ਅੰਕਤ ਗੁਰੂ ਦੇ ਹੁਕਮ ਦੇ ਉਲਟ ਲੈ ਜਾਂਦਾ ਹੈ—

*"ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥*
*ਤਬ ਇਸ ਕਉ ਸੁਖੁ ਨਾਹੀ ਕੋਇ ॥"* *(ਪੰਨਾ ੨੭੮)*

ਹਉਮੈ ਦੂਰ ਕਰਨ ਦਾ ਇਹ ਸਿਧਾ ਇਲਾਜ ਹੈ ਜੋ ਅਸੀਂ ਨਹੀਂ ਪਛਾਣਦੇ (ਆਮ ਤੌਰ ਤੇ) ਪਰ ਜਦੋਂ ਪ੍ਰਭੂ ਦੀ ਹਜ਼ੂਰੀ ਅੰਦਰ ਵਸ ਜਾਏ ਤਾਂ ਇਹ ਝਟ ਪਛਾਣਿਆ ਜਾਂਦਾ ਹੈ ਤੇ ਪਤਾ ਚਲ ਜਾਂਦਾ ਹੈ ਕਿ ਨਿਮਰਤਾ ਵਿਚ ਸੁਖ ਹੈ।

ਉਪਰੋਂ ਇਕ ਦੂਜੇ ਦੇ ਉਲਟ ਪ੍ਰਤੀਤ ਹੁੰਦੇ, ਗੁਰਬਾਣੀ ਦੇ ਸੰਦੇਸ਼ ਅਸਲ ਵਿਚ ਬੜੇ ਹੀ logical ਹਨ। ਜਦੋਂ ਕੋਈ ਢਹਿਣ ਦਾ ਜਰਾ ਕੁ ਵੀ ਮਨ ਬਣਾ ਲਵੇ ਤਾਂ ਉਹ ਪ੍ਰਭੂ ਦੇ ਕੰਟਰੋਲ ਵਿਚ ਜੋ ਹੈ ਉਸ ਸਭ ਦਾ ਕੰਟਰੋਲਰ ਹੋ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਜਦੋਂ ਪ੍ਰਭੂ ਮੈਨੂੰ ਪੁੱਛਣ, ਦਸ ਕੀ ਚਾਹੀਦਾ ਹੈ ? ਮੇਰਾ ਉਤਰ ਹਮੇਸ਼ਾਂ ਇਹ ਹੋਵੇ, ਪ੍ਰਭੂ ਮੈਂ ਉਹੀ ਚਾਹੁੰਦਾ ਹਾਂ ਜੋ ਆਪ ਚਾਹੁੰਦੇ ਹੋ। ਪਰ ਇਸਦਾ ਫਲ ਇਹ ਹੋਵੇਗਾ—ਜੋ ਮੈਂ ਚਾਹੁੰਦਾ ਹਾਂ ਉਹੀ ਹੋਵੇਗਾ, ਕਿਉਂਕਿ ਮੈਨੂੰ ਕੁਝ ਚਾਹੀਦਾ ਹੀ ਨਹੀਂ, ਜੋ ਵੀ ਪ੍ਰਭੂ ਕਰਨ, ਮਨਜ਼ੂਰ ਹੈ।

ਗੁਰੂ ਅਰਜਨ ਦੇਵ ਜੀ ਦੇ ਇਸ ਛੋਟੇ ਸ਼ਬਦ ਨਾਲ ਮੈਂ ਸਮਾਪਤ ਕਰਦਾ ਹਾਂ :

*"ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥੭॥*

*(ਪੰਨਾ ੧੦੯੬)*

(ਪ੍ਰਭੂ, ਜਦੋਂ ਤੂੰ ਮੇਰੇ ਨਾਲ ਹੈਂ ਤਾਂ ਮੇਰੀ ਕੀ ਚਾਹਤ ਹੋ ਸਕਦੀ ਹੈ ? ਜਦੋਂ ਮੈਂ ਤੇਰਾ ਗੁਲਾਮ ਬਣ ਗਿਆ ਤੂੰ ਆਪਣਾ ਸਭ ਕੁਝ ਮੈਨੂੰ ਸੌਂਪ ਦਿੱਤਾ, ਭਾਵੇਂ ਮੈਂ ਕਿਤਨਾ ਵੀ ਖਾਵਾਂ ਤੇ ਖਰਚਾਂ, ਕਦੇ ਤੋਟ ਆਉਂਦੀ ਹੀ ਨਹੀਂ, ਫਿਰ ਵੀ ਬਚਤ ਰਹਿੰਦੀ ਹੈ; ਸਾਰੀ ਸ੍ਰਿਸ਼ਟੀ ਮੇਰੀ ਸੇਵਾ ਵਿਚ ਲਗੀ ਹੈ : ਸਾਰੇ ਦੁਸ਼ਮਨ ਮਿਤਰ ਬਣ ਗਏ ਹਨ ਤੇ ਕੋਈ ਵੀ ਮੇਰਾ ਬੁਰਾ ਨਹੀਂ ਚਿਤਵਦਾ। ਪ੍ਰਭੂ ਜਦੋਂ ਆਪ ਕਿਰਪਾ ਕਰਕੇ ਬਖਸ਼ ਦੇਂਦੇ ਹੋ ਤਾਂ ਕੋਈ ਵੀ ਮੇਰਾ ਲੇਖਾ ਨਹੀਂ ਪੁਛਦਾ; ਮੈਂ ਪੂਰਨ ਅਨੰਦ ਮਾਣ ਰਿਹਾ ਹਾਂ, ਗੁਰੂ ਤੇ ਪ੍ਰਭੂ ਨੂੰ ਮਿਲ ਕੇ। ਪ੍ਰਭੂ ਜਦੋਂ ਆਪ ਤੁਠ ਪੈਂਦੇ ਹੋ ਤਾਂ ਮੇਰੇ ਸਾਰੇ ਕੰਮ ਸੰਵਰ ਜਾਂਦੇ ਹਨ)।

ਇਥੇ ਪਹੁੰਚ ਕੇ, ਪ੍ਰਤੀਤ ਹੁੰਦਾ ਸਾਰਾ ਵਿਰੋਧਾਭਾਸ ਖਤਮ ਹੋ ਜਾਂਦਾ ਹੈ। ਸਿੱਖ ਧਰਮ ਦਾ ਇਹ ਆਦੇਸ਼ ਹੈ ਕਿ ਸਿੱਖ ਪਿਆਰ ਵਿਚ ਰਹੇ—ਪ੍ਰਭੂ ਪਿਆਰ ਵਿਚ ਤੇ ਆਪਣੇ ਸਾਰੇ ਜਾਇਜ਼ ਕੰਮ ਬੜੇ ਸਲੀਕੇ ਨਾਲ ਪੂਰੇ ਕਰੇ, ਪਰ ਇਹ ਕਰਦਿਆਂ ਪ੍ਰਭੂ ਨਾਲ ਜੁੜਿਆ ਰਹੇ। ਇਹ ਇਸਾਈ ਧਰਮ ਦੀ ਇਸ ਗੱਲ ਨਾਲ ਮੇਲ ਖਾਂਦਾ ਹੈ ਕਿ ਦੁਨੀਆਂ ਵਿਚ ਰਹਵੋ ਪਰ ਉਸ ਵਿਚ ਖਚਤ ਨਾ ਹੋ ਜਾਉ ।

ਸਾਡੇ ਗੁਰੂਆਂ ਨੇ ਸਾਡੇ ਲਈ-ਖਾਸ ਕਰ ਨੌਜਵਾਨਾਂ ਲਈ ਇਕ ਪੂਰਨ ਸਿਸਟਮ ਦਾ ਖਾਕਾ ਤਿਆਰ ਕੀਤਾ। ਸਾਨੂੰ ਸੰਨਿਆਸ ਲੈਣ ਦੀ ਲੋੜ ਨਹੀਂ, ਪਰ ਇਹ ਆਦੇਸ਼ ਹੈ ਕਿ ਆਪਣੀ ਹਉਮੈ ਨੂੰ ਪ੍ਰਭੂ ਅਗੇ ਅਰਪਣ ਕਰਕੇ, ਉਸ ਦੀਆਂ ਸਾਰੀਆਂ ਜਾਇਜ਼ ਤਰੀਕੇ ਨਾਲ ਪ੍ਰਾਪਤ ਦਾਤਾਂ ਮਾਣਦੇ ਹੋਇ ਚੰਗੇ ਇਨਸਾਨ ਬਣੀਏ। ਜਿਥੇ ਇਕ ਪਾਸੇ ਇਹ ਸਿਧਾਂਤ ਮੰਗ ਕਰਦਾ ਹੈ—ਦੂਜਿਆਂ ਨਾਲ ਵੈਸਾ ਹੀ ਬਰਤਾਵ ਕਰੋ ਜੈਸੇ ਬਰਤਾਵ ਦੀ ਉਨ੍ਹਾਂ ਤੋਂ ਆਸ ਕਰਦੇ ਹੋ—ਦੂਜੇ ਪਾਸੇ, ਐਸਾ ਕਰਕੇ ਅਸੀਂ ਪ੍ਰਭੂ ਨਾਲ ਇਕਮਿਕ ਹੋ ਜਾਂਦੇ ਹਾਂ ਤੇ ਉਸ ਦੇ ਸ਼ਰਧਾਵਾਨ, ਹੁਕਮੀ ਬਚੇ ਬਣ ਕੇ ਉਸਦੀ ਸਾਰੀ ਮਲਕੀਅਤ ਦੇ ਮਾਲਕ ਬਣ ਜਾਂਦੇ ਹਾਂ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✡ ✡ ✡

# ਗੁਰੂ ਅਰਜਨ ਸਾਹਿਬ ਦੀ ਕਰਾਮਾਤ— ਸੁਖਮਨੀ ਸਾਹਿਬ

ਝੂਠ ਤੇ ਮਾਇਆ ਦੇ ਪਸਾਰੇ ਵਿਚ ਰੀਝਦਾ ਇਨਸਾਨ ਗੁਰੂ ਸਾਹਿਬਾਨ ਦੀਆਂ ਅਨਗਿਣਤ ਕੁਰਬਾਨੀਆਂ, ਪਰਉਪਕਾਰ ਤੇ ਬੇਅੰਤ ਸ਼ਰਧਾ-ਭਰਪੂਰ ਪ੍ਰੇਮ ਦੇ ਕਾਰਨਾਮਿਆਂ ਨੂੰ ਸਿਵਾਇ ਰਵਾਜਨ ਮਨਾਣ ਦੇ ਕੁਝ ਸਮਝ ਹੀ ਨਹੀਂ ਸਕਿਆ। ਅਸੀਂ ਦੁਨੀਆਂ ਦੀਆਂ ਵਡਿਆਈਆਂ ਦੀ ਭੁਖ ਨੂੰ ਚਮੁਟੇ ਹੋਏ ਹਾਂ ਤੇ ਪਰਮਾਰਥ ਨੂੰ ਵੀ ਇਕ ਵਡਿਆਈਆਂ ਦਾ source ਹੀ ਸਮਝ ਬੈਠੇ ਹਾਂ। ਕੋਈ ਆਕੜ ਨਾਲ ਦਸਦਾ ਹੈ ਕਿ ਉਹ ਸਾਰਾ ਸੁਖਮਨੀ ਸਾਹਿਬ ਰੋਜ਼ ਪੜ੍ਹਦਾ ਹੈ। ਕੋਈ ਕਹਿੰਦਾ ਹੈ ਮੈਂ ਬੰਗਲਾ ਸਾਹਿਬ ਗੁਰਦੁਆਰੇ ਮਥਾ ਟੇਕੇ ਬਗੈਰ ਪਰਸ਼ਾਦਾ ਨਹੀਂ ਛਕਦਾ, ਕੋਈ ਸਮਝਦਾ ਹੈ ਕਿ ਮੈਂ ਅੰਮ੍ਰਿਤ ਵੇਲਾ ਬਣਾ ਲਿਆ ਹੈ ਇਸ ਲਈ ਗੁਰਮੁਖ ਬਣ ਗਿਆ ਹਾਂ ਤੇ ਹੋਰ ਕਮਾਲ ਦੀ ਗੱਲ ਸੁਖਮਨੀ ਸਾਹਿਬ ਨੂੰ ਕੋਈ ਤਲਿਸਮ ਬਣਾ ਬੈਠਾ ਹੈ, ਕੋਈ ਵੀ ਦੁਖ ਹੋਏ ਤਾਂ ਸੁਖਮਨੀ ਸਾਹਿਬ ਦਾ ਪਾਠ ਕਰਨ ਨਾਲ ਦੁਖ ਦੂਰ ਹੋ ਜਾਏਗਾ। Of course ਬਾਣੀ ਹੈ ਹੀ ਸੁਖਾਂ ਦਾ ਖਜ਼ਾਨਾ, ਸੁਖਾਂ ਦੀ ਖਾਨ, ਸੁਖਾਂ ਦਾ permanent ਕਿਲ੍ਹਾ ਜਿਸ ਵਿਚ ਦੁਖ ਵੜ ਵੀ ਨਹੀਂ ਸਕਦਾ ਪਰ—

**(1) ਖਾਲੀ ਬਾਣੀ ਪੜ੍ਹਨਾ ਬੇਮਹਿਨੀ ਹੈ।**

**(2) ਫੇਰ ਮਤਲਬ ਵਿਚ ਪੜ੍ਹਨਾ ਸੌਦੇਬਾਜ਼ੀ ਹੈ।**

**(3) ਬਾਣੀ ਨੂੰ ਸਮਝੇ ਬਗੈਰ ਪੜ੍ਹਨ ਨਾਲ ਅਗਿਆਨਤਾ ਦੂਰ ਨਹੀਂ ਹੁੰਦੀ।**

**(4) ਬਾਣੀ ਨੂੰ ਸਮਝਣ ਦੀ ਪੂਰੀ ਲੋੜ ਹੈ।**

**(5) ਬਾਣੀ ਨੂੰ ਸਮਝ ਕੇ ਉਸ ਵਿਚ ਲਿਖੇ ਹੁਕਮਾਂ ਤੇ ਚਲਣ ਦੀ ਅਤਿਅੰਤ ਲੋੜ ਹੈ।**

ਤਾਂ ਹੀ ਅਮਲ ਦਾ ਜੀਵਨ ਬਾਣੀ ਹੁਕਮਾਂ ਦੀ ਤਾਕਤ ਨਾਲ ਸਾਰੇ ਦੁੱਖ ਕਟ ਦੇਵੇਗਾ।

**ਸਾਡਾ ਹਾਲ ਕੀ ਹੈ ?**

ਸੁਖਮਨੀ ਸਾਹਿਬ ਦੇ ਦੋ-ਦੋ ਪਾਠ ਰੋਜ਼ ਕਰਨ ਦੇ ਬਾਦ ਵੀ ਕਲੇਜਾ ਸੜਦਾ ਹੀ ਰਹਿੰਦਾ ਹੈ, ਮਨ ਭਟਕਦਾ ਹੀ ਰਹਿੰਦਾ ਹੈ। ਕਿਸੇ ਨੇ ਮੈਨੂੰ ਦਸਿਆ ਕਿ ਸੁਖਮਨੀ ਸਾਹਿਬ ਸੁਖਾਂ ਦੀ ਮਨੀ ਹੈ, ਮਨ ਨੂੰ ਬਹੁਤ ਸ਼ਾਂਤੀ ਮਿਲਦੀ ਹੈ। ਮੈਂ ਪੁਛਿਆ ਫਿਰ ਤੁਸੀਂ ਕਿਉਂ ਭਟਕਦੇ ਹੋ ? ਕਹਿਣ ਲਗੇ ਅਸੀਂ ਤਾਂ ਦੁਨੀਆਂਦਾਰ ਹੋਏ। ਮੈਂ ਪੁਛਿਆ ਕੀ ਦੁਨੀਆਂਦਾਰ ਸੁਖਮਨੀ ਸਾਹਿਬ ਵਿਚੋਂ ਸੁਖ ਨਹੀਂ ਪਾ ਸਕਦੇ ? ਕਹਿਣ ਲਗੇ, ਇਹ ਤਾਂ ਕਿਸਮਤ ਦੀ ਗੱਲ ਹੈ।

ਕੁਝ ਦਿਨ ਹੋਏ ਇਕ ਬੰਦਾ ਮਿਲਿਆ, ਕਹਿਣ ਲਗਾ ਕਿਸਮਤ ਕੌਣ ਬਣਾਂਦਾ ਹੈ ? ਆਪ ਹੀ ਦਸਣ ਲਗਾ ਕਿ ਵਾਹਿਗੁਰੂ ਦੇ ਹਥ ਹੈ ਸਭ ਕੁਝ। ਫਿਰ ਸੁਖਮਨੀ ਸਾਹਿਬ

ਨੂੰ ਰਚਣ ਵਾਲਾ ਕੌਣ ਹੈ ? ਪੂਰਾ ਗੁਰੂ। ਪੂਰੇ ਗੁਰੂ ਦੇ ਇਖਤਿਆਰ ਹੈ ਸਭ ਕੁਝ। ਉਸ ਕਿਹਾ, ਜਿਹੜਾ ਸੁਖਮਨੀ ਸਾਹਿਬ ਨੂੰ ਪਿਆਰ ਤੇ ਸ਼ਰਧਾ ਨਾਲ ਪੜ੍ਹ ਕੇ, ਸਮਝ ਕੇ, ਅਮਲ ਕਰੇਗਾ, ਉਸ ਨੂੰ ਜ਼ਰੂਰ ਸੁਖ ਹੋਵੇਗਾ।

ਸੁਖਮਨੀ ਸਾਹਿਬ ਜਾਂ ਹੋਰ ਕੋਈ ਬਾਣੀ ਕੋਈ ਜਾਦੂ ਜਾਂ ਤਾਵੀਜ਼ ਦਾ ਟੋਟਕਾ ਨਹੀਂ, ਸਗੋਂ practical ਜੀਵਨ ਲਈ ਸੁਚਜਾ ਮਾਰਗ-ਦਰਸ਼ਨ ਹੈ, ਜੇ ਕੋਈ ਭੁਲਿਆ ਇਸ ਨੂੰ ਸਮਝ ਕੇ, ਆਪਣਾ ਵਿਹੋਹਾਰ ਦੁਰਸਤ ਕੀਤੇ ਬਗੈਰ ਕਿਸੇ ਦੁਖ ਦੀ ਕਟੌਤੀ ਲਈ ਪੜ੍ਹੇਗਾ, ਉਸ ਦਾ ਉਹ ਦੁਖ ਸ਼ਾਇਦ ਕਟ ਵੀ ਜਾਏ ਪਰ ਉਹ ਬੰਦਾ ਸੁਖੀ ਨਹੀਂ ਹੋਵੇਗਾ ਕਿਉਂਕਿ ਉਸ ਨੇ ਵਹਿਮਾਂ ਤੇ ਭਰਮਾਂ ਚੋਂ ਨਿਕਲਣਾ ਹੀ ਨਹੀਂ। ਅਸਲ ਵਿਚ ਸੁਖਮਨੀ ਸਾਹਿਬ ਵਿਚ ਸਾਹਿਬਾਂ ਨੇ ਸਾਨੂੰ ਬਹੁਤ ਸਖਤੀ ਨਾਲ ਜੁਤੀਆਂ ਮਾਰ ਕੇ ਉਪਦੇਸ਼ ਦਿਤੇ ਹਨ ਤੇ ਭੇਖ ਭੰਡੇ ਹਨ ਪਰ ਅਸੀਂ exactly ਉਹ ਗੱਲਾਂ ਕਰਦੇ ਹਾਂ ਜਿਹੜੀਆਂ ਗੁਰੂ ਸਾਹਿਬ ਨੇ ਮਨ੍ਹਾ ਕੀਤੀਆਂ ਹਨ। ਸੁਣੋ, ਸਾਹਿਬਾਂ ਕਿਹਾ ਹੈ ਕਿ—

(1) ਹਰੀ ਸਿਮਰਨ ਨਾਲ ਹੀ ਤੇ ਕੇਵਲ ਇਸੇ ਜੁਗਤੀ ਨਾਲ ਹੀ ਸਾਡੇ ਕਲੇਸ਼ ਮਿਟਣਗੇ—ਪਰ ਅਸੀਂ ਸਿਮਰਨ ਨਹੀਂ ਕਰਦੇ, ਜੇ ਕਰਦੇ ਹਾਂ ਤਾਂ ਤੋਤੇ ਦੀ ਰਟ ਵਾਲਾ।

(2) ਜਿਥੇ ਸਾਡੇ ਮਾਂ ਪਿਉ, ਭੈਣ, ਭਰਾ, ਪਤੀ, ਪਤਨੀ ਕੋਈ ਵੀ ਮਦਦ ਨਹੀਂ ਕਰ ਸਕਦੇ ਉਥੇ ਰਾਮ ਨਾਮ ਸਾਡਾ ਸਹਾਰਾ ਹੁੰਦਾ ਹੈ। ਪਰ ਅਸੀਂ ਰਾਮ ਨਾਮ ਲੈਂਦੇ ਹੀ ਨਹੀਂ ਤੇ ਜੇ ਲੈਂਦੇ ਹਾਂ ਤਾਂ ਕੇਵਲ ਜ਼ਬਾਨ ਦੀ ਰਟਣ ਨਾਲ, ਸਹਾਰਾ ਕੇਵਲ ਆਪਣੇ ਝੂਠੇ ਰਿਸ਼ਤੇਦਾਰਾਂ ਨੂੰ ਹੀ ਸਮਝਦੇ ਹਾਂ, ਭਾਵੇਂ ਉਹ ਸਾਨੂੰ ਪੁਠੇ ਰਸਤੇ ਪਾਣ, ਗੁਰੂ ਤੋਂ ਵਿਛੋੜਣ, ਦੁਨਿਆਵੀ ਕੁਰੀਤੀਆਂ ਵਿਚ ਪਾਣ, ਮਤਲਬ ਇਹ ਕਿ ਗੁਰੂ ਦੀ ਮਤ ਨੂੰ ਛਡ ਕੇ ਝੂਠੇ ਰਿਸ਼ਤੇਦਾਰਾਂ ਤੇ ਲੋਕਲਾਜ ਦੀ ਮਤ ਤੇ ਚਲਦੇ ਹਾਂ ਕਿਉਂਕਿ "ਦੁਨੀਆਂ ਵੀ ਤਾਂ ਨਿਭਾਣੀ ਹੋਈ।"

(3) ਸਾਹਿਬਾਂ ਨੇ ਹਰ ਕਿਸਮ ਦੇ ਕਰਮ-ਕਾਂਡ, ਬਾਹਰਲੇ ਭੇਖ, ਤੇ ਬਾਹਰ ਦੀਆਂ ਰਸਮਾਂ ਰਵਾਜਾਂ ਦਾ ਖੰਡਣ ਕਰਕੇ ਕੇਵਲ, ਰਾਮ ਨਾਮ ਦੀ ਨੀਅਤ ਦਰਸਾਈ ਤੇ ਨਾਲੇ ਇਹ ਕਿਹਾ ਕਿ ਇਸ ਨਾਲ ਕੋਈ ਹੋਰ ਗੱਲ ਨਹੀਂ ਪਹੁੰਚ ਸਕਦੀ ਪਰ ਅਸੀਂ ਆਪਣੀ ਆਕੜ ਵਿਚ, ਝੂਠੇ ਰਵਾਜਾਂ ਵਿਚ, ਮਰਨੇ ਤੇ, ਜੰਮਣੇ ਤੇ, ਸ਼ਗਨਾਂ ਤੇ, ਕੁੜਮਾਈਆਂ ਤੇ, ਵਿਆਹਵਾਂ ਤੇ, ਸ਼ਰਧਾ-ਹੀਨ ਅਖੰਡ ਪਾਠ ਰਖਾ ਲੈਂਦੇ ਹਾਂ, ਗੁਰਮਤਿ ਤੇ ਨਹੀਂ ਚਲਦੇ, ਚਲੀਹੇ ਸੁਖਦੇ ਹਾਂ, ਸੌਦੇਬਾਜ਼ੀਆਂ ਦੇ ਪ੍ਰਸ਼ਾਦ ਕਰਵਾਂਦੇ ਹਾਂ, ਲੋਕਾਂ ਵਿਚ ਮਸ਼ਹੂਰ ਹੋਣ ਲਈ ਪਖਿਆਂ ਤੇ, ਗੁਰਦੁਆਰਿਆਂ ਦੀਆਂ ਕੰਧਾਂ ਤੇ, ਪਉੜੀਆਂ ਤੇ ਨਾਂ ਲਿਖਾਂਦੇ ਹਾਂ। ਦੁਨਿਆਵੀ ਵਡਿਆਈ ਤੇ ਸੰਸਾਰਕ ਪਦਾਰਥਾਂ ਦੀ ਭੁਖ ਲਈ ਗੁਰੂ ਨੂੰ ਵੀ ਇਕ ਖਿਡੌਣਾ ਸਮਝ ਬੈਠੇ ਹਾਂ, ਨਾਮ ਕਿਵੇਂ ਵਸੇ ਤੇ ਦੁਖ ਕਿਵੇਂ ਘਟੇ ?

(4) ਗੁਰੂ ਸਾਹਿਬ ਨੇ ਸਾਡੀ ਇਕ-ਇਕ ਕਮਜ਼ੋਰੀ ਨੂੰ ਦਰਸਾਇਆ ਹੈ, ਅਸੀਂ ਸ਼ਰਮਿੰਦੇ ਹੋਣ ਦੀ ਥਾਂ, ਸੁਖੀ ਹੋਣ ਦੀਆਂ ਆਸਾਂ ਲਾਂਦੇ ਹਾਂ। ਬਾਹਰੋਂ ਗਿਆਨੀ ਬਣਦੇ ਹਾਂ ਅੰਦਰ ਲੋਭ ਦਾ ਕੁਤਾ ਭੌਂਕਦਾ ਹੈ। ਬਾਹਰੋਂ ਸਾਧੂ ਬਣੇ ਹੋਏ ਹਾਂ ਅੰਦਰੋਂ ਮਾਇਆ ਚਮੁਟੀ ਹੋਈ ਹੈ, ਅੰਦਰ ਅਗ ਹੈ ਹਉਮੈ ਦੀ, ਬਾਹਰ ਉਪਦੇਸ਼ ਕਰੀ ਜਾਂਦੇ ਹਾਂ। ਸਮਝਦੇ ਹਾਂ ਗੁਰੂ ਨੂੰ

ਕੀ ਪਤਾ ਲਗਦਾ ਹੈ। ਯਾਦ ਨਹੀਂ ਰਖਦੇ ਗੁਰੂ, ਅੰਤਰਜਾਮੀ ਹੈ। ਲੋਕਾਂ ਨੂੰ ਧੋਖਾ ਦੇਣ ਹਿਲਿਆ ਹੋਇਆ ਇਨਸਾਨ ਸਮਝਦਾ ਹੈ ਕਿ ਸਾਹਿਬ ਵੀ ਭੇਖ ਤੇ ਹੀ ਰੀਝ ਪੈਣਗੇ। ਪਰ ਜਾਨਣ ਵਾਲਾ ਸਾਹਿਬ ਸਭ ਕੁਝ ਜਾਣਦਾ ਹੈ ਬਾਹਰਲੇ ਭੇਖਾਂ ਤੇ ਨਹੀਂ ਰੀਝਦਾ।

(5) ਦੁਨੀਆਂ ਵਿਚ ਇਤਨੇ ਫਸੇ ਪਏ ਹਾਂ ਕਿ ਗੁਰੂ ਨੇ ਤਾਂ ਸਿਖਿਆ ਦਿਤੀ ਸੀ ਕਿ ਇਥੇ ਮਹਿਮਾਨ ਬਣ ਕੇ ਰਹੀਏ ਤੇ ਦਾਤਾਂ ਨੂੰ ਕੇਵਲ ਅਮਾਨਤ ਸਮਝ ਕੇ, ਦਾਤਾਰ ਨੂੰ ਭੁਲੇ ਬਗੈਰ ਜੀਵਨ ਬਸਰ ਕਰੀਏ। ਦਾਤਾਰ ਜਦੋਂ ਵੀ ਆਪਣੀ ਕੋਈ ਅਮਾਨਤ ਦੌਲਤ, ਪੈਸਾ, ਕਪੜੇ, ਮਕਾਨ, ਮੋਟਰਾਂ, ਧੀਆਂ, ਪੁਤਰ ਆਦਿ, ਵਾਪਸ ਲੈ ਲਵੇ ਤਾਂ ਰੋਸ ਨਾ ਕਰੀਏ। ਕਿਉਂਕਿ ਰੋਸ ਕਰਨ ਨਾਲ ਸਾਹਿਬਾਂ ਕੋਲ ਸਾਡੀ ਆਪਣੀ ਕੀਮਤ ਘਟੇਗੀ, ਪਰ ਜੇ ਪਿਆਰ ਨਾਲ ਰਜ਼ਾ ਮੰਨ ਲਈਏ ਤਾਂ ਸਾਹਿਬ ਚੌਗਣਾ ਨਿਹਾਲ ਕਰਨਗੇ। ਪਰ ਪੜ੍ਹ-ਪੜ੍ਹ ਕੇ, ਮਤਲਬ ਵੀ ਸਮਝ ਕੇ, ਹਮੇਸ਼ਾਂ ਬਾਣੀ ਦੇ ਉਲਟ ਗੱਲਾਂ ਕਰਕੇ ਬਿਖ ਬੀਜਦੇ ਹਾਂ ਅਤੇ ਅੰਮ੍ਰਿਤ ਮੰਗਦੇ ਹਾਂ ਕਿਉਂਕਿ ਤੋਤੇ ਦੀ ਰਟ ਨਾਲ ਹੀ—ਕੇਵਲ ਤੋਤੇ ਦੀ ਰਟ ਨਾਲ—ਸੁਖਮਨੀ ਸਾਹਿਬ ਨੂੰ ਸੁਖਾਂ ਦੀ ਮਨੀ ਬਣਾਈ ਬੈਠੇ ਹਾਂ।

(6) ਸਾਹਿਬਾਂ ਨੇ ਕਿਹਾ ਸੀ ਕਿ ਤੇਰੇ ਹਰ legitimate—ਜਾਇਜ਼ ਕੰਮਾਂ ਵਿਚ ਦਾਤਾਰ ਦੀ ਸਹਾਇਤਾ ਹੋਵੇਗੀ, ਤੇ ਜਦ ਤਕ ਸਾਹਿਬਾਂ ਦੀ ਯਾਦ ਤੇ ਉਨ੍ਹਾਂ ਦੀ ਕਿਰਪਾ ਹਮੇਸ਼ਾ ਯਾਦ ਰਹੇਗੀ ਉਦੋਂ ਤਕ ਗਹਿਣੇ ਪਾਏ, ਛਤੀ ਰਸਾਂ ਵਾਲੀ ਰੋਟੀ ਖਾਣੀ, ਰੰਗ ਰਸ ਭੋਗਣੇ ਆਦਿ, ਸਭ ਜਾਇਜ਼ ਹੋਣਗੇ ਪਰ ਕਮਾਲ ਦੀ ਗੱਲ ਇਹ ਹੈ ਕਿ ਜਦ ਪ੍ਰਭੂ ਦੀ ਕਿਰਪਾ ਦਾ ਸਦਕਾ ਬੰਦਾ ਸਾਹਿਬਾਂ ਦੇ ਹੁਕਮਾਂ ਨੂੰ ਆਪਣਾ ਆਧਾਰ ਬਣਾਏਗਾ ਤਾਂ ਸਹਿਜੇ ਹੀ ਉਸਨੂੰ ਇਹ ਫਾਲਤੂ ਚੀਜ਼ਾਂ ਨਹੀਂ ਮੋਹ ਸਕਣਗੀਆਂ, ਕਿਉਂਕਿ ਜਦ ਸਾਹਿਬਾਂ ਦੇ ਚਰਨਾਂ ਦਾ ਰਸ ਆਵੇਗਾ ਤਾਂ ਹੋਰ ਰਸ ਨੇੜੇ ਨਹੀਂ ਆ ਸਕਣਗੇ।

(7) ਸਾਹਿਬਾਂ ਨੇ ਸਾਧੂ ਦੀ ਸੰਗਤ ਕਰਨ ਦੇ ਅਤਿਅੰਤ ਲਾਭ ਦਸੇ ਹਨ। ਸਾਡੇ ਵਰਗੇ ਅਨਜਾਣ ਬੁਧੀ ਵਾਲਿਆਂ ਲਈ ਸੰਤਾਂ ਨੂੰ ਪਛਾਣਨਾ ਮੁਸ਼ਕਲ ਹੋ ਜਾਏਗਾ। ਇਸ ਲਈ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਹੀ ਪੂਰਾ ਸਾਧ ਮੰਨੀਏ ਤਾਂ ਜੋ ਇਨ੍ਹਾਂ ਦਾ ਸੰਗ ਕਰੀਏ ਹਰ ਵੇਲੇ। ਆਖਿਰ ਜੋ ਵੀ ਵਿਅਕਤੀ ਸਾਧੂ ਮਿਲੇਗਾ ਕੁਝ ਕਹੇਗਾ ਹੀ ਨਾ, ਤੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਸਾਡੇ ਮਹਾਨ ਗੁਰੂ ਸਾਹਿਬਾਨ ਦੇ ਬਚਨਾਂ ਦੇ ਨਾਲ-ਨਾਲ ਮਹਾਨ ਤੇ ਉਤਮ ਜਨਾਂ ਦੇ ਬਚਨ ਸਾਡੀ ਅਗਵਾਈ ਕਰਨ ਲਈ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਸ਼ਕਲ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਾਨੂੰ ਦਿਤੇ। ਇਨ੍ਹਾਂ ਬਚਨਾਂ ਦੀ ਸੰਗਤ, ਇਨ੍ਹਾਂ ਨੂੰ ਹਰ ਘੜੀ ਚੇਤੇ ਰਖਣਾ ਹੀ "ਸਾਧ ਸੰਗ" ਹੈ ਤੇ ਜੇ ਅਸੀਂ ਸੁਖਮਨੀ ਸਾਹਿਬ ਪੜ੍ਹ ਕੇ ਵੀ ਵਹਿਮਾਂ ਵਿਚ ਪਏ ਹਾਂ ਤਾਂ ਵਜ੍ਹਾ ਇਹੋ ਹੀ ਹੈ ਕਿ ਸ਼ਬਦ ਦੀ ਵੀਚਾਰ ਤੇ ਕਮਾਈ ਨਹੀਂ ਕਰਦੇ।

(8) ਬ੍ਰਹਮ ਗਿਆਨੀ, ਪੂਰਨ ਗੁਰਸਿੱਖ, ਗੁਰੂ, ਹਰੀਜਨ, ਤੇ ਹਰੀ ਇਕੋ ਰੂਪ ਹੋ ਸਕਦੇ ਹਨ। ਘੜੀ-ਘੜੀ ਸਾਹਿਬਾਂ ਨੇ ਇਹ ਦਸਿਆ ਹੈ। ਬ੍ਰਹਮ ਗਿਆਨੀ ਦੇ ਲਛਣ ਦਸਦਿਆਂ ਸਾਹਿਬਾਂ ਨੇ ਸਾਰੇ ਉਹੀ ਲਛਣ ਦੱਸੇ ਹਨ ਜਿਹੜੇ ਹਰੀ ਦੇ ਹਨ, ਜਿਹੜੇ ਗੁਰੂ ਦੇ ਹਨ, ਜਿਹੜੇ ਸੰਤ ਦੇ ਵੀ ਹਨ, ਜਿਹੜੇ ਸਿੱਖ ਦੇ ਵੀ ਹਨ। ਮਤਲਬ ਇਹ ਕਿ ਸਿੱਖ, ਗੁਰੂ

ਤੇ ਹਰੀ ਬਣ ਸਕਦਾ ਹੈ ਜੇ ਹੁਕਮ ਮੰਨੇ, ਤਾਂ ਹੀ ਗੁਰੂ ਗੋਬਿੰਦ ਸਿੰਘ ਨੇ ਕਿਹਾ ਸੀ : ਖਾਲਸਾ ਮੇਰਾ ਸਤਿਗੁਰੂ ਪੂਰਾ। ਖਾਲਸੇ ਤੇ ਮੇਰੇ ਵਿਚ ਕੋਈ ਫਰਕ ਨਹੀਂ। ਲੋੜ ਹੈ ਕਮਾਈ ਦੀ।

(9) ਹੀਰੇ ਜਵਾਹਰਾਤ ਨਾਲੋਂ ਵਧ ਅਨਮੋਲ ਰਤਨ ਸਾਹਿਬਾਂ ਦੀ ਅਣਮੁਲੀ ਦਾਤ ਹਨ। ਅਪਰਸ, ਬੈਸਨੋ, ਭਗਉਤੀ, ਪੰਡਤ ਦੀਆਂ ਖਾਸੀਅਤਾਂ ਦਸ ਕੇ ਸਾਹਿਬ ਚੇਤਾਵਨੀ ਦਿੰਦੇ ਹਨ ਕਿ ਜੋ ਕੁਝ ਵੀ ਭਗਤੀ ਕਰਨੀ ਹੈ ਕੇਵਲ ਸੱਚ ਦੀ ਤੇ ਪਰਮਾਤਮਾ ਦੀ ਹੋਵੇ ਤੇ ਨਾਲੇ ਪੂਰਨ ਸੁਚਤਾ ਤੇ ਸਚਾਈ ਵਾਲੀ ਹੋਵੇ ਫਿਰ ਸਭ ਕੁਝ ਕਬੂਲ ਹੈ, ਅਸਲ ਵਿਚ ਉਪਦੇਸ਼ ਚਾਰੇ ਵਰਣਾਂ ਨੂੰ ਸਾਂਝਾ ਦੇਣ ਵਾਲਾ ਹੀ ਪੰਡਤ ਹੈ। ਜਿਸ ਅੰਦਰ ਪਾਰਬ੍ਰਹਮ ਦਾ ਨਿਵਾਸ ਹੈ ਉਸ ਨੂੰ ਸਭ ਦੁਨੀਆਂ ਦੀ ਸੋਝੀ ਹੈ। ਪਰ ਅਫਸੋਸ ਅਸੀਂ ਸੁਖਮਨੀ ਸਾਹਿਬ ਪੜ੍ਹ-ਪੜ੍ਹ ਕੇ ਆਪ ਤਾਂ ਸੁਖ ਲੈ ਹੀ ਨਹੀਂ ਸਕੇ, ਸਗੋਂ ਦੂਜੇ ਸਿੱਖਾਂ ਤੇ ਗੁਰਸਿੱਖਾਂ ਨਾਲ ਲੜਦੇ ਹੀ ਰਹਿੰਦੇ ਹਾਂ।

(10) ਕਈ ਕਰੋੜ ਕਿਸਮ ਦੇ ਲੋਕ, ਕਈ ਕਰੋੜ ਕਿਸਮ ਦੀਆਂ ਭਗਤੀਆਂ ਕਰਦੇ ਹਨ ਤੇ ਸਾਹਿਬ ਪ੍ਰਭੂ ਦੀ ਵਡਿਆਈ ਦਸਦਿਆਂ ਫੁਰਮਾਉਂਦੇ ਹਨ ਕਿ ਨਾਮ ਰਸ ਪੀ ਕੇ ਜਦ ਸਾਹਿਬ ਦਾ ਸਹਿਜ ਰਸ ਮਾਣਦੇ ਹਨ ਤਾਂ ਅਪਣੇ ਜਨ ਨੂੰ ਪ੍ਰਭੂ ਸਵਾਸ-ਸਵਾਸ ਸੰਭਾਲਦਾ ਹੈ। ਜਿਸ ਨੂੰ ਪ੍ਰਭੂ ਇਹ ਨਿਆ ਕਰੇ ਉਹੀ ਪਰਮੇਸ਼ਰ ਦਾ ਪਿਆਰਾ ਹੁੰਦਾ ਹੈ।

(11) ਸਾਹਿਬਾਂ ਦੀ ਅਪਾਰ, ਬੇਅੰਤ ਸਮਰਥਾ, ਬੰਦੇ ਦਾ ਬਿਲਕੁਲ ਨਿਰਭਰ ਹੋਣਾ, ਤੇ ਜਿਵੇਂ ਸਾਹਿਬ ਨਚਾਵੇ ਉਵੇਂ ਨਚਣਾ ਦਰਸਾਉਂਦੇ ਹਨ। ਅਸੀਂ ਦਿਨ ਰਾਤ ਇਹੋ ਗੱਲ ਜ਼ਿੰਦਗੀ ਵਿਚ ਵੇਖਦੇ ਹਾਂ ਪਰ ਸੁਖਮਨੀ ਸਾਹਿਬ ਪੜ੍ਹ ਕੇ ਸਾਹਿਬ ਦੀ ਰਜ਼ਾ ਵਿਚ ਰਹਿਣ ਦੀ ਥਾਂ ਸਾਹਿਬਾਂ ਨੂੰ ਆਪਣੀ ਮਰਜ਼ੀ ਕਰਨ ਲਈ ਮਜਬੂਰ ਕਰਨ ਦੇ ਯਤਨ ਕਰਦੇ ਹਾਂ, ਜਦ ਇੰਝ ਨਹੀਂ ਹੁੰਦਾ ਤਾਂ ਦੁਖੀ ਹੁੰਦੇ ਹਾਂ।

(12) ਚਾਹੀਦਾ ਤਾਂ ਸੀ ਕਿ ਸੁਖਮਨੀ ਸਾਹਿਬ ਪੜ੍ਹ ਕੇ ਆਕੜ ਰਹਿਤ ਹੋ ਜਾਂਦੇ ਤੇ ਹਮੇਸ਼ਾਂ ਹੀ ਆਪਣੇ ਆਪ ਨੂੰ ਸਾਹਿਬਾਂ ਦੇ ਹਵਾਲੇ ਕਰਕੇ ਆਪ ਕੀੜੇ ਬਣ ਜਾਂਦੇ। ਪਰ ਹੋਇਆ ਕੀ, ਅਸੀਂ ਸਾਹਿਬਾਂ ਦੀ ਚੇਤਾਵਨੀ ਤੇ ਫਿਟਕਾਰਾਂ ਸੁਣ-ਸੁਣ ਕੇ ਵੀ ਆਕੜ ਕਰਦੇ ਰਹੇ। ਸੁਣੋ, ਸਾਹਿਬ ਤਾਂ ਇਹ ਕਹਿੰਦੇ ਹਨ ਕਿ ਆਕੜ ਕਰਨ ਵਾਲਾ ਨਰਕਾਂ ਵਿਚ ਜਾਏਗਾ, ਭਸਮ ਹੋ ਜਾਏਗਾ। ਉਹ ਮੂਰਖ ਹੈ, ਅੰਧਾ ਹੈ, ਅਗਿਆਨੀ ਹੈ। ਵਾਹਿਗੁਰੂ ਜਾਣੇ ਅਸੀਂ ਗੁਰੂ ਨੂੰ ਕੀ ਸਮਝਦੇ ਹਾਂ—ਜਾਦੂ ਜਾਂ ਕਰਮਕਾਂਡ, ਅਮਲ ਕਰੇ ਬਗੈਰ ਸੁਖ ਲੋੜਦੇ ਹਾਂ।

(13) ਸਾਹਿਬਾਂ ਨੇ ਵਾਰ-ਵਾਰ ਸਮਝਾਇਆ ਹੈ ਕਿ ਨਿੰਦਾ ਕਰਨ ਵਾਲਾ ਸੜੇਗਾ, ਮਰੇਗਾ, ਦੁਖੀ ਹੋਵੇਗਾ ਤੇ ਫੇਰ ਸੰਤਾਂ ਦੀ ਨਿੰਦਾ ਤਾਂ ਬੇਹਦ ਦੁਖੀ ਕਰੇਗੀ। ਇਤਨੀ warnings ਹੁੰਦਿਆਂ ਹੋਇਆਂ ਵੀ, ਨਾਲੇ ਸੁਖਮਨੀ ਸਾਹਿਬ ਦੇ ਪਾਠ, ਨਾਲ ਘਰਾਂ ਵਿਚ ਨਿੰਦਿਆ, ਦਾ ਅਤਿਅੰਤ ਪਸਾਰਾ ਹੈ।

(14) ਸਾਹਿਬਾਂ ਨੇ ਇਕ ਪ੍ਰਭੂ ਦੀ ਅਰਾਧਨਾ ਦਾ ਸਹਾਰਾ ਲੈ ਕੇ ਮਨੁਖਾਂ ਦਾ ਸਹਾਰਾ ਲੈਣ ਤੋਂ ਮਨ੍ਹਾ ਕੀਤਾ ਤੇ guarantee ਦਿਤੀ ਕਿ ਸਾਰੀ ਸ੍ਰਿਸ਼ਟੀ ਦੇ ਮਾਲਕ ਦੀ ਅਰਾਧਨਾ

ਤੇ ਸਤਿਸੰਗਤ ਦਾ ਸਦਕਾ, ਆਪੇ ਮੇਲ ਲਵੇਗਾ ਪਰ ਪ੍ਰਭੂ ਨੂੰ ਅਸੀਂ ਖਿਡਾਉਣਾ ਸਮਝ ਕੇ ਆਪਣੀਆਂ ਕਰਤੂਤਾਂ ਪਸ਼ੂਆਂ ਵਾਲੀਆਂ ਰਖ ਕੇ ਵੀ ਸੁਖ ਦੀ ਉਮੀਦ ਵਿਚ ਰਹੇ।

(15) ਗੁਰੂ ਅਰਜਨ ਮਹਾਰਾਜ ਨੇ ਸਾਹਿਬਾਂ ਦੀ ਅਪਾਰ ਕਿਰਪਾਲਤਾ ਤੇ ਦਿਆਲਤਾ ਦਰਸਾਈ ਤੇ ਦਸਿਆ ਕਿ ਪ੍ਰਭੂ ਟੁਟੀਆਂ ਗੰਢ ਲੈਂਦੇ ਹਨ। ਸਾਡੇ ਇਖਤਿਆਰ ਕੁਝ ਨਹੀਂ, ਜੀਣ ਦੀ ਆਕੜ ਦਾ ਕੋਈ ਲਾਭ ਨਹੀਂ। ਹਰੀ ਨਾਮ ਹੀ ਸਾਡਾ ਆਸਰਾ ਹੈ। ਆਪਣਾ ਆਪ ਅਰਪਨ ਕਰਕੇ ਗੁਰੂ ਚਰਨਾਂ ਵਿਚ ਜੁੜਨ ਦੀ ਲੋੜ ਹੈ। ਪਰ ਅਸਾਂ ਕੁਝ ਨਾ ਕੀਤਾ।

(16) ਨਾਮ ਦੀ ਵਡਿਆਈ ਤੇ ਉਸੇ ਨਾਮ ਵਿਚ ਸਾਰੀ ਦੁਨੀਆਂ ਨੂੰ ਹੋਈ ਦਸ ਕੇ ਸਾਹਿਬਾਂ ਦਸਿਆ ਸਭੋ ਕੁਝ ਨਾਮ ਦੇ ਆਸਰੇ ਹੈ। ਨਾਮ ਕੀ ਹੈ ? **ਨਾਮ ਸਵਾਸ-ਸਵਾਸ ਪ੍ਰਭੂ ਦੀ ਯਾਦ ਵਿਚ ਰਹਿ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਚੁਗਲੀ, ਨਿੰਦਾ, ਬੇਈਮਾਨੀ, ਰਿਸ਼ਵਤ, ਬਲੈਕ ਪੈਸਾ ਤੇ ਹੋਰ ਸਭ ਵਿਕਾਰਾਂ ਨੂੰ ਗੁਰੂ ਪ੍ਰੇਮ ਨਾਲ ਕਾਬੂ ਕਰਕੇ ਆਪਣੇ ਆਪ ਨੂੰ ਗੁਰੂ ਦੇ ਬੂਹੇ ਤੇ ਢਠੇ ਹੋਏ ਜਾਣਨਾ ਨਾਮ ਹੈ।** ਇਹੋ ਜਿਹਾ ਨਾਮ ਜਪਣ ਨਾਲ ਦੁਖ ਮਿਟਦਾ ਹੈ, ਘੋਟੇ ਨਾਲ ਨਹੀਂ। ਵਾਹਿਗੁਰੂ ਸੱਚ ਦਾ ਪ੍ਰਤੀਕ ਹੈ ਤੇ ਸਤਿ ਸਰੂਪ ਵਾਹਿਗੁਰੂ ਹੀ ਸਾਡੇ ਪਿਆਰ ਦਾ ਅਧਿਕਾਰੀ ਹੈ। ਮਤਲਬੀ, ਕਰਮਕਾਂਡੀ ਪੂਜਾ ਨਹੀਂ। ਜਿਹੜਾ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ ਸਤਿਗੁਰੂ ਉਸ ਨੂੰ ਸਰਬ ਲੋਕ ਦਾ ਦਾਤਾ, ਉਹਦੀ ਸ਼ਰਨ ਵਿਚ ਸਭ ਸੁਖ, ਉਹਦੇ ਦਰਸ਼ਨਾਂ ਨਾਲ ਪਾਪਾਂ ਦਾ ਮਿਟਣਾ ਦਸਦੇ ਹਨ। ਮਤਲਬ ਇਹ ਕਿ ਕਮਾਈ, ਕਮਾਈ, ਕਮਾਈ ਜਾਂ ਅਮਲੀ ਜੀਵਨ, ਅਮਲੀ ਜੀਵਨ ਤੇ ਜ਼ੋਰ ਹੈ ਭੇਖ ਤੇ ਨਹੀਂ।

(18) ਗੁਰੂ, ਸਿੱਖ ਦਾ ਰਿਸ਼ਤਾ ਕਮਾਲ ਹੈ—ਗੁਰੂ ਕੀ ਕਰਦਾ ਹੈ, ਕੀ ਕਰ ਸਕਦਾ ਹੈ ਪਰ ਅਸੀਂ ਕੇਵਲ ਗੁਰੂ ਦੀਆਂ ਵਡਿਆਈਆਂ ਸੁਣ ਕੇ, ਦੇਖ ਕੇ ਨਿਹਾਲ ਹੁੰਦੇ ਹਾਂ ਤੇ ਕਿਉਂ ਨਾ ਹੋਈਏ ? ਪਰ ਗੁਰੂ ਦੇ ਹੁਕਮਾਂ ਨੂੰ ਨਹੀਂ ਅਪਨਾਂਦੇ ਜੀਵਨ ਅੰਦਰ। ਗੁਰੂ ਕੀ ਕਰਦਾ ਹੈ ? ਬੰਧਨ ਕਟਦਾ ਹੈ, ਪ੍ਰਿਤਪਾਲਣਾ ਕਰਦਾ ਹੈ। ਪੁਠੀ ਮਤਿ ਖਤਮ ਕਰ ਦਿੰਦਾ ਹੈ। ਹਲਤ-ਪਲਤ ਸਵਾਰਦਾ ਹੈ ਪਰ ਕਦੋਂ ? ਜਦ ਸਿੱਖ ਆਪਣਾ ਆਪ ਗੁਰੂ ਅਗੇ ਵੇਚ ਦਿੰਦਾ ਹੈ। ਅਸੀਂ ਕਾਰਜ ਰਾਸ ਤਾਂ ਚਾਹੁੰਦੇ ਹਾਂ ਪਰ ਮਨ ਗੁਰੂ ਨੂੰ ਵੇਚਣਾ ਨਹੀਂ ਚਾਹੁੰਦੇ। ਗੁਰੂ-ਸਿੱਖ ਦਾ contract ਇਕ ਤਰਫਾ ਨਹੀਂ, ਭਾਵੇਂ ਗੁਰੂ ਦੀ grace ਕਿਰਪਾ-ਰਹਿਮ-ਤਰਸ ਹਮੇਸ਼ਾਂ ਇਕ ਤਰਫਾ ਹੈ, ਸਿੱਖ ਕੋਲ ਹੈ ਹੀ ਕੀ ਦੇਣ ਜੋਗਾ। ਪਰ ਜੋ ਕੁਝ ਵੀ ਹੈ ਉਹ ਭੇਟਾ ਕਰੇ, ਮਨ ਕਰਕੇ ਇਕ ਕਦਮ ਚਲੇ ਤਾਂ ਸਤਿਗੁਰੂ ਕਰੋੜ ਕਦਮ ਚਲ ਕੇ ਆਪ ਲੈਣ ਆਉਂਦੇ ਹਨ।

(19) ਸਾਹਿਬ ਕਹਿੰਦੇ ਹਨ ਹਰਿ ਧਨ ਹੀ ਬੀਜੋ ਹਰਿ ਧਨ ਹੀ ਸੰਚਹੁ, ਕੋਈ ਬਿਘਨ ਨਹੀਂ ਲਗੇਗਾ। ਝੂਠੇ ਪਸਾਰੇ ਵਿਚ, ਅਡੰਬਰਾਂ ਵਿਚ ਨਾ ਰਹੁ, ਪਰ ਅਸੀਂ ਸਾਰਾ ਪਸਾਰਾ ਝੂਠ ਦਾ ਰਚ ਕੇ ਕਹਿੰਦੇ ਹਾਂ ਕਿ ਸਤਿਗੁਰੂ ਸੁਖ ਵਰਤਾਏ। ਝੂਠਾ ਧਨ, ਬੇਈਮਾਨੀ ਦਾ ਇਕਠਾ ਕਰਕੇ ਸੁਖ ਲੋੜਦੇ ਹਾਂ। ਕਿਵੇਂ ਸੁਖ ਮਿਲ ਸਕਦਾ ਹੈ ?

(20) ਸਾਹਿਬਾਂ ਨੇ ਬੇਨਤੀ ਕਰਨ ਦੀ ਜਾਚ ਦਸੀ ਕਿ ਧਕੇ ਖਾ-ਖਾ ਕੇ ਕਈ ਜਨਮਾਂ ਤੋਂ ਕਹਿ ਦੇਈਏ, ਸਾਹਿਬ ਹੁਣ ਸਦਾ ਲਈ ਭਗਤੀ ਵਿਚ ਲਾ ਲੈ। ਮੰਗਤੇ ਬਣੇ ਰਹੀਏ।

ਨਾਮ ਦੀ ਜਾਚਨਾ, ਤੇ ਕੇਵਲ ਨਾਮ ਦੀ ਜਾਚਨਾ ਕਰੀਏ। ਅਸੀਂ ਮਾਇਆ ਦੇ ਪਸਾਰਿਆਂ ਲਈ, ਮੁੰਡੇ-ਕੁੜੀਆਂ ਲਈ, ਕੁਰਸੀਆਂ ਲਈ, ਝੂਠੇ ਰਿਵਾਜਾਂ ਲਈ, ਸੁਖਮਨੀ ਸਾਹਿਬ ਦਾ ਮਤਲਬੀ ਪਾਠ ਕੀਤਾ। ਸੁਖ ਹੋ ਜਾਏ, ਸਾਹਿਬਾਂ ਨੇ ਕਿਹਾ ਸੀ—

"ਸਾਰੇ ਬੈਕੁੰਠ ਤੇ ਮੁਕਤੀ ਮਿਲੇਗੀ ਜਿਹੜਾ ਨਿਮਖ ਹਰੀ ਗੁਣ ਗਾਏਗਾ"

ਵਾਜੇ-ਜੋੜੀਆਂ ਵਜਾਂਦਿਆਂ ਸਾਡੇ ਹਥ ਘਿਸ ਗਏ, ਬਾਣੀ ਪੜ੍ਹਦਿਆਂ ਗਲੇ ਸੁਕ ਗਏ, ਕਲੇਸ਼ਾਂ ਦੇ ਪਿਟਣਿਆਂ ਵਿਚੋਂ ਨਾ ਨਿਕਲ ਸਕੇ। ਕਿਉਂਕਿ ਸਭ ਕੁਛ ਹਉਮੈ ਤੇ ਵਡਿਆਈ ਵਿਚ, ਤੇ ਮਾਇਆ ਦੇ ਬੰਧਨਾਂ ਵਿਚ ਹੀ ਕੀਤਾ।

(21) ਸਾਹਿਬਾਂ ਨੇ ਕਿਹਾ ਕਿ ਉਹ ਬੇਅੰਤ ਤੇ ਮਹਾਨ ਬੇਸ਼ੁਮਾਰ ਹੈ, ਅਸੀਂ ਵਾਹਿਗੁਰੂ ਨੂੰ ਹਦ ਵਿਚ ਲੈਣ ਦੀ ਕੋਸ਼ਿਸ਼ ਕਰਦਿਆਂ ਧਰਮ ਦੇ ਝਗੜੇ ਪਾ ਲਏ। ਸਿੱਖਾਂ ਦੇ ਵਖ-ਵਖ ਫਿਰਕੇ, ਫਿਰ ਆਕੜ ਨਾਲ ਦੂਜੇ ਧਰਮਾਂ ਦੀ ਨਿੰਦਿਆ, ਫਿਰ ਵਡਿਆਈ ਹੇਠ ਧਰਮ ਦਾ ਆਰਾਮ ਬਣਾ ਕੇ, ਸੁਖ ਲੋੜਦੇ ਸਾਂ, ਸੁਖ ਕਿਵੇਂ ਹੋਵੇ ?

(22) ਹਰਿਨਾਮ ਹਿਰਦੇ ਵਿਚ, ਪ੍ਰਭੂ ਦੀ ਕਿਰਪਾ ਤੇ ਵਿਸ਼ਵਾਸ, ਤੇ ਨਿਰਭਉ ਵਾਹਿਗੁਰੂ ਨੂੰ ਯਾਦ ਕਰਕੇ ਸਾਰੇ ਭਉ ਮਿਟਾਏ। ਇਹ ਹੈ message ਸੁਖਮਨੀ ਸਾਹਿਬ ਦਾ। ਨਾਲੇ ਗਰੰਟੀ, ਜਿਹੜਾ ਹਿਰਦੇ ਵਿਚ ਸਾਹਿਬਾਂ ਨੂੰ ਵਸਾਏਗਾ ਉਸ ਦੇ ਮੌਤ ਵੀ ਨੇੜੇ ਨਹੀਂ ਆਵੇਗੀ। ਪਰ ਅਸੀਂ ਮੁਖੋਂ ਹੀ ਹਰਿ-ਹਰਿ ਕਰਕੇ ਸੋਚਦੇ ਹਾਂ, ਸੁਖ ਮਿਲ ਜਾਏ ਭਾਵੇਂ ਕਰਮ ਸਾਰੇ ਹੀ ਕਪਟੀਆਂ ਵਾਲੇ ਕਰੀਏ।

(23) ਗੁਰੂ ਦੀ ਕਿਰਪਾ ਨਾਲ ਸਾਰੇ ਅੰਧੇਰੇ ਦੂਰ ਹੋਏ ਤੇ ਗਿਆਨ ਪ੍ਰਗਟ ਹੋਇਆ:

(a) ਤੂੰ ਹੀ ਤੂੰ ਹੈਂ।

(b) ਮੈਂ ਕੁਝ ਵੀ ਨਹੀਂ।

(c) ਮੈਂ ਨਿਰਵੈਰ ਬਣਨਾ ਹੈ।

(d) ਮੈਂ ਸਭ ਨੂੰ ਪਿਆਰ ਕਰਨਾ ਹੈ।

(e) ਮੈਂ ਸਵਾਸ-ਸਵਾਸ ਨਾਮ ਜਪਣਾ ਹੈ।

ਹਾਂ, ਮੈਂ ਤਾਂ ਉਹੋ ਜਿਹਾ ਇਨਸਾਨ ਸਿੱਖ, ਜਗਿਆਸੂ, ਪ੍ਰੇਮੀ, ਹਰਮਨ ਪਿਆਰਾ ਬਣਨਾ ਸੀ, ਜਿਹੜਾ 23ਵੀਂ ਅਸ਼ਟਪਦੀ ਵਿਚ 8ਵੀਂ ਪਉੜੀ ਵਿਚ ਦਸਿਆ ਹੈ। ਆਪਣੇ ਗੁਰੂ ਦੇ ਚਰਨਾਂ ਨੂੰ ਪਕੜ ਕੇ ਬਣਨਾ ਸੀ ਐਸਾ ਜਨ, ਜਿਹੜਾ ਨਾਮ ਜਪ-ਜਪ ਕੇ ਧੰਨਵੰਤ, ਕੁਲਵੰਤ, ਪਤਵੰਤ, ਬਣ ਜਾਂਦਾ ਹੈ। ਜਿਸ ਵਿਚ ਹਰ ਵੇਲੇ ਭਗਵੰਤ ਵਸਦਾ ਹੈ। ਮੇਰੇ ਆਉਣ ਦਾ ਮਤਲਬ ਹੀ ਤਾਂ ਸੀ ਜੇ ਮੇਰੇ ਨਾਲ ਹੋਰ ਲੋਕੀਂ ਨਾਮ ਜਪਣ ਲਗ ਪੈਂਦੇ, ਤੇ ਤਾਂ ਮੈਂ ਸਭ ਨੂੰ ਢੰਡੋਰਾ ਦੇ ਕੇ ਕਹਿ ਸਕਦਾ, ਓ ਦੁਨੀਆਂ ਦੇ ਲੋਕੋ ਮੇਰਾ ਤਜਰਬਾ ਜੇ, ਮੈਂ ਸੁਖਮਨੀ ਸਾਹਿਬ ਪੜ੍ਹ ਕੇ ਗੁਰੂ ਅਰਜਨ ਦੀ ਧੂੜੀ ਮਥੇ ਤੇ ਲਾ ਕੇ ਕਹਿੰਦਾ ਹਾਂ:

*ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥*
*ਆਪਿ ਮਿਲਾਇ ਲਏ ਪ੍ਰਭੁ ਸੋਇ ॥* *(ਪੰਨਾ ੨੯੪)*

ਮੈਂ ਮੂਰਖ, ਪਾਖੰਡੀ, ਕੁਤਾ, ਵਡਿਆਈਆਂ ਦੀ ਭੁਖ ਵਿਚ ਲੀਨ, ਗੁਰੂ ਘਰ ਤੋਂ ਦੂਰ, ਕੇਵਲ ਬੇਈਮਾਨੀ-ਬਲੈਕ ਕਰਕੇ, ਤੇ ਮੋਹ ਮਾਇਆ ਨਿੰਦਾ, ਚੁਗਲੀ ਦੇ ਸਿਆਪਿਆਂ

ਵਿਚ ਫਸਿਆ ਹੋਇਆ, ਬਗੈਰ ਅਮਲੀ ਜੀਵਨ ਦੇ, ਬਗੈਰ ਆਪਣਾ ਆਪ ਅਰਪਨ ਕਰਕੇ ਸੁਖਮਨੀ ਸਾਹਿਬ ਵਿਚੋਂ ਸੁਖ ਲੋੜਨ ਲੱਗਾ। ਗਿਆਨ ਪਾ ਕੇ ਅਗਿਆਨੀ, ਸੁਖੀ ਹੋ ਕੇ ਦੁਖੀ, ਸੁਜਾਖਾ ਹੋ ਕੇ ਅੰਧਾ ਹੋ ਗਿਆ।

(24) ਸਾਹਿਬਾਂ ਦਾ ਫੈਸਲਾ, ਸਵਾਸ-ਸਵਾਸ ਵਾਹਿਗੁਰੂ ਦੀ ਯਾਦ ਕਰਨ ਵਾਲੇ ਨੂੰ ਚਿੰਤਾ ਨਹੀਂ ਹੋਏਗੀ—ਮੈਂ ਆਪ ਦੇਖਿਆ ਹੈ ਕਈ ਸੁਖਮਨੀ ਸਾਹਿਬ ਦੇ ਪਾਠ ਕਰਨ ਵਾਲੇ ਚਿੰਤਾ ਵਿਚ ਲੀਨ ਹਨ।

ਹੋਰ ਫੈਸਲਾ :

(ੳ) ਪ੍ਰਭੂ ਚੇਤੇ ਉਸ ਨੂੰ ਆਵੇਗਾ ਜਿਹੜਾ ਪ੍ਰੀਤ ਲਾ ਕੇ ਸਾਹਿਬ ਦੀ ਗੱਲ ਸੁਣ ਕੇ ਵਸਾਏਗਾ।

(ਅ) ਦੁਖ, ਰੋਗ, ਭੈ, ਭਰਮ ਉਨ੍ਹਾਂ ਦੇ ਮਿਟ ਜਾਣਗੇ। ਕੰਮ ਨਿਰਮਲ ਹੋਣਗੇ, ਉਨ੍ਹਾਂ ਦੀ ਸ਼ੋਭਾ ਹੋਵੇਗੀ. ਜਿਹੜੇ ਸੁਖਮਨੀ ਸਾਹਿਬ ਨੂੰ ਗ੍ਰਹਿਣ ਕਰਨਗੇ ਕਿਉਂਕਿ ਇਹ ਗੁਣ ਹਨ ਇਸ ਬਾਣੀ ਵਿਚ।

ਪਰ, ਆਓ ਦ੍ਰਿੜ੍ਹ ਕਰ ਲਈਏ—ਇਹ ਤਾਂ ਹੀ ਹੋਏਗਾ ਜੇ ਸੁਖਮਨੀ ਸਾਹਿਬ ਪੜ੍ਹਨ ਵਾਲਾ :

(a) ਗੁਰੂ ਅਰਜਨ ਸਾਹਿਬ ਦੇ ਚਰਨਾਂ ਨੂੰ ਲਪਟ ਕੇ ਇਹ ਯਾਦ ਰਖੇਗਾ, *"ਤੇਰਾ ਕੀਆ ਮੀਠਾ ਲਾਗੈ ॥ (ਕੇਵਲ) ਹਰਿ ਨਾਮੁ ਪਦਾਰਥੁ ਨਾਨਕ ਮਾਂਗੈ ॥" (ਪੰਨਾ ੩੯੪)*

(b) ਦੁਖ-ਸੁਖ ਵਿਚ, ਗਰੀਬੀ-ਅਮੀਰੀ ਵਿਚ, ਇਕੋ ਜਿਹਾ ਪਿਆਰ ਕਰੇਗਾ ਸਾਹਿਬਾਂ ਨਾਲ।

(c) ਛੋਟੇ-ਵਡੇ, ਅਮੀਰ-ਗਰੀਬ, ਹਿੰਦੂ-ਮੁਸਲਮਾਨ ਨਾਲ, ਇਕੋ ਤਰੀਕੇ ਨਾਲ ਵਰਤੇਗਾ, ਨਿਰਵੈਰ ਰਵ੍ਹੇਗਾ।

(d) ਸਵਾਸ-ਸਵਾਸ ਨਾਮ ਜਪਣ ਦੀ ਪ੍ਰਤਿਗਿਆ ਕਰੇਗਾ।

(e) ਗੁਰੂ ਦੀ ਕਿਰਪਾ ਦੁਆਰਾ ਕੇਵਲ ਨਾਮ, ਤੇ ਹੋਰ ਕੁਝ ਵੀ ਨਹੀਂ, ਕਦੀ ਵੀ ਨਹੀਂ ਮੰਗੇਗਾ।

(f) ਬੇਈਮਾਨੀ, ਝੂਠ, ਨਿੰਦਿਆ, ਚੁਗਲੀ, ਪ੍ਰਾਈ ਇਸਤਰੀ/ਮਰਦ ਵਲ ਬੁਰੀ ਨਜ਼ਰ ਨਾਲ ਵੇਖਣਾ, ਇਨ੍ਹਾਂ ਸਾਰੇ ਵਿਕਾਰਾਂ ਤੋਂ ਛੁਟੀ ਮੰਗੇਗਾ।

(g) ਸੁਚਾ ਸਚਾ ਵਿਉਹਾਰ ਤੇ ਵਿਉਪਾਰ ਕਰੇਗਾ, ਆਪਣਾ ਆਪ ਗੁਰੂ ਨੂੰ ਵੇਚੇਗਾ।

In brief, ਜਿਹੜਾ ਸੁਖਮਨੀ ਸਾਹਿਬ ਵਿਚ ਸਾਹਿਬਾਂ ਦੇ ਹੁਕਮਾਂ ਨੂੰ ਆਪਣੇ ਲਈ ਪਥਰ ਤੇ ਲਕੀਰ ਸਮਝ ਕੇ ਉਨ੍ਹਾਂ ਤੇ ਚਲਣ ਦੀ ਕੋਸ਼ਿਸ਼ ਕਰੇਗਾ ਤੇ ਨਿਮਰਤਾ ਨਾਲ ਸਤਿਗੁਰੂ ਦੀ ਕਿਰਪਾ ਮੰਗੇਗਾ, ਉਹ ਕਦੇ ਦੁਖੀ ਨਹੀਂ ਹੋਵੇਗਾ ਪਰ ਜਿਹੜਾ ਕੇਵਲ ਰਸਮ ਦੇ ਤੌਰ ਤੇ ਆਪਣੀਆਂ ਬੇਈਮਾਨੀਆਂ, ਕਮਜ਼ੋਰੀਆਂ ਨੂੰ ਢਕਣ ਲਈ ਸ਼ਰਧਾਹੀਣ, ਪ੍ਰੇਮਹੀਣ ਸੁਖਮਨੀ ਸਾਹਿਬ ਦੇ ਘੋਟੇ ਲਾਏਗਾ, ਉਹਦਾ ਕੁਝ ਨਹੀਂ ਬਣੇਗਾ। ਨਾ ਉਹ ਆਪਣਾ ਕੁਝ ਸਵਾਰੇਗਾ, ਨਾ ਦੂਜਿਆਂ ਲਈ ਮਿਸਾਲ ਕਾਇਮ ਕਰ ਸਕੇਗਾ। ਗੁਰੂ ਕਿਰਪਾ ਕਰੇ।

✡ ✡ ✡




ਸ. ਭਗਵੰਤ ਸਿੰਘ ਦਲਾਵਰੀ, ਮਸੂਰੀ ਵਿਖੇ ਇਕ ਇਕੱਠ ਨੂੰ ਸੰਬੋਧਨ ਕਰਦੇ ਹੋਏ।



ਇਕ ਪੁਰਾਣੀ ਤਸਵੀਰ 'ਚ ਸ. ਭਗਵੰਤ ਸਿੰਘ ਦਲਾਵਰੀ ਆਪਣੀ ਪੋਤਰੀ ਨਾਲ ।

# ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਬੇਗਮਪੁਰਾ ਸ਼ਹਿਰ

*ਭਗਤ ਰਵਿਦਾਸ ਜੀ ਦੇ ਲਫਜ਼ਾਂ ਵਿਚ*

ਕੁਝ ਆਦਤ ਜਿਹੀ ਬਣ ਗਈ ਸੀ ਕਿ ਅਸੀਂ ਸਾਰੇ ਬੰਦੇ ਇਕੋ ਪਿਤਾ ਦੇ ਬੱਚੇ ਹਾਂ ਤੇ ਕਦੇ ਖਿਆਲ ਵੀ ਨਹੀਂ ਸੀ ਆਇਆ ਕਿ ਮਾਨਵਤਾ ਦੀ ਬੋਲੀ ਵਿਚ ਕੋਈ ਉਚਾ-ਨੀਵਾਂ ਹੋ ਸਕਦਾ ਹੈ। ਪਰ 40 ਸਾਲਾਂ ਦੀ ਉਮਰ ਤੇ ਗੁਰੂ ਗ੍ਰੰਥ ਸਾਹਿਬ ਦੀ ਗੁਲਾਮੀ ਕਰਨ ਦਾ ਚਾਅ ਚੜ੍ਹ ਗਿਆ ਤੇ ਉਸ ਚਾਉ ਵਿਚ ਕਈ ਗੱਲਾਂ ਸੁਤੇ-ਸਿਧ ਹੀ ਅੰਦਰੋਂ ਪ੍ਰਗਟ ਹੋਣ ਲਗ ਪਈਆਂ ਕੇਵਲ ਇਨਸਾਨ ਹੋਣ ਦੇ ਨਾਤੇ, ਤੇ ਗੁਰੂ ਦੀ ਸਿਖਿਆ ਨੂੰ ਪਥਰ ਤੇ ਲਕੀਰ ਮੰਨਣ ਕਰਕੇ। ਮੈਂ ਹੁਣ 70 ਸਾਲਾਂ ਦਾ ਹਾਂ, ਤੇ ਪੂਰੀ ਤਰ੍ਹਾਂ ਮੰਨਦਾ ਹਾਂ ਕਿ ਬੰਦਾ ਪੂਰੀ ਤਰ੍ਹਾਂ ਭਗਤ ਰਵਿਦਾਸ ਜੀ ਦੇ ਦਸੇ "ਬੇਗਮਪੁਰਾ ਸ਼ਹਿਰ" ਵਿਚ ਸਦੀਵੀਂ ਜੀ ਸਕਦਾ ਹੈ ਜੇ ਕੇਵਲ ਗੁਰੂ ਦੇ ਹੁਕਮਾਂ ਦੇ ਆਧਾਰ ਤੇ ਜ਼ਿੰਦਗੀ ਢਾਲੇ। ਪਰ ਮੈਂ ਵੇਖਦਾ ਹਾਂ ਕਿ ਸਭ ਲੋਕ—ਸਿੱਖ ਵੀ ਤੇ ਸਿੱਖਾਂ ਵਿਚ ਵਖ-ਵਖ ਜਾਤੀਆਂ ਦੇ ਅੰਧੇਰੇ ਵਿਚ ਜੀਣ ਵਾਲੇ ਵੀ, ਕਥਿਤ ਉਚੀਆਂ ਜਾਤਾਂ ਵਾਲੇ ਤੇ ਕਥਿਤ ਦਲਿਤ ਸਿੱਖ ਵੀ ਦੁਖੀ, ਤਨਾਅ (tension) ਵਿਚ, ਖਿਝ ਵਿਚ, ਦਵੈਸ਼ ਵਿਚ, ਈਰਖਾ ਵਿਚ, ਤੇ ਹੰਕਾਰ ਵਿਚ, ਸੜ-ਸੜ ਕੇ ਜੀਉਂਦੇ ਹਨ। ਮਤਲਬ ਇਹ ਕਿ ਸਾਹ ਤਾਂ ਆਉਂਦਾ ਹੈ, ਪਰ ਅਸਲ ਵਿਚ ਉਹ ਮੋਏ ਹੋਏ ਹਨ। ਗੁਰੂ ਦਾ ਹੁਕਮ ਹੈ, *"ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ" (ਪੰਨਾ ੩੨੨)*, ਨਾਲ ਇਹ ਵੀ ਕਿਹਾ ਕਿ ਦੁਖ ਤਾਂ ਹੀ ਹੁੰਦਾ ਹੈ ਜਦ ਪ੍ਰਭੂ ਵਿਸਰ ਜਾਂਦਾ ਹੈ।

ਕਿਤਨੀ ਸ਼ਰਮਨਾਕ ਹਾਲਤ ਹੈ ਸਿੱਖ ਜਗਤ ਦੀ ਕਿ, ਭਾਵੇਂ ਸਾਡਾ ਲਾਸਾਨੀ ਸ਼ਹਿਨਸ਼ਾਹ ਅੰਮ੍ਰਿਤ ਪਿਲਾ ਕੇ ਕਹਿੰਦਾ ਹੈ ਕਿ ਅਸੀਂ ਸਾਰੇ ਸਿੱਖ ਹੁਣ ਖਾਲਸਾ ਬਣ ਗਏ ਹਾਂ, ਸਾਡੀ ਕੋਈ ਜਾਤ-ਪਾਤ ਨਹੀਂ, ਕੇਵਲ ਖਾਲਸਾ ਬਣ ਕੇ ਸਾਡੀ ਜਾਤ ਮਾਨਵਤਾ ਦੀ ਜਾਤ ਹੈ ਤੇ ਇਸ ਕਰਕੇ ਅਸੀਂ ਸਾਰੀ ਮਾਨਵਤਾ ਨੂੰ ਇਕੋ ਜਿਹਾ ਜਾਨਣਾ ਹੈ। ਮੈਂ ਤਾਂ ਸੋਚਦਾ ਹਾਂ ਕਿ ਜੋ ਕੋਈ ਸਿੱਖ, ਅੰਮ੍ਰਿਤਧਾਰੀ ਜਾਂ ਗੈਰ-ਅੰਮ੍ਰਿਤਧਾਰੀ, ਕਥਿਤ ਦਲਿਤ ਜਾਂ ਕਥਿਤ ਜੱਟ, ਖਤਰੀ, ਰਾਜਪੂਤ ਆਦਿ, ਦੁਨੀਆਂ ਦੇ ਕਿਸੇ ਹਿਸੇ ਵਿਚ ਰਹਿਣ ਵਾਲਾ, ਅਗਰ ਜਾਤ-ਅਭਿਮਾਨ ਵਿਚ, ਜਾਂ ਜਾਤ ਘਟੀਏਪੁਣੇ ਵਿਚ, ਅਪਣੇ ਆਪ ਨੂੰ ਉਚਾ ਜਾਂ ਨੀਵਾਂ ਗਿਣਦਾ ਹੈ ਤਾਂ ਉਹ ਸਿੱਖ ਹੀ ਨਹੀਂ। ਵੇਖੋ ਸਾਡੇ ਗੁਰੂ ਸਾਹਿਬਾਨ ਦੇ ਕਮਾਲ। ਗੁਰੂ ਨਾਨਕ ਨੇ ਮਾਨਵ ਦੀ ਬਰਾਬਰੀ ਦਾ ਮੁਢਲਾ ਸਬਕ ਸਿੱਖਾਂ ਨੂੰ ਸਿਖਾਇਆ। ਗੁਰੂ ਅਮਰਦਾਸ ਘੜੀ-ਘੜੀ ਕਹਿੰਦੇ ਹਨ ਜਾਤ ਦਾ ਗਰਬ ਕਰਨ ਵਾਲਾ ਮੂਰਖ-ਗੰਵਾਰ ਹੈ। ਗੁਰੂ ਅਰਜਨ ਦੇਵ ਜੀ ਨੇ ਸਾਰੇ ਭਗਤਜਨ—ਹਿੰਦੂ, ਮੁਸਲਮਾਨ ਤੇ ਕਥਿਤ "ਨੀਚ" ਜਾਤਾਂ ਵਾਲੇ, ਆਦਿ ਗ੍ਰੰਥ ਵਿਚ ਇਕੋ ਦਰਜੇ ਤੇ ਖੜੇ ਕਰ ਦਿਤੇ, ਪਰ ਹੋਰ ਕਮਾਲ ਕਿ, ਗੁਰੂ

ਗੋਬਿੰਦ ਸਿੰਘ ਮਹਾਰਾਜ ਨੇ ਭਾਵੇਂ ਸਾਨੂੰ ਪੰਜ ਕਕਾਰ ਦੇ ਕੇ ਵਖਰਾ ਨਿਆਰਾ ਖਾਲਸਾ ਬਣਾਇਆ, ਗੁਰੂ ਦੀ ਪਦਵੀ ਉਸੇ ਗ੍ਰੰਥ ਨੂੰ ਦੇ ਕੇ ਸਾਬਤ ਕੀਤਾ ਕਿ :

(1) ਸਿੱਖ ਜੋ ਗੁਰੂ ਗ੍ਰੰਥ ਸਾਹਿਬ ਨੂੰ ਮਥਾ ਟੇਕਦਾ ਹੈ, ਉਹ ਰਵਿਦਾਸ, ਕਬੀਰ, ਨਾਮਦੇਵ ਜੀ ਨੂੰ ਵੀ ਮਥਾ ਟੇਕਦਾ ਹੈ। **ਜਦ ਗੁਰੂ ਨੇ ਇਹ ਲੀਹਾਂ ਪਾ ਦਿਤੀਆਂ ਤਾਂ ਕੋਈ ਸਿੱਖ ਜੁਰਤ ਹੀ ਕਿਵੇਂ ਕਰ ਸਕਦਾ ਹੈ ਜਾਤ-ਪਾਤ ਦੇ ਕੋਹੜ ਵਿਚ ਯਕੀਨ ਰਖਣ ਦੀ ?** ਮੈਂ ਤਾਂ ਕਵ੍ਹਾਂਗਾ ਕਿ ਭਾਵੇਂ ਕੋਈ "ਉਚੀ" ਜਾਤ ਦਾ ਸਿੱਖ ਹੈ, ਭਾਵੇਂ ਕੋਈ ਕਥਿਤ ਦਲਿਤ, ਸਿੱਖ ਨੂੰ ਤਾਂ ਕਦੇ ਸਮਝਣਾ ਹੀ ਨਹੀਂ ਚਾਹੀਦਾ ਕਿ ਮੈਂ ਦਲਿਤ ਹਾਂ ਜਾਂ ਉਚਾ ਹਾਂ। ਕੇਵਲ ਗੁਰੂ ਦੀ ਰਹਿਮਤ ਨੂੰ ਮਹਿਸੂਸ ਕਰਦਿਆਂ ਭਗਤ ਰਵਿਦਾਸ ਵਾਂਗ ਕਹਿਣਾ ਚਾਹੀਦਾ ਹੈ:

*"ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥*
*ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥*
*ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥*
*ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥" (ਪੰਨਾ ੩੪੬)*

ਆਉ ਸਮਝੀਏ ਇਕ ਕਥਿਤ ਦਲਿਤ ਗੁਰੂ ਗ੍ਰੰਥ ਸਾਹਿਬ ਵਿਚੋਂ, ਸਾਡੇ ਵਰਗੇ ਕਥਿਤ ਉਚੇ ਪਰ ਵਿਚੋਂ ਦਲਿਤ ਲੋਕਾਂ ਨੂੰ, ਕਿਵੇਂ ਵੰਗਾਰਦਾ ਹੈ। ਭਗਤ ਰਵਿਦਾਸ ਜੀ ਯਤੀਮ ਵਾਂਗ ਆਪਣੇ ਆਪ ਨੂੰ ਗੁਲਾਮ, ਨੀਚ ਜਾਂ ਛੋਟਾ ਨਹੀਂ ਜਾਣਦੇ, ਸਗੋਂ ਡਟ ਕੇ ਕਹਿੰਦੇ ਹਨ—

- ਐ ਚਿਤਰਗੁਪਤ, ਜੋ ਲਿਖਣਾ ਹੈ ਲਿਖ ਲਉ ਮੇਰੇ ਬਾਰੇ।
- ਮੈਨੂੰ ਜਮਾਂ ਦਾ ਡੰਡ ਲਗ ਹੀ ਨਹੀਂ ਸਕਦਾ ਕਿਉਂਕਿ ਮੈਂ ਜੰਜਾਲਾਂ ਦੀ ਜ਼ਿੰਦਗੀ ਛਡ ਦਿਤੀ ਹੈ ਤੇ ਪ੍ਰਭੂ ਵਿਚ ਲੀਨ ਹਾਂ।
- ਇਹ ਦੁਨੀਆਂ ਦਾ ਰੰਗ ਤਾਂ ਕਚਾ ਹੈ (ਜਿਵੇਂ ਅਸੀਂ ਉਚ-ਨੀਚ ਦੇ ਝਗੜਿਆਂ ਵਿਚ ਪਏ ਹੋਏ ਹਾਂ) ਕਸੁੰਭੇ ਫੁਲ ਵਰਗਾ, ਸੋਹਣਾ ਤਾਂ ਲਗਦਾ ਹੈ, ਪਰ ਹਥ ਲਾਉ ਤਾਂ ਹੱਥ ਸੜਦਾ ਰਹਿੰਦਾ ਹੈ।
- ਪਰ ਮੇਰੇ ਰਮਈਏ (ਪ੍ਰਭੂ) ਦਾ ਰੰਗ ਪਕਾ ਹੈ ਮਜੀਠੇ ਵਾਂਗ, ਇਸ ਲਈ ਮੈਂ ਅਨੰਦ ਵਿਚ ਹਾਂ ਤੇ ਡਟ ਕੇ ਸਵੈ-ਮਾਣ ਨਾਲ ਰਹਿੰਦਾ ਹਾਂ—ਭਾਵੇਂ ਮੈਂ ਚਮਾਰ ਹਾਂ।

ਭਗਤ ਰਵਿਦਾਸ ਜੀ ਸਾਨੂੰ, ਕਥਿਤ ਉਚੇ ਤੇ ਕਥਿਤ ਦਲਿਤਾਂ ਨੂੰ, ਸਬਕ ਸਿਖਾ ਰਹੇ ਹਨ। ਜਿਹੜਾ ਪ੍ਰਭੂ ਨੂੰ ਯਾਦ ਕਰੇਗਾ ਤੇ ਆਪਣਾ ਆਪ ਮਿਟਾਏਗਾ ਪ੍ਰਭੂ ਪਿਆਰ ਵਿਚ, ਉਹ ਦ੍ਰਿੜ੍ਹਤਾ ਨਾਲ ਬੇਗਮਪੁਰਾ ਸ਼ਹਿਰ ਪਹੁੰਚ ਜਾਏਗਾ ਤੇ ਸਭ ਉਹ ਲੋਕ ਜੋ ਪ੍ਰਭੂ ਦੀ ਯਾਦ ਤੇ ਪਿਆਰ ਵਿਚ ਜੀਣਗੇ ਉਹ ਬੇਗਮਪੁਰੇ ਦੇ ਹਮਸ਼ਹਿਰੀ ਹੋਣਗੇ। ਵੇਖੋ, ਭਗਤ ਜੀ ਦਾ ਪ੍ਰਭੂ ਪਿਆਰ ਤੇ ਉਨ੍ਹਾਂ ਦੀ ਆਪਾ ਵਾਰੂ ਨਿਮਰਤਾ। ਸ਼ਬਦ ਦਾ ਹਵਾਲਾ ਦੇਂਦਾ ਹਾਂ, ਪਰ ਮਤਲਬ ਆਪਣੇ ਲਫਜ਼ਾਂ ਵਿਚ ਲਿਖਦਾ ਹਾਂ :

**ਪਹਿਲਾਂ ਪਿਆਰ**

*"ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ*
*ਸੁਜਸੁ ਪੂਰਿ ਰਾਖਉ"* *(ਪੰਨਾ ੬੯੪)*

ਭਗਤ ਜੀ ਇਤਨੇ ਰੰਗੇ ਹੋਏ ਹਨ ਪ੍ਰਭੂ ਵਿਚ ਕਿ ਕਹਿੰਦੇ ਹਨ ਵਾਹਿਗੁਰੂ, ਮੇਰਾ ਪਿਆਰ ਇਕ ਭੋਰਾ ਵੀ ਕਦੇ ਨਾ ਘਟੇ ਕਿਉਂਕਿ ਮੈਂ ਬੜੇ ਮਹਿੰਗੇ ਮੁਲ ਤੇ ਇਹ ਪਾਇਆ ਹੈ, ਆਪਣਾ ਆਪ ਪ੍ਰਭੂ ਦੇ ਹਵਾਲੇ ਕਰਕੇ। ਚਿਤ ਨਾਲ ਸਿਮਰਨ, ਅਖਾਂ ਚੋਂ ਪ੍ਰਭੂ ਦੇਖਦਾ ਹਾਂ, ਤੇ ਕੰਨਾਂ ਵਿਚ ਪ੍ਰਭੂ ਦਾ ਸੋਹਣਾ ਜਸ ਸੁਣਦਾ ਰਹਿੰਦਾ ਹਾਂ। ਵਾਹਿਗੁਰੂ ਦੇ ਚਰਨ ਹਿਰਦੇ ਵਿਚ ਵਸਾ ਕੇ ਮਨ ਨੂੰ ਮਸਤ ਕਰ ਲਿਆ ਹੈ ਤੇ ਜ਼ਬਾਨ ਨਾਲ ਅੰਮ੍ਰਿਤ ਪੀਂਦਾ ਹਾਂ ਰਾਮ ਨਾਮ ਬੋਲ ਕੇ। ਵਾਹਿਗੁਰੂ, ਸਾਧਸੰਗਤ ਬਿਨਾਂ ਪਿਆਰ ਉਪਜਦਾ ਨਹੀਂ, ਤੇ ਪਿਆਰ ਨਾ ਉਪਜੇ ਤਾਂ ਭਗਤੀ ਹੋ ਹੀ ਨਹੀਂ ਸਕਦੀ, ਰਵਿਦਾਸ ਦੀ ਬੇਨਤੀ ਸੁਣੋ-ਪ੍ਰਭੂ ਮੇਰੀ ਲਾਜ ਰਖ ਲਉ।

ਆਪ ਦੇਖੋਗੇ ਕਿ ਭਗਤ ਜੀ ਕੇਵਲ ਪ੍ਰੇਮਾ-ਭਗਤੀ ਵਿਚ ਹੀ ਲੀਨ ਨਹੀਂ ਸਗੋਂ ਉਨ੍ਹਾਂ ਦਾ ਰੋਮ-ਰੋਮ ਪ੍ਰਭੂ ਗਾਂਵਦਾ ਹੈ। ਸਾਧਸੰਗਤ ਵਿਚੋਂ ਇਹ ਭਗਤੀ ਤੇ ਪਿਆਰ ਮਿਲਦਾ ਹੈ—ਭਾਵੇਂ ਕੋਈ "ਦਲਿਤ" ਹੋਵੇ ਭਾਵੇਂ "ਉਚੀ ਜਾਤ" ਵਾਲਾ।

### ਨਿਮਰਤਾ ਆਪਾ ਵਾਰੂ

*"ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥"* (ਪੰਨਾ ੩੪੬)

ਭਗਤ ਜੀ ਕਿਸ ਤਰ੍ਹਾਂ ਨਿਮਾਣੇ, ਖੂਹ ਦੇ ਡਡੂ ਬਣ ਕੇ, ਆਪਣਾ ਆਪ ਮਿਟਾ ਕੇ, ਮਾਇਆ ਵਿਚ ਫਸੇ ਹੋਏ ਦਸ ਕੇ, ਮਿੰਨਤਾਂ ਕਰਦੇ ਹਨ—ਪ੍ਰਭੂ, ਤੂੰ ਸਾਰੀ ਦੁਨੀਆਂ ਦਾ ਮਾਲਕ ਹੈਂ, ਇਕ ਛਿਨ ਤਾਂ ਦਰਸ਼ਨ ਦੇ, ਵੇਖ ਮੈਂ ਖੂਹ ਦੇ ਡਡੂ ਵਾਂਗ ਦੇਸ਼-ਵਿਦੇਸ਼ ਕੁਛ ਨਹੀਂ ਸਮਝਦਾ, ਮਾਇਆ ਵਿਚ ਮੇਰਾ ਮਨ ਫਸ ਗਿਆ ਹੈ ਤੇ ਡਡੂ ਵਾਂਗ ਇਹੋ ਹੀ ਆਪਣਾ ਸਭ ਕੁਝ ਸਮਝ ਕੇ, ਹੋਰ ਕੋਈ ਆਰ-ਪਾਰ ਸੁਝਦਾ ਹੀ ਨਹੀਂ। ਵਾਹਿਗੁਰੂ ਮੇਰੀ ਮਤਿ ਹੀ ਮਾਰੀ ਗਈ ਹੈ, ਤੈਨੂੰ ਸਮਝ ਨਹੀਂ ਪਾਂਦਾ। ਕਿਰਪਾ ਕਰ ਮੇਰੇ ਸਾਹਿਬਾ, ਮੇਰੇ ਭਰਮ ਮੁਕ ਜਾਣ, ਤੂੰ ਮੈਨੂੰ ਸੁਮਤ ਦੇ ਕੇ ਆਪਣਾ ਆਪ ਸਮਝਾ ਦੇ। ਸਾਹਿਬਾ ਤੇਰੇ ਗੁਣ ਬੇਅੰਤ ਹਨ, ਵਡੇ-ਵਡੇ ਜੋਗੀ ਵੀ ਸਮਝ ਨਹੀਂ ਪਾਂਦੇ ਪਰ ਜੋ ਕੁਝ ਮੈਂ ਸਮਝਿਆ ਹੈ, ਕੇਵਲ ਪ੍ਰੇਮਾ-ਭਗਤੀ ਕਰਕੇ ਜਾਣਿਆ ਹੈ—ਰਵਿਦਾਸ ਚਮਾਰ ਇਹ ਦ੍ਰਿੜ੍ਹਤਾ ਨਾਲ ਕਹਿੰਦਾ ਹੈ।

ਹੈਰਾਨੀ ਦੀ ਗਲ ਹੈ ਕਿ ਇਕ ਪਾਸੇ ਭਗਤ ਜੀ ਖੁਲ੍ਹਮ-ਖੁਲ੍ਹਾ ਆਪਣੇ ਆਪ ਨੂੰ ਚਮਾਰ ਆਖਦੇ ਹਨ ਤੇ ਦੂਜੇ ਪਾਸੇ ਇਤਨੀ ਨੇੜਤਾ ਪ੍ਰਭੂ ਨਾਲ, ਇਤਨੀ ਨਿਡਰਤਾ ਲੋਕਾਂ ਸਾਂਵੇ। ਪਰ ਇਹ ਕਿਵੇਂ ਹੁੰਦਾ ਹੈ, ਆਪ ਭਗਤ ਜੀ ਦਸਦੇ ਹਨ। ਪ੍ਰਭੂ ਨਾਲ ਕੋਈ "ਦਲਿਤ" ਨਹੀਂ, ਕੋਈ "ਉਚਾ" ਨਹੀਂ, ਕੋਈ "ਚਮਾਰ" ਨਹੀਂ, ਕੋਈ "ਜੱਟ" ਨਹੀਂ, "ਭਾਪਾ" ਨਹੀਂ, ਸਭ ਬਰਾਬਰ ਉਸ ਦੇ ਬਚੇ ਹਨ ਤੇ ਜਦ ਭਗਤ ਜੀ ਇਹ ਜਾਣ ਲੈਂਦੇ ਹਨ ਤਾਂ ਉਹ ਬੇਗਮਪੁਰਾ ਵਿਚ ਵਸਣਾ ਸ਼ੁਰੂ ਕਰ ਦੇਂਦੇ ਹਨ, ਇਤਨੇ ਪਿਆਰ ਦੀ ਮਸਤੀ ਵਿਚ ਕਿ ਇਹ ਵੀ ਕਹਿ ਜਾਂਦੇ ਹਨ :

*"ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥*
*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥"* (ਪੰਨਾ ੪੮੬)

ਕੀ ਹੋਇਆ ਜੇ ਮੇਰੇ ਤਨ ਦੇ ਟੁਕੜੇ ਹੋ ਜਾਣ, ਪਰ ਮੈਨੂੰ ਇਕੋ ਡਰ ਹੈ ਕਿਤੇ ਤੇਰਾ-

ਮੇਰਾ ਪਿਆਰ ਨਾ ਟੁਟ ਜਾਏ। ਗੁਰੂ ਅਰਜਨ ਦੇਵ ਮਹਾਰਾਜ ਨੇ ਕਮਾਲ ਕਰ ਦਿਤਾ ਜਦ ਕਥਿਤ ਦਲਿਤ ਭਗਤਾਂ ਨੂੰ ਪੂਰੀ ਬਰਾਬਰੀ ਨਾਲ ਸਿੱਖਾਂ ਦੇ ਗ੍ਰੰਥ ਵਿਚ ਪਾਇਆ ਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਹੋਰ ਕਮਾਲ ਕੀਤਾ—ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਮਿਲਾ ਕੇ "ਗ੍ਰੰਥ" ਨੂੰ "ਗੁਰੂ ਗ੍ਰੰਥ ਸਾਹਿਬ" ਬਣਾ ਦਿਤਾ ਜੁਗੋ ਜੁਗ ਅਟਲ। ਗੁਰੂ ਰਾਮਦਾਸ ਜੀ ਦੇ ਸ਼ਬਦ ਵਿਚ ਗੱਲ ਯਾਦ ਆਉਂਦੀ ਹੈ, ਕੋਈ ਮੇਰਾ ਪ੍ਰੀਤਮ ਮਿਲਾ ਦੇਵੇ, ਸਾਹਿਬ ਕਹਿੰਦੇਂ ਹਨ, ਤੇ ਫਿਰ ਮੈਂ *"ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ" (ਪੰਨਾ ੭੫੭)* ਮਤਲਬ ਇਹ ਕਿ ਗੁਰੂ ਰਾਮਦਾਸ ਜੀ ਤਨ ਮਨ ਕਟ-ਕਟ ਕੇ ਅਗਨੀ ਵਿਚ ਜਲਾ ਕੇ, ਜੇ ਗੁਰੂ ਨੂੰ ਅਰਪਣ ਕਰਕੇ ਦਰਸ਼ਨ ਹੋ ਜਾਣ, ਤਾਂ ਵੀ ਸ਼ੁਕਰ ਹੈ, ਕਿਉਂਕਿ ਵਿਛੋੜੇ ਦਾ ਦਰਦ ਇਸ ਤੋਂ ਵੀ ਵਾਧੂ ਹੈ। ਠੀਕ ਇਸ ਤਰ੍ਹਾਂ ਭਗਤ ਰਵਿਦਾਸ ਜੀ ਆਖਦੇ ਹਨ ਕਿ ਤਨ ਦੇ ਟੁਕੜੇ ਹੋ ਜਾਣ ਨਾਲੋਂ ਜ਼ਿਆਦਾ ਦਰਦ ਹੈ ਪਿਆਰ ਦੇ ਟੁਟਣ ਦਾ।

ਆਉ ਹੁਣ ਬੇਗਮਪੁਰੇ ਦੀ ਸੈਰ ਕਰੀਏ,

*"ਬੇਗਮ ਪੁਰਾ ਸਹਰ ਕੋ ਨਾਉ"...... (ਪੰਨਾ ੩੪੫)*

ਭਗਤ ਜੀ ਕਹਿੰਦੇ ਹਨ ਕਿ ਮੈਂ ਉਸ ਬੇਗਮਪੁਰੇ ਸ਼ਹਿਰ ਵਿਚ ਰਹਿੰਦਾ ਹਾਂ, ਜਿਥੇ ਨਾ ਕੋਈ ਫਿਕਰ ਹੈ, ਨਾ ਟੈਕਸ ਲਗਦਾ ਹੈ, ਨਾ ਡਰ ਹੈ, ਨਾ ਗਲਤੀਆਂ ਨਾ ਘਾਟੇ। ਹੁਣ ਮੈਂ ਖੂਬ ਹਿਲ ਗਿਆ ਹਾਂ ਆਪਣੇ ਵਤਨ ਵਿਚ। ਉਥੇ ਸਦਾ ਹੀ ਸਲਾਮਤੀ ਹੈ, ਸੁਖ ਹੈ। ਉਸ ਸ਼ਹਿਰ ਦੀ ਪਾਤਸ਼ਾਹੀ ਸਦਾ ਰਹਿਣ ਵਾਲੀ ਹੈ, ਤੇ ਅਵਲ ਨੰਬਰ ਤੇ ਹੈ, ਉਥੇ ਦੂਜੇ, ਤੀਜੇ ਨੰਬਰ ਦੀ ਗੱਲ ਹੀ ਨਹੀਂ। ਮੇਰਾ ਸ਼ਹਿਰ ਸਦਾ ਆਬਾਦ ਹੈ ਤੇ ਮਸ਼ਹੂਰ ਹੈ, ਉਥੇ ਮੇਰਾ ਵਾਹਿਗੁਰੂ ਸਦਾ ਰਹਿੰਦਾ ਹੈ, ਜਿਥੇ ਮਰਜ਼ੀ ਹੋਵੇ ਉਸ ਵਿਚ ਮੈਂ ਸੈਰ ਕਰਦਾ ਹਾਂ। ਪਹਿਲਾਂ ਦਾ ਜਾਣੂ ਹਾਂ, ਮੈਨੂੰ ਕੋਈ ਨਹੀਂ ਰੋਕਦਾ। ਸੁਤੰਤਰ ਹੋਇਆ ਰਵਿਦਾਸ ਚਮਾਰ ਕਹਿੰਦਾ ਹੈ ਜਿਹੜਾ ਮੇਰੇ ਸ਼ਹਿਰ ਵਿਚ ਰਹਿੰਦਾ ਹੈ, ਉਹੀ ਮੇਰਾ ਮਿਤਰ ਹੈ।

ਭਗਤ ਰਵਿਦਾਸ ਜੀ ਦੀ ਇਸ ਪ੍ਰੇਮਾਭਗਤੀ ਨੂੰ ਖਤਮ ਕਰਨ ਤੋਂ ਪਹਿਲਾਂ ਮੈਂ ਇਹੋ ਕਹਿਣਾ ਚਾਹੁੰਦਾ ਹਾਂ ਕਿ, **ਉਚੀਆਂ ਜਾਤਾਂ ਦੇ ਭਰਮ ਵਿਚ ਆਕੜਖਾਨੋ, ਕਥਿਤ ਦਲਿਤ ਰਵਿਦਾਸ ਤੋਂ ਸਿਖੋ ਤੇ ਉਹਨਾਂ ਮਹਾਨ ਗੁਰੂ ਸਾਹਿਬਾਨ ਦੇ ਅਹਿਸਾਨ ਨੂੰ ਨਾ ਭੁਲੋ ਜਿਨ੍ਹਾਂ ਕਰਕੇ ਸਾਡੇ ਕੋਲ ਪੂਰਨ ਗਿਆਨ ਹੈ ਤੇ ਸਾਡੇ ਅੰਦਰ ਹੀ ਬੇਗਮਪੁਰਾ ਸ਼ਹਿਰ ਹੈ, ਤੇ ਐ "ਦਲਿਤ" ਭਰਾਵੋ—ਜੇ ਤੁਸੀਂ ਸਿੱਖੀ ਦੀ ਗੱਲ ਸਮਝ ਲਵੋ ਤਾਂ ਤੁਹਾਨੂੰ ਯਕੀਨ ਹੋ ਜਾਏਗਾ ਕਿ ਤੁਸੀਂ "ਦਲਿਤ" ਨਹੀਂ, ਤੁਸੀਂ ਵੀ ਭਗਤ ਰਵਿਦਾਸ ਦੀ ਤਰ੍ਹਾਂ ਪ੍ਰੇਮਾਭਗਤੀ ਕਰਕੇ ਬੇਗਮਪੁਰੇ ਪਹੁੰਚ ਜਾਉਗੇ ਤੇ ਮੇਰੇ ਵਰਗੇ ਜਾਤ ਅਭਿਮਾਨਿਆਂ ਨੂੰ ਰਾਹ ਦਿਖਾ ਸਕੋਗੇ। ਬੇਗਮਪੁਰੇ ਦੇ ਵਾਸੀ ਬਣੋ "ਦਲਿਤ" ਨਹੀਂ।**

☆ ☆ ☆

# ਗੁਰੂ ਗ੍ਰੰਥ ਸਾਹਿਬ—ਪੂਰਾ ਗੁਰੂ

*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥*

"ਜਦ 40 ਸਾਲ ਵਿਕਾਰਾਂ, ਭਰਮਾਂ, ਮੂਨਖਤਾ ਦੇ ਹੁਲਾਰਿਆਂ ਤੇ ਦੁਨਿਆਵੀ "ਦੂਜੇ ਭਾਓ" ਵਿਚ ਲੰਘ ਗਏ ਤਾਂ ਮੇਰੇ ਮਾਲਕ ਨੂੰ ਤਰਸ ਆਇਆ। ਪਹਿਲਾਂ ਤਾਂ ਮੋਟਰਾਂ-ਕਾਰਾਂ, ਵਡੇ ਮਕਾਨ ਤੇ ਵਿਦੇਸ਼ਾਂ ਦੀਆਂ ਸੈਰਾਂ ਵਿਚ ਗਲਤਾਨ ਰਖਦਾ ਸੀ। ਫਿਰ ਉਸੀ ਮਾਲਕ ਨੇ ਕਉੜੀ ਦਵਾਈ ਪਿਲਾ ਕੇ ਆਪੇ ਹੀ depression ਲਿਆਂਦਾ, ਆਪੇ ਹੀ ਫਿਕਰਮੰਦ ਹੋਇਆ, ਆਪੇ ਹੀ ਇਲਾਜ ਕਰਾਇਆ, ਆਪੇ ਹੀ ਨਵਾਂ ਨਰੋਇਆ ਕਰਾਇਆ, ਤੇ ਆਪੇ ਹੀ ਆਪਣਾ ਪਿਆਰ ਲਾ ਦਿਤਾ। ਹੁਣ 30 ਸਾਲ (ਮਤਲਬ 10950 ਦਿਨ) ਹੋ ਗਏ ਹਨ ਤੇ ਘੰਟਿਆਂ, ਮਿੰਟਾਂ, ਸਕਿੰਟਾਂ ਖਿਣਾਂ ਦਾ ਤਾਂ ਲੇਖਾ ਹੀ ਨਹੀਂ ਪਰ ਮੇਰੇ ਕੰਤ ਨੇ ਕਦੇ ਵੀ ਉਸ ਪਿਆਰ ਵਿਚ ਤੋਟਾ ਨਹੀਂ ਲਿਆਂਦਾ, ਸਗੋਂ ਦਿਨ-ਦਿਨ ਚੜ੍ਹੇ ਸਵਾਈ ਕਰ ਉਸੇ ਤਰ੍ਹਾਂ ਪਿਆਰ ਵਧਾਂਦਾ ਗਿਆ", ਜਿਵੇਂ ਗੁਰੂ ਗੋਬਿੰਦ ਸਿੰਘ ਕਹਿੰਦੇ ਹਨ ਕਿ ਮੇਰੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਨੇ ਮੈਨੂੰ ਹਿਦਾਇਤ ਕੀਤੀ ਸੀ ਕਿ *"ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥ ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ ॥"*

*(ਦਸਮ ਗ੍ਰੰਥ)*

ਮਤੇ ਕੋਈ ਭਰਮਾਂ ਵਿਚ ਪੈ ਕੇ ਕੁਝ ਹੋਰ ਸਮਝ ਲਵੇ, "ਮੈਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਪਤੀ ਸਮਝਦੀ ਹਾਂ ਤੇ ਜਦ ਤੋਂ ਇਸ ਪਤੀ ਨੇ *"ਚਜ ਅਚਾਰ ਕਿਛੁ ਬਿਧਿ ਨਹੀ ਜਾਨੀ, ਬਾਂਹ ਪਕਰਿ ਪ੍ਰਿਅ ਸੇਜੈ ਆਨੀ" (ਪੰਨਾ ੩੭੨)* ਮੈਂ ਰੋਮ-ਰੋਮ ਵਿਚੋਂ ਨਿਕਲੇ ਮੰਗਲਗੀਤਾਂ ਦੀ ਝੁਰਨਾਰ, ਜਿਹੜੀ ਪਤੀ ਦੇ ਚਰਨਾਂ ਵਿਚੋਂ ਹੀ ਨਿਕਲਦੀ ਹੈ, ਦਾ ਸਹਾਰਾ ਲੈ ਕੇ ਤੇ ਪਰਤਖ ਪ੍ਰਗਟ ਗੁਰਾਂ ਕੀ ਦੇਹ ਮਹਿਸੂਸ ਕਰਦੀ ਹੋਈ ਡੰਕੇ ਦੀ ਚੋਟ ਨਾਲ ਆਖਦੀ ਹਾਂ—

*"ਆਂਗਨਿ ਮੇਰੈ ਸੋਭਾ ਚੰਦ ॥*
*ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥"*

*(ਪੰਨਾ ੩੭੨)*

ਇਕ ਵਾਰ ਗਾਂਧੀ ਜੀ ਨੂੰ ਕਿਸੇ ਪੁਛਿਆ—ਕੀ ਸਚਮੁਚ ਰਾਮ ਹੈ ?

ਗਾਂਧੀ ਜੀ ਮੁਸਕਰਾਏ ਤੇ ਕਹਿਣ ਲਗੇ—"ਤੂੰ ਤੇ ਮੈਂ ਗੱਲਾਂ ਕਰਦੇ ਬੈਠੇ ਹਾਂ, ਇਹ ਤਾਂ ਸ਼ਾਇਦ ਭੁਲੇਖਾ ਹੋਵੇ ਪਰ ਰਾਮ ਹੈ, ਇਸ ਵਿਚ ਕੋਈ ਭੁਲੇਖਾ ਨਹੀਂ, ਮੈਂ ਉਸ ਨੂੰ ਤੇਰੀ ਹੋਂਦ ਤੋਂ ਵਧ ਦੇਖਦਾ ਹਾਂ। ਨਾਲੇ ਜੇ ਮੇਰਾ ਨਕ ਵਢ ਦਿਤਾ ਜਾਏ ਤਾਂ ਸ਼ਾਇਦ ਮੈਨੂੰ ਦਰਦ ਨਾ ਹੋਵੇ, ਪਰ ਜੇ ਮੇਰਾ ਪ੍ਰਭੂ ਵਿਚ ਵਿਸ਼ਵਾਸ ਟੁਟ ਜਾਏ ਤਾਂ ਮੈਂ ਇਕ ਦਮ

ਮਰ ਹੀ ਜਾਵਾਂਗਾ।" ਇਸੇ ਤਰ੍ਹਾਂ ਹੀ ਮੈਂ ਆਖਦਾ ਹਾਂ ਕਿ ਜੇ ਕਦੇ ਮੇਰੀ ਬਦਕਿਸਮਤੀ ਨਾਲ ਮੇਰੇ ਮਨ ਵਿਚ ਇਕ ਖਿਆਲ ਵੀ ਆ ਜਾਏ ਕਿ ਗੁਰੂ ਗ੍ਰੰਥ ਸਾਹਿਬ ਮੇਰਾ ਪੂਰਨ ਗੁਰੂ ਜਾਗਦੀ ਜੋਤ, ਹਾਜ਼ਰਾ ਹਜ਼ੂਰ, ਜਾਹਿਰਾ ਜਹੂਰ, ਸਰਬ ਕਲਾ ਭਰਪੂਰ, ਮੇਰਾ ਆਪਣਾ ਪਤੀ ਨਹੀਂ, ਤਾਂ ਮੈਂ at once ਮਰ ਜਾਵਾਂਗੀ। ਪਰ ਮੇਰੀਓ ਸਖੀਓ ਸਹੇਲੀਓ ! ਮੇਰੇ ਪਤੀ ਦਾ ਕਮਾਲ ਇਹੋ ਹੈ ਕਿ ਜਦੋਂ ਦੀ ਮੈਂ ਉਨ੍ਹਾਂ ਦੀ ਬਾਂਹ ਪਕੜੀ, 10950 ਦਿਨਾਂ ਵਿਚ ਇਕ ਛਣ ਵੀ ਐਸਾ ਨਹੀਂ ਆਇਆ ਜਦੋਂ ਮੇਰੇ ਮਨ ਵਿਚ ਐਸਾ ਖਿਆਲ ਆਇਆ ਹੋਵੇ। ਇਸੇ ਲਈ ਜ਼ਿੰਦਾ ਹਾਂ, ਇਸੇ ਲਈ ਮੇਰਾ ਮਨ ਕਹਿੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਪਤਨੀ ਕਦੇ ਵੀ ਮਰ ਨਹੀਂ ਸਕਦੀ। ਜਿਸਮ ਦੇ ਟੁਕੜੇ-ਟੁਕੜੇ ਹੋ ਜਾਣਗੇ ਤਾਂ ਵੀ ਨਹੀਂ ਮਰ ਸਕਦੀ।

ਮੈਂ ਤਾਂ ਹੈਰਾਨ ਹਾਂ ਕਿ ਸਾਹਿਬਾਂ ਨੇ ਇਤਨੀ ਦੇਰ ਇਸੇ ਜਿਸਮ ਵਿਚ ਰਹਿਣ ਕਿਵੇਂ ਦਿਤਾ ਹੈ। 1430 ਪੰਨਿਆਂ ਦੀ ਪਵਿਤਰਤਾ ਦਾ ਸਿਰਤਾਜ, ਹਰ ਸ਼ਬਦ ਤੇ ਹਰ ਤੁਕ ਦੀ ਪਵਿਤਰਤਾ ਵਿਚੋਂ ਪੁਕਾਰ ਕੇ ਕਹਿੰਦਾ ਤਾਂ ਇਹ ਹੀ ਰਿਹਾ ਹੈ—

(1) ਤੂੰ ਮਰ ਜਾ, ਆਪਣਾ ਆਪ ਮਿਟਾ ਦੇ।

(2) ਸਭ ਦੀ ਚਰਨ ਧੂੜ ਬਣ ਕੇ ਮਰ ਕੇ ਜੀ।

(3) ਸਿਰ ਤਲੀ ਤੇ ਰਖ ਕੇ ਮੇਰੇ ਕੋਲ ਆ।

(4) ਮਰਨੇ ਵਿਚ ਗੜੂੰਦ ਹੋ ਜਾ।

(5) ਮੌਤ ਨੂੰ ਕਦੇ ਭੈੜਾ ਨਾ ਸਮਝੀਂ।

ਪਰ ਜਿਉਂ-ਜਿਉਂ ਵਕਤ ਲੰਘਦਾ ਹੈ, ਮੈਂ ਦੇਖੀ ਜਾ ਰਹੀ ਹਾਂ ਕਿ—

(1) ਮੈਨੂੰ ਹੋਰ ਉਚਾ, ਹੋਰ ਉਚਾ ਲਈ ਜਾ ਰਿਹਾ ਹੈ।

(2) ਲੋਕਾਂ ਨੂੰ ਮੇਰੀ ਚਰਨ-ਧੂੜ ਲੈਣ ਲਈ ਪ੍ਰੇਰ ਰਿਹਾ ਹੈ।

(3) ਸਿਰ ਮੇਰਾ ਹੋਰ ਉਚਾ ਕਰ ਰਿਹਾ ਹੈ।

(4) ਜੀਵਨ ਤੇ ਰਸ ਭਰਪੂਰ ਜੀਵਨ, ਸਿਖਾ ਰਿਹਾ ਹੈ।

(5) ਮੇਰੇ ਲਈ ਮੌਤ ਨੂੰ ਹੀ ਮਿਟਾ ਕੇ ਮੇਰੇ ਅਗੇ present ਰਖ ਰਿਹਾ ਹੈ।

ਮੈਂ ਰੋ ਪੈਂਦੀ ਹਾਂ, ਅਥਰੂ ਖਲੋ ਜਾਂਦੇ ਨੇ ਅਖਾਂ ਵਿਚ ਪੁਛਣ ਲਈ, ਸਾਹਿਬਾ ਕਹਿੰਦਾ ਤਾਂ ਕੁਝ ਹੋਰ ਸੈਂ ਤੇ ਮੇਰੇ ਨਾਲ ਸਭ ਕੁਝ ਉਲਟਾ ਹੋ ਰਿਹਾ ਹੈ। ਰੋਂਦੀ-ਰੋਂਦੀ ਦੀਆਂ ਅਖਾਂ ਵਿਚ ਆਣ ਵਸਦਾ ਹੈ ਤੇ ਆਪ ਅਖਾਂ ਪੂੰਝ ਕੇ ਕਹਿੰਦਾ ਹੈ "ਵੇਖ, ਜੋ ਹੋ ਰਿਹਾ ਹੈ ਬਿਲਕੁਲ ਠੀਕ ਉਸੇ ਦਾ result ਹੈ ਜੋ ਮੈਂ ਕਹਿੰਦਾ ਸਾਂ, ਕਿਉਂਕਿ ਤੂੰ ਮੇਰੀ ਪਤਨੀ ਕਰਕੇ ਹੀ ਜੀਂਵਦੀ ਹੈਂ। ਤੇਰੇ ਨਾਲ ਉਹ ਗੱਲਾਂ ਹੋ ਰਹੀਆਂ ਹਨ ਜੋ ਮੇਰੇ ਨਾਲ ਹੁੰਦੀਆਂ ਹਨ, ਜੇ ਕਦੇ ਆਪਣੀ ਹੋਂਦ ਵਿਚ ਆ ਗਈ ਤੇ ਇਸ ਮਾਣ ਵਿਚ ਖਿਆਲ ਆ ਗਿਆ ਕਿ ਮੈਂ ਆਪਣੇ ਪਤੀ ਦੀ ਪਤਨੀ ਹਾਂ ਤਾਂ ਹਾਲਤ ਉਹ ਹੀ ਹੋਵੇਗੀ, ਜਿਹੜੀ ਗੁਰੂ ਨਾਨਕ ਸਾਹਿਬ ਨੇ ਭੈਣੇ ਸਾਵਣ ਆਇਆ ਵਾਲੇ ਸ਼ਬਦ ਵਿਚ ਇਸਤਰੀ ਦੀ ਦਿਤੀ ਹੈ। ਬਾਹਵਾਂ ਸਮੇਤ ਬਾਹੀਆਂ ਨਾਲ ਪਲੰਘ ਤੇ ਬੈਠੀ ਚੂੜਾ ਭੰਨੇਗੀ, ਮੈਂ ਕਦੇ ਵੇਖਾਂਗਾ ਵੀ ਨਹੀਂ, ਸਹਿਕੇਂਗੀ ਮੈਂ ਨਜ਼ਰ ਨਹੀਂ ਮੋੜਾਂਗਾ।

"ਕੰਬ ਜਾਂਦੀ ਹਾਂ, ਸਾਹਿਬਾ ! ਤੂੰ ਤਾਂ ਅੰਤਰਜਾਮੀ ਹੈਂ, ਜਾਣਦਾ ਹੈਂ ਕਿਤਨੀ ਕਮਜ਼ੋਰ ਹਾਂ, ਕਿਤਨੀ ਗੁਨਾਹਗਾਰ ਹਾਂ, ਕਿਤਨੀ ਬੇਅਦਬ ਹਾਂ, ਕਿਤਨੀ ਭੁਲਣਹਾਰ ਹਾਂ ਤੇ ਕਿਤਨੀ ਵਡਿਆਈ ਦੀ ਭੁਖੀ ਹਾਂ ਤੇ ਮੇਰੇ ਕੋਲੋਂ ਗਲਤੀਆਂ ਤਾਂ ਹੁੰਦੀਆਂ ਹੀ ਰਹਿਣਗੀਆਂ, ਫਿਰ ਕੀ ਕਰਾਂ ?" ਡਾਢੀ ਮਿਠੀ ਸੋਹਣੀ ਅਵਾਜ਼ ਵਿਚ ਮੇਰੇ ਕੰਤ ਨੇ ਕਿਹਾ—

"ਬਸ, ਕੁਝ ਨਾ ਕਰ ਜਿਹੜੀ ਗੱਲ, ਜਿਹੜੀ ਨਿਮਰਤਾ ਤੇ ਅਧੀਨਤਾ ਨਾਲ ਪਹਿਲੇ ਦਿਨ ਕਹਿ ਕੇ ਮੈਨੂੰ ਪਿਆਰ ਕਰਨ ਲਈ ਰੀਝਾਇਆ ਸੀ ਉਹੀ ਕਹਿੰਦੀ ਰਹੁ—ਉਹ ਘੜੀ ਖੜੀ ਰਹਿਣ ਦੇ ਦਿਮਾਗ ਵਿਚ, ਵਡਿਆਈਆਂ ਦੇ ਝੋਲੇ, ਨਿੰਦਿਆ ਦੀਆਂ ਬੁਛਾੜਾਂ, ਅਮੀਰੀ ਦੀਆਂ ਝਲਕਾਂ, ਗਰੀਬੀ ਦੀ austerity, ਸੋਨੇ ਦੀ ਝੁਨਕਾਰ, ਮਿਟੀ ਦੀ ਸਸਤਾਈ, ਮਾਣ-ਅਪਮਾਣ ਦੀ ਰੰਗਤ, ਸਭ ਨੂੰ ਇਕੋ ਜਿਹਾ ਸਮਝੀਂ। ਜੋ ਮੈਂ ਕਿਹਾ ਸੀ ਉਸ ਦੇ ਧਿਆਨ ਵਿਚ ਆਖੇ ਲਗਦੀ ਰਹੀਂ, ਕਦੇ ਇਹ ਨਾ ਸੋਚ ਬੈਠੀਂ ਕਿ ਹੁਣ ਤੇ ਸੁਖੀ ਹੋ ਗਈ ਹਾਂ, ਹੁਣ ਕੀ ਲੋੜ ਹੈ ਆਖੇ ਲਗਣ ਦੀ। ਇਹ ਸੁਖ ਕੇਵਲ ਤਾਂ ਹੀ ਮਹਿਸੂਸ ਕਰਦੀ ਹੈਂ ਜਦ ਆਪਣਾ ਆਪ ਮਿਟਾਣ ਦੇ ਜਤਨਾਂ ਵਿਚ ਹੈਂ।"

ਮੈਂ ਥਰ-ਥਰ ਕੰਬ ਕੇ ਅਰਦਾਸ ਕਰਦੀ ਹਾਂ ਮੇਰੇ ਪ੍ਰਭੂ ਪਤੀ, ਮੈਂ ਤਾਂ ਕੁਛ ਵੀ ਨਹੀਂ ਕਰ ਸਕਦੀ, ਚੰਗੀ ਸੋਚ ਵੀ ਨਹੀਂ ਕਰ ਸਕਦੀ। ਤੂੰ ਹੀ ਲਾਜ ਰਖੇਂਗਾ ਤਾਂ ਰਵ੍ਹਾਂਗੀ—ਤੂੰ ਹੀ ਪਿਆਰ ਪਾਇਆ ਸੀ ਤੇ ਤੂੰ ਹੀ ਨਿਭਾਏਂਗਾ। ਹਾਂ, 'ਨਦਰ ਤੁਧ ਅਰਦਾਸ ਮੇਰੀ' ਸੋਚ ਕੇ ਢਹਿ ਕੇ ਅਰਦਾਸ ਕਰਦੀ ਹਾਂ—*"ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ" (ਪੰਨਾ ੨੦੯)* ਫਿਰ ਆਖਦੀ ਹਾਂ—

*"ਨਾਨਕ ਲੇਹੁ ਮਿਲਾਇ"* *(ਪੰਨਾ ੧੪੨੨)*

ਢਾਈ ਵਜੇ ਹਨ ਅੰਮ੍ਰਿਤ ਵੇਲੇ। ਮੇਰਾ ਵੀਰ ਆਣ ਬੈਠਾ ਹੈ ਕੋਲ, ਪੁੱਛਦਾ ਹੈ ਕੀ ਲਿਖਦੀ ਹੈਂ ? ਹਸ ਪੈਂਦੀ ਹਾਂ, ਕਿਵੇਂ ਦਸਾਂ ਤੈਨੂੰ ਮੈਂ, ਆਪਣੇ ਕੰਤ ਨਾਲ ਪਿਆਰ ਕਰਨ ਦਾ ਚਾਅ ਚੜ੍ਹ ਆਇਆ ਹੈ। Bore ਹੋ ਕੇ ਟੁਰ ਜਾਂਦਾ ਹੈ। ਮੇਰੀਆਂ ਸਖੀਆਂ ਸਹੇਲੀਆਂ ਨੂੰ ਪਤਾ ਲਗਾ, ਕੁਝ ਸਵਾਦ ਮਾਣ ਰਹੀ ਹਾਂ। ਉਡ ਕੇ ਆਣ ਪਹੁੰਚੀਆਂ ਹਨ ਮੇਰੇ ਕੋਲ, ਉਹ ਵੇਖੋ ! ਮਦਰਾਸੀ, ਮਰਾਠੀ, ਸਕੂਲੇ ਪੜ੍ਹਦੀ, ਨੌਕਰੀ ਕਰਦੀ। ਉਹ ਵੇਖੋ ! ਲਾਲ ਰੰਗ ਵਿਚ, ਲਾਲੋ ਲਾਲ ਰੰਗ ਵਿਚ ਵਾਜਾ ਜੋੜੀ ਲੈ ਕੇ ਮੇਰੇ ਆਸ-ਪਾਸ ਬੈਠ ਗਈਆਂ ਹਨ—ਭੈਣੇ! ਅਜ ਮੁੜ ਗਾ, ਉਹ ਹੀ ਜੋ ਰੰਗ ਵਿਚ ਗਾਉਂਦੀ ਹੈਂ :

*"ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥"*

*(ਪੰਨਾ ੪੮੩)*

ਛਹਿਬਰ ਲਗ ਗਈ ਹੈ, ਰੰਗ ਗੂੜ੍ਹਾ ਚੜ੍ਹ ਆਇਆ ਹੈ। ਮੇਰੀ ਕੰਬਣੀ ਖਤਮ ਹੋ ਗਈ। ਮੈਂ ਕਹਿੰਦੀ ਹਾਂ, ਕੰਤਾ ਤੂੰ ਸਉ ਸੇਜੜੀ, ਨਾਲੇ *"ਜੇ ਤੂ ਮਿਤਰ ਅਸਾਡੜਾ ਹਿਕ ਭੋਰੀ ਨ ਵੇਛੋੜਿ" (ਪੰਨਾ ੧੦੯੪)*। ਖਿਚਕਲੀਆਂ ਮਾਰ ਕੇ ਸਭ ਹਸ ਪੈਂਦੀਆਂ ਹਨ ਸਖੀਆਂ। ਚਾਓ ਵਿਚ ਆ ਕੇ ਮੇਰੀ wedding anniversary ਮਨਾਣ ਲਈ ਅਸੀਂ ਸਾਰੇ ਹੀ ਗਾਂਵਦੇ ਹਾਂ।

*ਗਾਉ ਗਾਉ ਰੀ ਦੂਲਹਨੀ ਮੰਗਲਚਾਰਾ ॥*

*ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥ (ਪੰਨਾ ੪੮੨)*

ਰੰਗ ਬਝ ਗਿਆ ਹੈ ਤੇ ਸਾਰੇ ਅਨੰਦ ਵਿਚ ਰੰਗ ਰਸ ਮਾਣੀ ਜਾਂਦੀਆਂ ਹਨ। ਇਸ ਰੰਗ ਰਸ ਵਿਚ ਇਕ ਖਿਆਲ ਆਂਦਾ ਰਹਿੰਦਾ ਹੈ—ਸਾਹਿਬਾ ! ਸਮਝ ਠੀਕ ਆਈ ਹੈ ਨਾ, ਨਿਭ ਜਾਏਗੀ ਨਾ ?

"ਸਾਹਿਬਾ ! ਅਜ ਜੀ ਕਰਦਾ ਹੈ ਕਿ ਸ਼ਹੀਦੀ ਦਾ ਦਾਨ ਮੇਰੀ ਝੋਲੀ ਵਿਚ ਪਾ ਦੇਵੇਂ। ਸਚ Righteousness ਲਈ, ਤੇ ਜ਼ੁਲਮ ਦੇ ਵਿਰੁਧ, ਅਨਿਆਇ ਦੇ ਵਿਰੁਧ, ਗਰੀਬ ਦੀ ਹਿਮਾਇਤ ਵਿਚ, ਮੇਰੀ ਜਾਨ ਚਲੀ ਜਾਏ, ਮੇਰੇ ਚਿਹਰੇ ਤੇ ਮੁਸਕਰਾਹਟ ਹੋਵੇ, ਫਾਂਸੀ ਦਾ ਤਖਤਾ, ਜਾਂ ਫਾਇਰਿੰਗ ਸੁਕਐਡ ਦੀ ਗੋਲੀ, ਜਾਂ ਮੈਦਾਨੇ-ਜੰਗ ਵਿਚ ਮੌਤ, ਮੇਰੀਆਂ ਅਖਾਂ ਵਿਚ ਹਮੇਸ਼ਾਂ ਚਮਕੌਰ ਤੇ ਸਰਹਿੰਦ, ਗੁਰੂ ਕਾ ਬਾਗ, ਅਤੇ ਨਨਕਾਣਾ ਸਾਹਿਬ ਦੀਆਂ ਸ਼ਹੀਦੀਆਂ, ਮਾਈਆਂ ਦਾ ਬੱਚਿਆ ਦੇ ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਵਾਣਾ, ਦਿਸਦਾ ਰਹੇ। ਘੱਲੂਘਾਰਿਆਂ ਵਿਚੋਂ, ਅਗਾਂ ਦੇ ਸਾੜਿਆਂ ਵਿਚੋਂ, ਦਰਖਤਾਂ ਨਾਲ ਬੰਨ੍ਹ ਕੇ ਮਾਰੇ ਗਏ ਪਿਆਰਿਆਂ ਵਿਚੋਂ, ਮੈਨੂੰ ਅਵਾਜ਼ਾਂ ਪੈਂਦੀਆਂ ਰਹਿਣ।"

***"ਗੁਰਸਿੱਖ ਦਾ ਸਿਰੋਪਾਓ ਜੀਵੰਦਿਆਂ ਸਾਧ ਸੰਗਤ ਦੀ ਚਰਨ ਧੂੜ, ਤੇ ਮਨੁਖਤਾ ਦੀ ਨਿਸ਼ਕਾਮ ਸਵਾਸ-ਸਵਾਸ ਜਪਦਿਆਂ ਗੁਰੂ ਨੂੰ ਅਰਪਣ ਕੀਤੀ ਸੇਵਾ ਹੈ, ਤੇ ਵੇਲਾ ਆਉਣ ਤੇ ਮਰਨ ਵੇਲੇ ਸ਼ਹੀਦੀ ਦਾ ਤਾਜ।"***

ਜੇ ਇਤਨਾ ਤੁਠਾ ਹੈਂ ਸਾਹਿਬਾ ਤਾਂ ਅਜ wedding anniversary ਤੇ ਇਕੋ present ਦੇ। ਮੇਰੇ ਗਰੀਬ ਕੋਲ ਤਾਂ ਹੈ ਹੀ ਕੁਛ ਨਹੀਂ। ਇਕੋ ਪ੍ਰਣ ਹੀ ਹੈ, ਫਿਰ ਕਰ ਦਿੰਦੀ ਹਾਂ, ਪਰ ਉਹ ਵੀ ਤੂੰ ਹੀ ਕਰਵਾਣਾ ਹੈ। ਹੰਝੂ ਹੈਨ ਵਸਾ ਦਿੰਦੀ ਹਾਂ, ਪਰ ਉਹ ਵੀ ਤੂੰ ਹੀ ਵਸਾਏ ਹਨ। ਬਸ ਤੇਰੀ ਮੇਰੀ ਹਮੇਸ਼ਾਂ ਬਣ ਆਵੇ।"

✡ ✡ ✡

# ਸਤਿਗੁਰ ਮੇਰੇ ਕੀ ਵਡਿਆਈ ਪ੍ਰਗਟ ਭਈ ਹੈ ਸਭਨੀ ਥਾਈ

ਅਪ੍ਰੈਲ ਮਹੀਨੇ ਵਿਚ ਵਿਸਾਖੀ। ਵਿਸਾਖੀ ਵਾਲਾ ਦਿਨ ਮੁਬਾਰਕ ਸ਼ਗਨਾਂ ਵਾਲਾ ਜਿਸ ਦਿਨ ਮੇਰੇ ਵੀਰਾਂ ਨੇ ਆਪਣੇ ਸਿਰ ਦੇ ਕੇ ਲਾਜ ਰਖ ਲਈ ਮੇਰੀ, ਜਿਸ ਦਿਨ ਗੁਰੂ ਨੇ ਆਪ ਚੇਲਾ ਬਣ ਕੇ democracy (ਕ੍ਰਾਂਤੀ) ਦੇ ਨਾਲ-ਨਾਲ ਸਿੱਖ ਨੂੰ ਖਾਲਸਾ (ਖਾਲਸ) ਬਣਾ ਕੇ ਤੇ ਚਿੜੀਆਂ ਕੋਲੋਂ ਬਾਜ ਤੁੜਵਾਣ ਦਾ, ਤੇ ਸਵਾ ਲਖ ਨਾਲ ਇਕ ਲੜਾਣ ਦਾ ਪ੍ਰਣ ਕੀਤਾ। ਜਿਸ ਦਿਨ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਆਪਣੇ ਪਿਤਾ ਦੀ ਸ਼ਹੀਦੀ ਬਾਰੇ ਸੁਣਿਆ ਤਾਂ ਉਸ ਦਿਨ ਸਿੱਖਾਂ ਦੀ ਡਰੀ ਹੋਈ ਅਤੇ ਸਹਿਮੀ ਹੋਈ ਕੌਮ ਨੂੰ ਮੁੜ ਤੋਂ ਕੇਸ-ਦਾੜ੍ਹੀ ਸਜਾ ਕੇ ਇਹੋ ਜਿਹਾ ਨਿਡਰ ਬਣਾ ਦਿਤਾ ਕਿ ਹੁਣ ਦੂਰੋਂ ਸਿੱਖ ਪਛਾਣਿਆ ਜਾਏਗਾ।

ਆਓ ਸਿੱਖਾਂ ਲਈ ਐਸਾ ਪਿਆਰ, ਐਸਾ ਸਤਿਕਾਰ, ਐਸੀ ਸ਼ਰਧਾ, ਐਸੀ ਸ਼ਾਨ, ਐਸੀ ਤੀਬਰ ਖਿਚ ਜੋ ਮੈਂ **ਇਕ ਬਾਹਰੋਂ ਗੈਰ-ਸਿੱਖ ਪਰ ਅੰਦਰੋਂ ਪੂਰੇ ਸਿੱਖ ਵਿਚ ਦੇਖੀ,** ਤੁਹਾਡੇ ਨਾਲ ਸਾਂਝੀ ਕਰਾਂ। ਡਾਕਟਰ ਸ਼ਿਵਾਜੀ ਰਾਵ ਪਟਵਰਧਨ 87 ਸਾਲਾਂ ਦੇ ਬਜ਼ੁਰਗ ਇਕ ਕੁਸ਼ਟ ਆਸ਼ਰਮ ਵਿਚ ਮਹਾਰਾਸ਼ਟਰਾ ਸਟੇਟ ਦੇ 1200 ਕੁਸ਼ਟ ਰੋਗੀਆਂ ਦੀ ਸੇਵਾ ਸੰਭਾਲ ਦਾ ਕੰਮ ਕਰਦੇ ਸਨ। ਉਨ੍ਹਾਂ ਦੇ ਨੇੜੇ ਹੋਣ ਨਾਲ ਮੈਨੂੰ ਸਿੱਖਾਂ ਬਾਰੇ ਤੇ ਸਿੱਖ ਗੁਰੂ ਸਾਹਿਬਾਨ ਬਾਰੇ ਅਤਿਅੰਤ ਪਿਆਰ ਤੇ ਸ਼ਰਧਾ ਦੀਆਂ ਗੱਲਾਂ ਸੁਣਨ ਦਾ ਮੌਕਾ ਮਿਲਦਾ ਰਿਹਾ। ਵਿਸਾਖੀ ਦੀ ਯਾਦ ਵਿਚ ਆਪ ਦੀ ਭੇਟਾ ਕਰਦਾ ਹਾਂ।

1. ਸਿੱਖ ਹੀ ਇਕ ਐਸੀ ਕੌਮ ਹੈ ਜੋ ਆਪਣੇ ਗੁਰੂ ਦੀ ਕਿਰਪਾ, ਵਡਿਆਈ ਤੇ ਉਹਨਾਂ ਦੇ ਹੁਕਮ ਪੂਰੀ ਤਰ੍ਹਾਂ (ਨਿਭਾਉਂਦੀ) ਹੈ, ਅਜ ਕਲ ਦੇ ਜ਼ਮਾਨੇ ਵਿਚ ਮੈਂ ਆਖਦਾ ਹਾਂ ਕਿ ਸਭ ਨੂੰ ਫੈਸ਼ਨਪ੍ਰਸਤੀ ਵਿਚ ਵਾਲਾਂ ਦੇ ਕਟਣ ਦਾ ਸਿਆਪਾ ਪਿਆ ਰਹਿੰਦਾ ਹੈ ਪਰ ਸਿੱਖ ਜਿਤਨਾ ਵੱਡਾ ਅਫਸਰ ਹੋਵੇ ਜਾਂ ਵਡਾ ਸਿਆਸਤ, ਵਿਉਪਾਰ ਜਾਂ ਕਿਸੇ ਹੋਰ ਖੇਤਰ ਵਿਚ, ਗੁਰੂ ਦੇ ਦਿਤੇ ਹੋਏ ਕੇਸ ਨਹੀਂ ਕਟਦਾ। ਕਿਉਂ ? ਕਿਉਂਕਿ ਗੁਰੂ ਸਾਹਿਬਾਨ ਨੇ ਸਿੱਖਾਂ ਲਈ ਬਹੁਤ ਕੁਰਬਾਨੀਆਂ ਦਿਤੀਆਂ ਤੇ ਉਹ ਕੁਰਬਾਨੀਆਂ ਸਿੱਖਾਂ ਨੂੰ ਯਾਦ ਰਹਿੰਦੀਆਂ ਹਨ।

2. ਗੁਰੂ ਕਾ ਲੰਗਰ ਸਿੱਖਾਂ ਦੀਆਂ ਸਭ ਵਡੀਆਂ-ਵਡੀਆਂ ਕਮਾਈਆਂ ਵਿਚੋਂ ਹੈ। ਇਹ ਸਾਰੀ ਦੁਨੀਆਂ ਨੂੰ ਸੁਨੇਹਾ ਹੈ ਕਿ ਕੋਈ ਭੁਖਾ ਨਹੀਂ ਰਹੇਗਾ ਤੇ ਗੁਰੂ ਕੇ ਲੰਗਰ ਵਿਚੋਂ ਸਭ ਦੀ ਭੁਖ ਦੂਰ ਕੀਤੀ ਜਾਏਗੀ।

3. ਸਿੱਖ ਧਰਮ ਹੀ ਐਸਾ ਧਰਮ ਹੈ ਜਿਸ ਵਿਚ ਕਿਰਪਾਨ ਨੂੰ ਮਹਤਤਾ ਦਿੱਤੀ ਗਈ

ਹੈ ਔਰ ਇਹ ਕਮਾਲ ਦਾ ਪੈਗਾਮ ਹੈ। ਸਿਖੋਂ ਕੀ ਤਲਵਾਰ ਕੇ ਨੀਚੇ ਮਾਨੋਂ ਤਿਖਾ ਹੁਕਮ ਹੈ "ਸ਼ਾਂਤੀ"। ਮਤਲਬ, ਇਹ ਤਲਵਾਰ ਇਸ ਗਲ ਦੀ ਗਵਾਹ ਹੈ ਕਿ ਹਮੇਸ਼ਾਂ ਗਰੀਬ ਦੁਖੀ ਜਨਤਾ ਲਈ, ਤੇ ਅਨਿਆਇ ਵਿਰੁਧ ਇਹ ਇਸ ਲਈ ਵਰਤੀ ਜਾਵੇਗੀ ਕਿ ਸ਼ਾਂਤੀ ਰਹਿ ਸਕੇ, ਔਰ ਜਾਬਰ ਜ਼ੁਲਮ ਕਰਨੇ ਵਾਲੇ ਕਿਸੀ ਕੋ ਸਤਾ ਨਾ ਸਕੇਂ।

4. ਸਿਖੋਂ ਕੋ ਯਹ ਫ਼ਖਰ ਹੋਨਾ ਚਾਹੀਏ ਕਿ ਹਮਾਰੇ ਗੁਰੂ ਸਾਹਿਬਾਨ ਕੋ ਤਤੀਆਂ ਤਵੀਆਂ ਕੁਛ ਨਾ ਕਹਿ ਸਕੀ, ਚਾਂਦਨੀ ਚੌਂਕ ਮੇਂ ਸਿਰ ਕਟਵਾਣਾ ਭੀ ਕੁਝ ਨਾ ਕਹਿ ਸਕਾ। ਇਸੀ ਲੀਏ ਸਿੱਖ ਕੋ ਏਕ Policeman ਜੈਸੇ ਬਨ ਕੇ ਰਹਿਣਾ ਚਾਹੀਏ। ਜਦ ਵੀ ਕਿਸੇ ਗਰੀਬ ਨਾਲ, ਕਮਜ਼ੋਰ ਨਾਲ ਕੋਈ ਛੇੜਖਾਨੀ ਕਰੇ, ਜਦ ਵੀ ਕਿਸੇ ਨੂੰ ਕੋਈ ਮੁਸੀਬਤ ਆਣ ਪਵੇ, ਉਹ ਝਟਪਟ ਕਿਸੇ ਟੁਰਦੇ ਸਿੱਖ ਨੂੰ ਅਵਾਜ਼ ਦੇ ਕੇ ਕਹਿ ਸਕੇ, ਵੀਰਾ, ਆ ਮੇਰੀ ਮਦਦ ਕਰ, ਇਹ ਲੋਕ ਮੈਨੂੰ ਤੰਗ ਕਰਦੇ ਹਨ।

5. ਗੁਰਦੁਆਰਿਆਂ ਵਿਚ ਹੂਕਾਂ ਆਉਣੀਆਂ ਚਾਹੀਦੀਆਂ ਹਨ ਉਨ੍ਹਾਂ ਬਚਿਆਂ ਦੀਆਂ ਸ਼ਹੀਦੀਆਂ ਦੀਆਂ ਜਿਹੜੇ ਨੀਹਾਂ ਵਿਚ ਚਿਣੇ ਗਏ, ਚਮਕੌਰ ਦੇ ਮੈਦਾਨ ਵਿਚ ਸ਼ਹੀਦ ਹੋਏ ਤੇ ਗੁਰੂ ਸਾਹਿਬ ਨੇ ਕਹਿ ਦਿਤਾ ਕਿ ਜੀਵਤ ਕਈ ਹਜ਼ਾਰ। ਉਹ ਮਨੁਖ ਜਾਤੀ ਦਾ ਦਰਦ, ਉਹ ਮਨੁਖਤਾ ਲਈ ਦਿਤੀ ਸ਼ਹੀਦੀ, ਸਿੱਖਾਂ ਨੂੰ ਹਰ ਵੇਲੇ ਗੁਰਦੁਆਰੇ ਵਿਚੋਂ ਦਿਸਣੀ ਚਾਹੀਦੀ ਹੈ। ਨਾਲੇ ਗੁਰਦੁਆਰੇ ਵਿਚੋਂ ਇਹ ਅਵਾਜ਼ ਆਉਣੀ ਚਾਹੀਦੀ ਹੈ ਕਿ ਕੋਈ ਭੁਖਾ ਨੰਗਾ ਹੋਵੇ ਇਥੋਂ ਆ ਕੇ ਗੁਰੂ ਕਾ ਲੰਗਰ ਛਕ ਲਏ, ਭੁਖਾ ਨਾ ਰਹੇ।

6. ਮੈਂ ਹੈਰਾਨ ਹੋਤਾ ਹੂੰ ਕਿ ਕਿਸ ਕਿਸਮ ਕੇ ਲੀਡਰ ਥੇ ਆਪ ਕੇ ਗੁਰੂ। ਕਸ਼ਮੀਰੀ ਪੰਡਤ ਆਏ, ਆ ਕੇ ਬਤਾਇਆ ਕਿ ਹਮਾਰਾ ਧਰਮ ਨਹੀਂ ਰਹਿ ਸਕਤਾ, ਔਰ ਕਮਾਲ ਹੈ, ਕਹਿ ਦੀਆ ਜਾਉ ਔਰੰਗਜ਼ੇਬ ਕੋ ਕਹਿ ਦੋ—ਤੇਗ ਬਹਾਦੁਰ ਮਾਨ ਜਾਏ ਤੋ ਹਮ ਤਿਆਰ ਹੈਂ। ਕਿਆ ਸ਼ਾਨ ਹੈ ਮੌਤ ਕੋ ਪੈਗਾਮ ਦੇਨਾ, ਕਿਆ ਸ਼ਾਨ ਹੈ ਖ਼ੁਦ ਕੋ ਪੇਸ਼ ਕਰਨਾ— ਇਸੀ ਲੀਏ ਤੋ ਤੁਮਾਰੀ ਕੌਮ ਅਭੀ ਜ਼ਿੰਦਾ ਹੈ।

ਏਕ ਦਿਨ ਐਸੇ ਹੀ ਮੇਰੇ ਕੋ ਖਿਆਲ ਆਇਆ ਕਿ ਔਰ ਕੁਰਬਾਨੀਆਂ ਤੋ ਦੀ ਗਈ ਹੋਂਗੀ ਜਬ ਵਕਤ ਆਇਆ, ਮਗਰ ਕਮਾਲ ਹੈ ਗੁਰੂ ਤੇਗ ਬਹਾਦਰ invite ਕਰ ਰਹੇ ਹੈਂ ਮੌਤ ਕੋ, ਔਰ ਹਾਜ਼ਰ ਹੋ ਰਹੇ ਹੈਂ ਖੁਦ। ਬਚਾ ਲੀਆ ਜਿਸ ਕੁਰਬਾਨੀ ਨੇ ਹਮ ਕੋ। ਹਿੰਦੁਸਤਾਨ ਮੇਂ ਕੋਈ ਹਿੰਦੂ ਨਾ ਹੋਤਾ ਅਗਰ ਗੁਰੂ ਤੇਗ ਬਹਾਦਰ ਕਸ਼ਮੀਰੀ ਪੰਡਤੋਂ ਕੀ ਬਾਤ ਸੁਨ ਕਰ ਖੁਦ ਸ਼ਹੀਦ ਨਾ ਹੋਤੇ।

7. ਔਰ, ਔਰ ਦੇਖੋ, ਜੋ-ਜੋ ਜ਼ੁਲਮ ਹੂਏ, ਪਰ ਕੈਸੇ ਕੇਸ਼ੋਂ ਕੋ ਸ਼ਾਨ ਸੇ ਬਨਾਏ ਰਖਾ ਬਹਾਦੁਰੋਂ ਨੇ। ਛੁਪ-ਛੁਪ ਕਰ ਜੰਗਲੋਂ ਮੇਂ ਰਹਿ ਕਰ ਡਰ ਕੇ ਗੁਜ਼ਾਰਾ ਨਹੀਂ ਕੀਆ, ਨਾ ਹੀ ਭੇਸ ਬਦਲ ਕਰ ਨਿਕਲੇ। ਗੁਰੂ ਗੋਬਿੰਦ ਸਿੰਘ ਨੇ ਐਸੀ ਰੂਹ ਭਰੀ ਔਰ ਐਸੀ ਕੁਰਬਾਨੀਆਂ ਕਰੀਂ ਕਿ ਸ਼ੇਰ ਬਣ ਕਰ ਖੁਦ challenge ਕਰਤੇ, ਔਰ ਖੁਦ ਮੌਤ ਔਰ ਸ਼ਹੀਦੀ ਕੋ ਸਹੇੜਤੇ। ਮੈਂ ਕਹਿਤਾ ਹੂੰ ਕੁਰਬਾਨੀਓਂ ਨੇ ਹੀ ਤੁਮਾਰੀ ਕੌਮ ਕੋ ਬਚਾਏ ਰਖਾ ਹੈ।

8. ਹਮ ਲੋਗ ਜੋ ਸੇਵਾ ਕਰਤੇ ਹੈਂ, ਹਮ ਕੋ ਹਮੇਸ਼ਾਂ ਖਿਆਲ ਰਖਨਾ ਚਾਹੀਏ ਜੋ ਗੁਰੂ ਨਾਨਕ ਨੇ ਕਹਾ ਥਾ, "ਤੇਰਾ, ਤੇਰਾ, ਤੇਰਾ-ਤੇਰਾ ਕਰਕੇ ਕਾਮ ਕਰਨਾ ਚਾਹੀਏ, ਸਭ

ਕੁਛ ਪ੍ਰਭੂ ਤੇਰਾ ਹੈ, ਜੋ ਮੇਰਾ ਕਹਾ ਤੋ ਖਡੇ ਮੇਂ ਜਾਉਗੇ ।

9. ਗਰੀਬੋਂ ਕੀ ਸੇਵਾ ਮੇਂ ਅਕੜ ਯਾ ਮਾਨ ਬਿਲਕੁਲ ਨਹੀਂ ਹੋਨਾ ਚਾਹੀਏ, ਬਲਕਿ ਤੁਮ ਲੋਗੋਂ ਕੋ ਘਰ ਮੇਂ ਹਮੇਸ਼ਾਂ ਏਕ ਥੈਲਾ ਯਾ ਪੀਪਾ ਰਖਨਾ ਚਾਹੀਏ ਜਿਸ ਕੇ ਊਪਰ ਲਿਖਾ ਹੋ "ਗੁਰੂ ਕਾ ਲੰਗਰ" । ਜਬ ਮਾਤਾਵੇਂ ਆਟਾ ਗੁੰਦੇਂ ਤੋ ਏਕ-ਏਕ ਮੁਠੀ ਬਚੋਂ ਕੋ ਸਿਖਾਨੇ ਕੇ ਲੀਏ ਉਸ ਮੇਂ ਡਾਲ ਦੇਂ, ਯਹ ਆਟਾ ਇਕਠਾ ਕਰਕੇ ਇਤਵਾਰ ਗੁਰਦਵਾਰੇ ਮੇਂ ਜਮ੍ਹਾ ਕਰਵਾ ਦੇਵੇਂ । ਫਿਰ ਹਰ ਮਹੀਨੇ ਕੁਸ਼ਟ ਆਸ਼ਰਮ ਕਾ ਕਿਸੀ ਔਰ ਦੁਖੀਓਂ ਕੇ ਘਰ ਮੇਂ ਪਹੁੰਚਾ ਦੇ ਕਿ ਯਹ ਗੁਰੂ ਕੇ ਲੰਗਰ ਸੇ ਆਇਆ ਹੈ । ਜੋ ਖਾਏਗਾ ਉਸ ਕੋ ਗੁਰੂ ਕਾ ਪਤਾ ਲਗੇਗਾ। ਹਮ ਕੋ ਨਹੀਂ ਚਾਹੀਏ ਬਹੁਤ ਪੈਸੇ, ਜਾਂ ਬਹੁਤ ਬੜੇ-ਬੜੇ ਖਾਨੇ ਪ੍ਰੇਮ ਸੇ ਦੀਏ ਹੂਏ । 'ਮੁਠੀ ਭਰ ਆਟਾ' ਗੁਰੂ ਕੀ ਸ਼ਾਨ ਔਰ ਸ਼ਰਧਾ ਦਿਖਲਾਤਾ ਹੈ ।

10. ਏਕ ਦਫਾ ਮੇਰੇ ਪਾਸ ਏਕ ਸਿੱਖ ਠੇਕੇਦਾਰ ਆਇਆ, ਕੁਛ ਕਾਮ ਥਾ ਹਮਾਰੇ ਸੇ। **ਮੈਂਨੇ ਉਸ ਕੀ ਦਾਹੜੀ ਕੁਤਰੀ ਹੋਈ ਦੇਖੀ ਤੋ ਮੈਂ ਬੋਲਾ, ਜਾਹ ਭਾਈ ਮੁਆਫ ਕਰਨਾ ਹਮ ਤੁਮ ਸੇ ਕਾਮ ਨਹੀਂ ਕਰਵਾਏਂਗੇ—ਬੋਲਾ ਕਿਉਂ ? ਕਿਉਂਕਿ ਤੂੰ ਆਪਣੇ ਗੁਰੂ ਕੋ ਧੋਖਾ ਦੇ ਰਹਾ ਹੈ ਤੋ ਹਮ ਕੋ ਭੀ ਦੇ ਸਕਤਾ ਹੈ । ਅਗਰ ਤੂ ਬਾਲ ਨਾ ਰਖਤਾ ਤੋ ਮੈਂ ਸਮਝਤਾ ਕਿ ਤੂ ਬੇਮੁਖ ਹੋ ਗਿਆ ਹੈ, ਅਬ ਮੈਂ ਦੇਖ ਰਹਾ ਹੂੰ ਕਿ ਤੂ ਯੇਹ ਭੀ ਚਾਹਤਾ ਹੈ ਕਿ ਸਿੱਖ ਦਿਖੇ ਔਰ ਬਾਲ ਕਾਟ ਕੇ ਅਪਨੀ ਸ਼ਾਨ ਭੀ ਸਮਝਤਾ ਹੈ।**

11. ਸਿਖੋਂ ਕੋ ਹਮੇਸ਼ਾ ਸੀਸਗੰਜ ਸਾਹਿਬ ਯਾਦ ਰਹਿਨਾ ਚਾਹੀਏ । ਯੇਹ ਠੀਕ ਹੈ ਕਿ ਜੋ ਭੀ ਕਾਮ ਹਮ ਕਰਤੇ ਹੈਂ ਸੋਚ ਸਮਝ ਕੇ ਕਰਨੇ ਚਾਹੀਏ । ਗੁਰੂ ਜੀ ਕੀ ਕੁਰਬਾਨੀ ਇਸ ਲੀਏ ਯਾਦ ਰਖਨੀ ਔਰ ਭੀ ਜ਼ਰੂਰੀ ਹੈ ਕਿ ਹਮੇਸ਼ਾਂ ਸਭ ਕੁਝ ਗੁਰੂ ਕੋ ਅਰਪਨ ਕਰਕੇ ਕੁਛ ਭੀ ਉਮੀਦ ਨਾ ਰੱਖੋ । ਦੇਖੋ ਜਬ ਗੁਰੂ ਸਾਹਿਬਾਨ ਯਾ ਔਰ ਸਿੱਖ ਲੋਗ ਸ਼ਹੀਦੀਆਂ ਦੇਤੇ ਥੇ ਤੋ ਵੁਹ ਕਭੀ ਸੋਚਤੇ ਥੇ ਕਿ ਕਈ ਹਿੰਦੂ ਰਾਜੇ ਹਕੂਮਤ ਕੇ ਸਾਥ ਹੈਂ ਯਾ ਕਈ ਲੋਗ ਤੋ ਅਪਨੇ ਸੁਖ ਆਰਾਮ ਮੇਂ ਫਸੇ ਹੂਏ ਹੈਂ । ਵੁਹ ਤੋ ਅਪਨਾ ਫਰਜ਼ ਪਹਿਚਾਨ ਕਰ ਅਪਨਾ ਆਪ ਕੁਰਬਾਨ ਕਰ ਦੇਤੇ ਥੇ ਔਰ ਉਸ ਕੁਰਬਾਨੀ ਕਾ ਹੀ ਨਤੀਜਾ ਹੈ ਕਿ ਸਿੱਖੋਂ ਕਾ discipline ਔਰ ਬਹਾਦਰੀ ਕਾਇਮ ਹੈ ।

12. ਜਬ ਮੈਂ ਅਜ਼ਾਦੀ ਕੀ ਲੜਾਈ ਮੇਂ ਜੇਲ ਮੇਂ ਥਾ ਤੋ ਕਈ ਸਿੱਖ ਮਿਲਤੇ ਥੇ। ਏਕ ਸਿੱਖ ਕੋ ਬਵਾਸੀਰ ਦੀ ਸ਼ਿਕਾਇਤ ਥੀ, ਲੇਕਿਨ ਰੋਮ ਨਾ ਕਟਵਾਨੇ ਕੇ ਕਾਰਨ ਵੁਹ ਅਪਰੇਸ਼ਨ ਨਹੀਂ ਕਰਵਾਤਾ ਥਾ। ਜਬ ਉਸ ਕੋ ਬੋਲਤੇ ਥੇ ਕਿ ਭਈ ਤੁਮਾਰੀ ਕਿਆ ਮਜਬੂਰੀ ਹੈ ਤੋ ਵੁਹ ਕਹਤਾ ਥਾ ਜਬ ਭੀ ਸੋਚਤਾ ਹੂੰ ਕਿ operation ਕਰਵਾ ਲੂੰ ਤੋ ਗੁਰੂ ਮੇਰੇ ਸਾਹਮਣੇ ਖੜੇ ਹੋ ਜਾਤੇ ਥੇ । ਉਸ ਨੇ operation ਨਹੀਂ ਕਰਵਾਇਆ।

13. ਮੁਝੇ ਯਾਦ ਹੈ ਕਿ ਏਕ ਦਫਾ ਏਕ British war correspondent ਨੇ ਜਬ ਗਾਂਧੀ ਜੀ ਕੇ ਸਤਿਆਗ੍ਰਹਿ ਮੇਂ ਸਿੱਖੋਂ ਕੋ ਬਗੈਰ ਬਦਲਾ ਲੀਏ ਲਾਠੀਓਂ ਸੇ ਗਿਰਤੇ ਦੇਖਾ ਥਾ ਤੋ ਉਸ ਨੇ ਲਿਖਾ ਥਾ, ਕਿ ਜਬ ਐਸੀ ਬਹਾਦਰ ਔਰ ਦਲੇਰ ਕੌਮ ਇਤਨੇ discipline ਮੇਂ ਮਰਨੇ ਕੋ ਤਿਆਰ ਹੋ ਗਈ ਹੈ ਤੋ ਹਿੰਦੁਸਤਾਨ ਕੋ ਆਜ਼ਾਦ ਕਰਨਾ ਹੀ ਪੜੇਗਾ । ਸਿੱਖੋਂ ਕਾ discipline ਮੁਝੇ ਕਮਾਲ ਕਾ ਲਗਾ । ਜੋ ਮਾਰਨੇ ਕੇ ਲੀਏ ਹਮੇਸ਼ਾ ਤਿਆਰ

ਥੇ ਮਰਨੇ ਕੇ discipline ਮੇਂ ਭੀ ਕਮਾਲ ਕੇ ਨਿਕਲੇ ।

14. ਤੁਮ ਕੋ ਜੋ ਭੀ ਕਰਨਾ ਹੈ ਅਪਨੇ ਗੁਰੂ ਕੋ ਹੀ ਸਾਮਨੇ ਰਖਾ ਕਰੋ । ਕਿਸੀ ਔਰ ਕੀ (ਮੇਰੀ ਭੀ) ਤਾਰੀਫ਼ ਨਹੀਂ ਕਰਨੀ ਚਾਹੀਏ । ਗੁਰੂ ਕਾ ਕਾਮ ਕਰੋਗੇ ਤੋ ਹਮੇਸ਼ਾ ਫਤਹ ਹੋਗੀ ।

15. ਤੁਮਾਰੇ ਗੁਰੂ ਸਾਹਿਬਾਨ ਨੇ ਅਪਨਾ ਕੁਛ ਨਹੀਂ ਬਨਾਇਆ, ਕੁਛ ਨਹੀਂ ਦੇਖਾ, ਕੇਵਲ ਗਿਰੇ ਹੂਏ ਲੋਗੋਂ ਕੋ ਉਠਾਇਆ । ਔਰ ਗੁਰੂ ਨਾਨਕ ਨੇ ਸ਼ੁਰੂ ਸੇ ਹੀ ਸਭ ਇਨਸਾਨੀਅਤ ਕੋ ਏਕ ਜੈਸਾ ਸਮਝ ਕਰ ਸਭ ਕੋ ਅਪਨਾਇਆ ।

ਇਹੋ ਜਹੀਆਂ ਗੱਲਾਂ ਮੈਂ ਰੋਜ਼ ਉਨ੍ਹਾਂ ਦੇ ਮੂੰਹੋਂ ਸੁਣਦਾ ਤੇ ਹਸਦਾ ਵੀ, ਰੋਂਦਾ ਵੀ, ਸ਼ਰਮਿੰਦਾ ਵੀ ਹੁੰਦਾ ਤੇ ਗੱਲਾਂ ਵੀ ਕਰਦਾ । ਆਓ ਅਸੀਂ ਵਿਚਾਰੀਏ ਕਿ ਅਸੀਂ ਇਤਨੇ ਪਿਆਰ ਤੇ ਸ਼ਰਧਾ ਨਾਲ ਕਹੀਆਂ ਗੱਲਾਂ ਦੇ (ਉਹ ਵੀ ਇਕ ਮਹਾਰਾਸ਼ਟਰਾ ਦੇ ਮਹਾਂਪੁਰਸ਼ ਵੱਲੋਂ) ਹਕਦਾਰ ਹਾਂ ਜੇ ਅਸੀਂ ਹੁਣ ਦੀ ਹਾਲਤ ਵੇਖੀਏ । ਮੈਨੂੰ ਰੋਣਾ ਇਸ ਲਈ ਆਉਂਦਾ ਹੈ ਜਦ ਉਹ ਕਹਿੰਦੇ ਕਿ ਸਿਖੋਂ ਕਾ ਧਰਮ ਕੇਵਲ ਭਜਨ ਕਰਨ ਦਾ ਹੀ ਨਹੀਂ ਬਲਕਿ ਭਜਨ ਦੇ ਸਾਥ-ਸਾਥ ਸੇਵਾ ਕੁਰਬਾਨੀ ਔਰ ਅਨਿਆਇ ਕੇ ਵਿਰੁਧ ਲੜਾਈ ਦਾ ਹੈ । ਮੈਂ ਕੀ ਵੇਖਦਾ ਹਾਂ, ਕਿ ਸਾਡਾ ਧਰਮ ਹੁਣ :

1. ਕੁਰਸੀਆਂ, ਲਾਲਚ, ਬੇਈਮਾਨੀਆਂ ਤੇ ਝੂਠ ਦੇ ਪਸਾਰੇ ਹੇਠ ਰੁੜ੍ਹ ਰਿਹਾ ਹੈ। ਅੰਦਰੋਂ ਹੋਰ ਬਾਹਰੋਂ ਹੋਰ ਹਾਂ ।

ਭਜਨ ਕਰਨ ਕਰਵਾਣ ਵਾਲੇ ਰਾਗੀ ਜਥੇ (5000/-ਰੁਪਏ ਘੰਟਾ ਤੇ ਕੀਰਤਨ) ਲਖਾਂ ਰੁਪਿਆਂ ਨਾਲ ਸੰਤੀ ਉਪਦੇਸ਼ ਦੇ ਰਹੇ ਹਨ ਪਰ ਜੀਵਨ ਬਿਲਕੁਲ ਨਹੀਂ, ਸਗੋਂ ਗੁਰੂ ਦਾ ਉਪਦੇਸ਼ ਵੀ ਆਪਣੀ ਆਕੜ ਭਰੀ ਜ਼ਿੰਦਗੀ ਰਾਹੀਂ ਦੇ ਕੇ ਉਲਟਾ ਪ੍ਰਭਾਵ ਪਾਂਦੇ ਹਨ।

ਸੰਗਮਰਮਰ ਦੇ ਢੇਰਾਂ ਦੇ ਢੇਰ ਗੁਰਦੁਆਰੇ ਬਣਾ-ਬਣਾ ਕੇ ਅਸੀਂ ਦਿਲ ਵੀ ਪਥਰ ਦੇ ਬਣਾ ਲਏ ਹਨ ਤੇ ਬੇਈਮਾਨੀ, ਬਲੈਕ ਮਾਰਕਟ ਦਾ ਪੈਸਾ ਲਗਾ ਕੇ ਗੁਰਦੁਆਰਿਆਂ ਵਿਚ ਅਪਵਿਤਰਤਾ ਲੈ ਆਂਦੀ ਹੈ । ਹੋਰ ਰੋਂਦਾ ਹਾਂ ਜਦ ਵੇਖਦਾ ਹਾਂ ਕਿ ਪ੍ਰਚਾਰਕ ਬਾਹਰਲੀਆਂ ਰੀਤਾਂ ਤੇ, ਬਾਹਰਲੇ ਨਿਯਮਾਂ ਤੇ, ਰਹਿਤਾਂ ਤੇ, ਜ਼ੋਰ ਦਿੰਦੇ ਹਨ ਪਰ ਸਾਹਿਬਾਂ ਦੀ ਬਾਣੀ ਦੇ ਅੰਤਰੀਵ ਭਾਵ ਨੂੰ ਨਾ ਆਪ ਜ਼ਰੂਰੀ ਸਮਝਦੇ ਹਨ ਨਾ ਲੋਕਾਂ ਨੂੰ ਦਸਦੇ ਹਨ।

ਜੇ ਡਾਕਟਰ ਪਟਵਰਧਨ ਦੇ ਸਤਿਕਾਰ ਵਾਲੀ ਸਾਖੀ ਅਸੀਂ ਅਜ ਪ੍ਰਗਟਾ ਸਕੀਏ ਤਾਂ ਸਾਰੀ ਦੁਨੀਆਂ ਸਾਡਾ ਸਤਿਕਾਰ ਕਰੇ, ਸਾਰੀ ਦੁਨੀਆਂ ਨੂੰ ਅਸੀਂ ਪਿਆਰ ਕਰੀਏ ਤੇ ਹਿੰਦੁਸਤਾਨ ਵਿਚ ਭੁੱਖਾ-ਨੰਗਾ, ਗਰੀਬ, ਦੁਖੀ ਕੋਈ ਨਾ ਹੋਵੇ ।

(ਦੂਸਰੇ ਧਰਮ ਵੀ ਹੇਠਾਂ ਜਾ ਰਹੇ ਹਨ, ਇਸ ਨਾਲ ਅਸੀਂ ਸੁਰਖਰੂ ਨਹੀਂ ਹੁੰਦੇ)

2. ਘਰ ਵਿਚ ਇਕ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ, ਦੂਜੇ ਵਿਚ ਸ਼ਰਾਬ ਦੀ ਬੋਤਲ ਹੈ । ਇਕ ਪਾਸੇ ਅਖੰਡ ਪਾਠ, ਦੂਜੇ ਪਾਸੇ ਦੁਰਮਤ ਦੇ ਪੁਠੇ ਰਿਵਾਜ, ਇਕ ਪਾਸੇ ਲਾਵਾਂ ਫੇਰੇ ਗੁਰੂ ਗ੍ਰੰਥ ਸਾਹਿਬ ਦੇ ਆਲੇ ਦੁਆਲੇ, ਦੂਜੇ ਪਾਸੇ ਦਾਜਾਂ ਦੇ ਝਗੜੇ, ਕੁੜੀਆਂ ਦਾ

ਜਲਾਣਾ, ਤੇ ਉਨ੍ਹਾਂ ਨੂੰ ਦੁਖੀ ਕਰਨਾ ।

3. ਬਾਹਰ ਸਾਡੇ ਗਿਆਨ-ਧਿਆਨ ਦੀਆਂ ਗੱਲਾਂ, ਸਿੱਖੀ ਭੇਖ, ਅੰਦਰ ਚੋਰੀ, ਯਾਰੀ, ਝੂਠ, ਨਿੰਦਾ, ਚੁਗਲੀ, ਵਿਕਾਰ, ਬਾਹਰ ਗੁਰਦੁਆਰੇ ਦੀ ਪ੍ਰੈਜ਼ੀਡੰਟੀ, ਅੰਦਰ ਬਲੈਕ ਦੀਆਂ ਦੁਕਾਨਾਂ ਤੇ ਰਿਸ਼ਤਵਖੋਰੀ ਦਾ ਪਸਾਰਾ ।

ਆਓ ਉਠੀਏ, ਮੈਂ ਇਕ ਸੰਦੇਸ਼ਾ ਲੈ ਕੇ ਆਇਆ ਹਾਂ। ਸਾਹਿਬਾਂ ਦੀ ਸੁਚਤਾ, ਸਿੱਖਾਂ ਦੀ ਸੁਚਤਾ, ਤੇ ਸਿੱਖੀ ਦੀ ਸੁਚਤਾ ਕਦੇ ਵੀ ਖਰਾਬ ਨਹੀਂ ਹੁੰਦੀ। ਅਮੀਰ ਲੋਕ ਪੈਸੇ ਦੇ ਪ੍ਰਭਾਵ ਹੇਠ ਧਰਮ ਨੂੰ ਆਪਣਾ ਨੌਕਰ ਸਮਝ ਲੈਂਦੇ ਹਨ, ਤੇ ਧਰਮ ਨੂੰ ਅਧਰਮ ਬਣਾ ਕੇ ਆਪਣੀ ਆਕੜ ਹੇਠਾਂ ਰੋਲਦੇ ਹਨ। ਐਨ ਏਹੀ ਹਾਲਤ ਸੀ ਭਾਰਤ ਦੀ ਜਦ ਗੁਰੂ ਨਾਨਕ ਨੇ ਖਰੀਆਂ ਸੁਣਾਈਆਂ ਤੇ ਸਿਧਾ ਕੀਤਾ ਪੰਡਤਾਂ ਨੂੰ। ਅਜ ਸਿੱਖ ਪੰਡਤ ਬਣ ਬੈਠੇ ਹਨ, ਗੁਰਦੁਆਰਿਆਂ ਦੇ ਸੇਵਾਦਾਰ ਸਰਕਾਰੀ ਨੌਕਰਾਂ ਨਾਲੋਂ ਵਧ ਗੈਰ-ਜ਼ਿੰਮੇਵਾਰ ਤੇ ਅਧਾਰਮਕ ਗੱਲਾਂ ਕਰਦੇ ਹਨ। ਮਨਿਸਟਰ, ਪ੍ਰੈਜ਼ੀਡੈਂਟ, ਸੈਕਟਰੀ ਤੇ ਹੋਰ ਵਡਿਆਈ ਦੇ ਭੁਖੇ ਲੋਕ ਗੁਰਦੁਆਰਿਆਂ ਵਿਚ ਜੋ ਊਧਮ ਮਚਾਂਦੇ ਹਨ ਕਿਸੇ ਤੋਂ ਭੁਲਾ ਨਹੀਂ। ਮੇਰੀ ਅਪੀਲ ਹੈ ਕਿ ਜੇ ਆਪ ਅਸੀਂ ਸਿੱਧੇ ਨਹੀਂ ਹੋ ਸਕਦੇ ਤਾਂ ਇਕ ਮਹਾਂਪੁਰਸ਼ ਗੈਰ-ਸਿੱਖ ਦੀਆਂ ਪ੍ਰੇਮ ਪਿਆਰ ਤੇ ਸਤਿਕਾਰ ਭਰੀਆਂ ਗੱਲਾਂ ਦਾ ਸਦਕਾ ਆਪਣਾ ਆਪ ਉਚਾ ਕਰੀਏ ਤੇ ਗੁਰੂ ਦੀ ਸ਼ਾਨ ਨੂੰ ਬਰਕਰਾਰ ਰਖੀਏ। ਹੋਰ ਕਿਸੇ ਕੋਲ ਨਾ ਵਕਤ, ਹੈ ਨਾ ਜ਼ਰੂਰਤ ਹੈ ਕਿ ਗੁਰੂ ਸਾਹਿਬਾਂ ਦੀ ਮਹਾਨਤਾ ਨੂੰ ਸਮਝੇ ਤੇ ਪਛਾਣੇ। ਉਹ ਤਾਂ ਮੇਰੀਆਂ ਕਰਤੂਤਾਂ ਵੇਖ ਕੇ ਅੰਦਾਜ਼ਾ ਲਾਏਗਾ ਕਿ ਸਿੱਖ ਦੇ ਗੁਰੂ ਕਿਹੋ ਜਿਹੇ ਹਨ ਤੇ ਕੀ ਕਰ ਗਏ ।

ਡਾਕਟਰ ਪਟਵਰਧਨ ਤਾਂ ਇਹ ਵੀ ਕਹਿੰਦੇ ਸਨ ਕਿ ਜਿਹੜੇ ਸਿੱਖ ਪੰਜਾਬ ਤੋਂ ਬਾਹਰ ਰਹਿੰਦੇ ਹਨ ਉਨ੍ਹਾਂ ਦੇ ਬਚਿਆਂ ਨੂੰ ਕਿਤਾਬਾਂ ਰਾਹੀਂ, ਕਲਚਰਲ ਗੱਲਾਂ ਰਾਹੀਂ, ਸ਼ਹੀਦੀਆਂ ਦੀਆਂ ਤਸਵੀਰਾਂ ਰਾਹੀਂ, ਸਿੱਖ ਇਤਿਹਾਸ ਦਸਣਾ ਚਾਹੀਦਾ ਹੈ ।

ਕਿਤਨੇ ਅਫਸੋਸ ਦੀ ਗੱਲ ਹੈ ਕਿ ਜਿਹੜਾ ਕੰਮ ਸਿੱਖ ਮਾਤਾ ਪਿਤਾ ਨੂੰ, ਸਿੱਖ ਸੋਸਾਇਟੀ ਨੂੰ, ਗੁਰਦੁਆਰਾ ਪ੍ਰਬੰਧਕ ਕਮੇਟੀ, ਨੂੰ ਜਾਂ ਸਾਰੀ ਸਿੱਖ ਕੌਮ ਨੂੰ ਕਰਨਾ ਚਾਹੀਦਾ ਹੈ ਉਹ ਗੈਰ-ਸਿੱਖ ਮਹਾਪੁਰਸ਼ ਜਿਨ੍ਹਾਂ ਵਰਗਿਆਂ ਨੂੰ ਆਮ ਤੌਰ ਤੇ ਮੂਰਖਤਾ ਵਿਚ ਅਨ-ਮਤੀਏ ਕਹਿ ਕੇ ਦੁਰਕਾਰਦੇ ਹਾਂ, ਕਰਦੇ ਸਨ ।

ਕੀ ਅਸੀਂ ਜਾਗਾਂਗੇ। ਲਗਦਾ ਹੈ ਨਹੀਂ, ਕਿਉਂਕਿ ਸਾਨੂੰ ਪੈਸਾ, ਸੋਨਾ, ਕੁਰਸੀ, ਵਡਿਆਈ, ਲੋਕਪਚਾਰਾ, ਵਿਭਚਾਰ, ਲੋਭ ਤੇ ਬਾਹਰਲਾ ਭੇਖ, ਇਤਨਾ ਸਵਾਦੀ ਲਗਣਾ ਸ਼ੁਰੂ ਹੋ ਗਿਆ ਹੈ ਕਿ ਸ਼ਹੀਦੀ ਤੇ ਸੁਚ ਭਰੀ ਸਚਾਈ ਦਾ ਸਵਾਦ ਹੀ ਭੁਲ ਗਿਆ ਹੈ। ਸ਼ਾਇਦ ਕੋਈ ਸ਼ਹੀਦ ਹੀ ਫਿਰ ਜਗਾਏਗਾ ਸਾਨੂੰ। ਮੇਰੀ ਅਰਦਾਸ ਹੈ ਕਿ ਸਾਹਿਬ ਸੁਮਤ ਬਖਸ਼ੇ ਵਿਸਾਖੀ ਤੇ ਆਪਣਾ ਸਿਰ ਪੇਸ਼ ਕਰੀਏ ।

✲ ✲ ✲

# ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ

ਸਾਹਿਬਾਂ ਦੇ ਹਜ਼ੂਰ ਬੈਠਾ ਹਾਂ, ਢਾਈ ਵਜੇ ਹਨ ਅੰਮ੍ਰਿਤ ਵੇਲੇ, ਹਾਸਾ ਆ ਗਿਆ ਲਿਖਦਿਆਂ। ਸਾਹਿਬ ਕੋਈ ਵੇਲਾ ਵਕਤ ਨਹੀਂ ਵੇਖਦੇ, ਜਿਹੜੇ ਵੇਲੇ ਚਾਹੁਣ ਆਪਣੇ ਗੁਲਾਮ ਨੂੰ ਬੁਲਾ ਕੇ ਲਿਖਵਾ ਲੈਂਦੇ ਹਨ। ਹੈਰਾਨ ਹੁੰਦਾ ਹਾਂ ਕਿ ਕਈ ਸਾਲਾਂ ਤੋਂ ਅਸੀਂ ਮਥੇ ਟੇਕਦੇ ਹਾਂ, ਅਖੰਡ ਪਾਠ ਕਰਾਂਦੇ ਹਾਂ, ਰਾਗੀਆਂ ਤੇ ਪ੍ਰਚਾਰਕਾਂ ਨੂੰ ਪੈਸੇ ਦੇ ਕੇ, ਗੁਰਦੁਆਰੇ ਬਣਾ ਕੇ, ਧਰਮ ਨੂੰ ਖਰੀਦਣ ਦੀ ਕੋਸ਼ਿਸ਼ ਕਰਦੇ ਹਾਂ, ਕਦੇ ਗੁਰੂ ਦੇ ਬਚਨਾਂ ਵਲ ਵੀ ਧਿਆਨ ਕੀਤਾ ਹੈ ਤੇ ਜੇ ਧਿਆਨ ਕਰਕੇ ਜ਼ਬਾਨੀ ਯਾਦ ਕਰ ਲਿਆ ਹੈ, ਤਾਂ ਕੀ ਉਸ ਨੂੰ ਛਿਕ ਕੇ ਗੰਢ ਮਾਰ ਕੇ ਪਲੇ ਬਧਾ ਹੈ, ਮਤਲਬ ਇਹ ਕਿ ਕੀ ਜ਼ਿੰਦਗੀ ਵਿਚ ਅਮਲੀ ਜੀਵਨ ਵਿਚ ਇਸ ਬਚਨ ਨੂੰ ਕਮਾਉਣ ਲਈ ਕਦੇ ਅਰਦਾਸ ਕੀਤੀ ਹੈ। ਪਾਤਸ਼ਾਹ ਜੀਓ—ਕ੍ਰਿਪਾ ਕਰੋ!

*ਸੀਸ ਜਾਇ ਪਰ ਸਿਦਕ ਨ ਜਾਇ ॥*

ਯਾਦ ਆਇਆ ਇਕ ਸਿੱਖ ਜਦ ਗੁਰੂ ਗੋਬਿੰਦ ਸਿੰਘ ਮਹਾਰਾਜ ਕੋਲ 500 ਰੁਪਿਆ ਭੇਟਾ ਕਰਕੇ ਚਲਣ ਲਗਾ ਤਾਂ 'ਗੁਰੂ ਦੀਆਂ ਖੁਸ਼ੀਆਂ' ਦੀ ਅਸੀਸ ਦੇ ਕੇ ਸਾਹਿਬਾਂ ਵਿਦਾ ਕੀਤਾ ਪਰ ਬੇਸਿਦਕੀ ਸਿੰਘ ਸੋਚਣ ਲਗਾ ਐਵੇਂ ਪੈਸੇ ਹੀ ਗਵਾ ਆਇਆ ਹਾਂ, ਇਹ ਬਚਨ ਕੀ ਕੰਮ। ਮਨਮੁਖ ਵੇਖੋ ਤੇ ਸਨਮੁਖ, ਗੁਰਮੁਖ ਵੀ ਵੇਖੋ, ਰਾਹ ਵਿਚੋਂ ਇਕ ਦੂਜੇ ਸਿੱਖ ਨੇ ਘਰੋਂ ਗਹਿਣੇ ਵੇਚ ਕੇ ਉਸ ਦੇ ਪੈਸੇ ਪੂਰੇ ਕਰਕੇ ਗੁਰੂ ਕਾ ਬਚਨ ਲੈ ਲਿਆ ਤੇ ਮਸਤੀ ਵਿਚ ਆ ਗਿਆ।

ਕੀ ਅਸੀਂ ਕਿਰਪਾਨਾਂ, ਕੜੇ ਪਾ ਕੇ, ਦਾੜ੍ਹੇ ਸਜਾ ਕੇ ਤੇ ਵਡੀਆਂ-ਵਡੀਆਂ ਮਾਲਾ ਪਕੜ ਕੇ ਅੰਮ੍ਰਿਤ ਵੇਲੇ ਗੁਰਦੁਆਰਿਆਂ ਦੇ ਚਕਰ ਲਾ ਕੇ, ਹਜ਼ੂਰ ਸਾਹਿਬ, ਅੰਮ੍ਰਿਤਸਰ ਸਾਹਿਬ, ਤੇ ਅਨੰਦਪੁਰ ਸਾਹਿਬ ਗੇੜੇ ਲਾ ਕੇ, ਘਰ ਪ੍ਰਕਾਸ਼ ਕਰਕੇ ਵੀ ਮਨਮੁਖ ਹੀ ਰਵ੍ਹਾਂਗੇ ਜਾਂ ਕਦੀ ਇਹ ਵੀਚਾਰ ਉਪਜੇਗੀ ਕਿ :

✲ *ਗੁਰ ਕਾ ਬਚਨੁ ਬਸੈ ਜੀਅ ਨਾਲੇ ॥* *(ਪੰਨਾ ੬੭੯)*

✲ *ਸੁਨਿ ਕਰਿ ਬਚਨ ਤੁਮ੍ਾਰੇ ਸਤਿਗੁਰ*
*ਮਨੁ ਤਨੁ ਮੇਰਾ ਠਾਰੁ ਥੀਓ ॥* (ਪੰਨਾ ੩੯੨)

ਕਦੇ ਅਸੀਂ ਸੋਚਿਆ ਹੈ ਕਿ ਅਸੀਂ ਕੀਰਤਨ ਸੁਣ-ਸੁਣ ਕੇ ਤੇ ਬਲੈਕ ਦੇ ਪੈਸੇ ਨਾਲ ਵਡੇ-ਵਡੇ ਰਾਗੀਆਂ ਨੂੰ ਘਰ ਬੁਲਾ ਕੇ ਤੇ ਫਿਰ ਘਰ ਵਿਚ ਟੇਪਾਂ ਭਰ-ਭਰ ਕੇ ਵੀ ਮਨ ਨੂੰ ਠੰਢ ਨਹੀਂ ਪਹੁੰਚਾ ਸਕੇ, ਮਨ ਤਾਂ ਸਾਡਾ ਹਰ ਵੇਲੇ ਸੜਦਾ ਹੈ। ਯਕੀਨ **ਜਾਣੋ** ਅਸਾਂ

ਗੁਰੂ ਦੇ ਬਚਨਾਂ ਨੂੰ ਅਮਲ ਵਿਚ ਨਹੀਂ ਲਿਆਂਦਾ, ਕੇਵਲ ਚੁਲੀਆਂ ਕਰ ਰਹੇ ਹਾਂ। ਸਾਹਿਬ ਕਹਿੰਦੇ ਹਨ—

*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥* *(ਪਾ: ੧੦)*

ਹੁਣ ਪ੍ਰੇਮ ਕਰਨਾ ਕਿਤਨਾ ਸੌਖਾ ਲਗਦਾ ਹੈ ਸਾਨੂੰ—ਰੁਮਾਲਾ ਤਿਲੇ ਵਾਲਾ ਬਣਾ ਦਿਓ, ਗੋਟਾ ਕਿਨਾਰੀ ਲਗਾ ਲਓ, ਹੋਰ ਪ੍ਰੇਮ ਹੈ, ਕੜਾਹ ਪ੍ਰਸ਼ਾਦ ਬਹੁਤੇ ਪੈਸਿਆਂ ਨਾਲ ਕਰ ਲਓ, ਇਹ ਪ੍ਰੇਮ ਹੈ, ਪਰ ਸਾਹਿਬਾਂ ਨੇ ਇਨ੍ਹਾਂ ਗੱਲਾਂ ਨੂੰ ਪ੍ਰੇਮ ਨਹੀਂ ਦਸਿਆ। ਸਾਹਿਬਾਂ ਦਾ ਪ੍ਰੇਮ ਹੈ—

*(1) ਸਿਰੁ ਧਰਿ ਤਲੀ ਗਲੀ ਮੇਰੀ ਆਉ ॥* *(ਪੰਨਾ ੧੪੧੨)*

*(2) ਲੋਗ ਕੁਟੰਬ ਸਭਹੁ ਤੇ ਤੋਰੈ* *(ਪੰਨਾ ੬੫੭)*

*(3) ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥* *(ਪੰਨਾ ੬੫੯)*

*(4) ਐਸੀ ਪ੍ਰੀਤਿ ਕਰਹੁ ਮਨ ਮੇਰੇ ॥*
*ਆਠ ਪਹਰ ਪ੍ਰਭ ਜਾਨਹੁ ਨੇਰੇ ॥* *(ਪੰਨਾ ੮੦੭)*

*(5) ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੈ ॥* *(ਪੰਨਾ ੪੪੮)*
*"ਜੋ ਗੁਰ ਦੀਆ ਸੁ ਮਨ ਕੇ ਕਾਮਿ ॥* *(ਪੰਨਾ ੧੭੭)*

ਗੁਰੂ ਨੂੰ ਤਾਂ ਮਨ ਚਾਹੀਦਾ ਹੈ ਤੇ ਉਹ ਮਨ ਤਾਂ ਹੀ ਦਿੱਤਾ ਜਾ ਸਕਦਾ ਹੈ ਜੇ ਗੁਰੂ ਬਚਨਾਂ ਨਾਲ ਪਿਆਰ ਇਹੋ ਜਿਹਾ ਪਵੇ ਕਿ ਸੀਸ ਚਲਾ ਜਾਵੇ ਪਰ ਬਚਨ ਨੂੰ ਗਲਵਕੜੀ ਪਾਈ ਰਖੀਏ।

ਆਓ ਤੁਹਾਨੂੰ ਇਕ ਪ੍ਰੇਮ ਦੇ ਨਗਰ ਵਿਚ ਲੈ ਜਾਵਾਂ। ਇਕ ਵਾਰ ਦਿੱਲੀ ਦੇ Cheshire Home ਵਿਚ, ਜਿਥੇ ਮੁਸਲਮਾਨ, ਹਿੰਦੂ, ਸਿੱਖ, ਔਰਤਾਂ, ਮਰਦ ਤੇ ਬੱਚੇ ਲੂਲ੍ਹੇ ਲੰਗੜੇ ਪਏ ਹਨ, ਮੈਂ ਗਿਆ ਤੇ ਕੀ ਵੇਖਦਾ ਹਾਂ ਇਕ ਝਲਾ ਜਿਹਾ ਸਿੱਖ, ਨਿਕੀ ਜਿਹੀ ਪਗੜੀ ਬੰਨ੍ਹ ਕੇ ਖਦਰ ਦੇ ਬਗੈਰ ਇਸਤਰੀ ਕੀਤੇ ਕਪੜੇ ਪਾਏ ਹੋਏ ਵਾਜੇ ਤੇ ਬੈਠਾ ਕੀਰਤਨ ਕਰ ਰਿਹਾ ਹੈ, ਨਾਲ 7-8 ਬਚੇ, ਸਕੂਲ ਪੜ੍ਹਦੀ ਕੁੜੀ ਤੋਂ ਲੈ ਕੇ ਨੌਕਰੀਆਂ ਕਰਦੇ ਮੁੰਡੇ, ਕੁੜੀਆਂ, ਡਾਢੇ ਪਿਆਰ ਵਿਚ ਸਾਹਿਬਾਂ ਦੀ ਬਾਣੀ ਪੜ੍ਹ ਰਹੇ ਹਨ ਤੇ Home ਵਾਲੇ ਲੋਕ ਬੜੇ ਚਾਅ ਤੇ ਖੇੜੇ ਨਾਲ ਸੁਣ ਤੇ ਬੋਲ ਰਹੇ ਹਨ। ਮੈਂ ਵੀ ਖਲੋ ਗਿਆ। ਇਤਨੀ ਦੇਰ ਨੂੰ ਇਕ ਕਾਲਜ ਵਿਚੋਂ ਕੁਝ ਸਮਾਜ ਸੇਵਾ ਦੇ period ਵਿਚ ਦੋ 'ਕਰਿਸਚੀਅਨ' ਲੜਕੀਆਂ ਵੀ ਆ ਗਈਆਂ। ਉਹ ਸਿੱਖ ਡਾਢੇ ਸਰੂਰ ਵਿਚ ਪੜ੍ਹ ਰਿਹਾ ਸੀ—

*"ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥"* *(ਪੰਨਾ ੨੩੯)*

ਤੇ ਬਚਿਆਂ ਵਿਚ ਇਕ ਨੇਤਰਹੀਣ ਮਦਰਾਸੀ ਬਚੀ ਵੀ ਸੀ। ਕੀਰਤਨ ਤੋਂ ਬਾਦ ਸਭ ਨੇ patients ਨੂੰ ਜਫੇ ਪਾ ਲਏ ਤੇ ਪਿਆਰ ਨਾਲ ਆਪਣੇ ਸਮਝ ਕੇ ਗੱਲਾਂ ਕਰਨ ਲਗੇ। ਉਸ ਸਿੱਖ ਨੇ ਉਨ੍ਹਾਂ ਕਰਿਸਚੀਅਨ ਕੁੜੀਆਂ ਨੂੰ ਫਰਾਫਰ ਅੰਗਰੇਜ਼ੀ ਵਿਚ ਪੁਛਿਆ, "ਆਪ ਗਾਉਂਦੇ ਹੁੰਦੇ ਹੋ ?" ਉਨ੍ਹਾਂ ਦਸਿਆ, "ਨਹੀਂ, ਆਪਣੀ ਪੜ੍ਹਾਈ ਦੇ ਸਿਲਸਿਲੇ

ਵਿਚ ਆਈਆਂ ਹਾਂ।" ਮੈਂ ਤਾਂ ਇਸ ਸਿੱਖ ਨੂੰ ਗੁਰਦੁਆਰੇ ਦਾ ਭਾਈ ਸਮਝ ਲਿਆ ਸੀ ਪਰ ਪਤਾ ਲਗਾ ਉਹ ਤਾਂ ਗੁਰੂ ਦੇ ਬਚਨਾਂ ਨੂੰ ਘੁਟ ਕੇ ਪਕੜਨ ਦੇ ਸਦਕੇ ਕਈ ਸਾਲਾਂ ਤੋਂ ਇਥੇ ਆ ਕੇ ਇਨ੍ਹਾਂ ਲੋਕਾਂ ਨਾਲ ਗੁਰੂ ਦੀ ਵਡਿਆਈ ਵੰਡਦੇ ਹਨ। ਪੜ੍ਹੇ ਲਿਖੇ ਹੀ ਨਹੀਂ ਸਗੋਂ ਪਹਿਲਾਂ ਸਰਕਾਰੀ ਨੌਕਰੀ ਕਰਦੇ ਸਨ। ਹਿੰਮਤ ਕੀਤੀ, ਪੁਛ ਲਿਆ, ਇਥੇ ਕਿਉਂ ਆਉਂਦੇ ਹੋ? ਕਹਿਣ ਲਗੇ, ਕਿਉਂਕਿ ਗੁਰੂ ਨਾਨਕ ਇਹੋ ਜਿਹੇ ਲੋਕਾਂ ਕੋਲ ਹੀ ਜਾ ਕੇ ਪ੍ਰੇਮ ਨਾਲ ਤੇ ਗੁਰ ਸ਼ਬਦ ਨਾਲ ਉਨ੍ਹਾਂ ਦਾ ਦੁਖ ਕਟਦਾ ਸੀ। ਫਿਰ ਮੈਂ ਪੁਛਿਆ, "ਇਹ ਮਦਰਾਸੀ ਬਚੀ ਤੁਹਾਡੇ ਨਾਲ ਕਿਵੇਂ ?" ਉਨ੍ਹਾਂ ਕਿਹਾ "ਮੇਰੇ ਗੁਰੂ ਨੇ ਕਿਹਾ ਸੀ, *"ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥"* (ਪਾ: ੧੦) ਇਹ ਸਾਰੇ ਦੇ ਸਾਰੇ ਬਚੇ ਮੇਰੇ ਘਰ ਨਹੀਂ ਜੰਮੇ, ਇਹ ਤਾਂ ਗੁਰੂ ਦੇ ਚਰਨਾਂ ਦੇ ਸਦਕੇ ਗੁਰੂ ਦੇ ਬਚਨਾਂ ਨੂੰ ਪਲੇ ਬੰਨ੍ਹਣ ਦੇ ਚਾਹਵਾਨ ਹਨ ਤੇ ਮੇਰਾ ਸਾਥ ਕਰਦੇ ਹਨ, ਮਦਰਾਸੀ, ਬੰਗਾਲੀ ਦਾ ਤਾਂ ਮੈਨੂੰ ਪਤਾ ਹੀ ਨਹੀਂ ਲਗਦਾ, ਇਹ ਬਚੀ ਗੁਰਬਾਣੀ ਗਾਂਦੀ, ਪੜ੍ਹਦੀ ਸੁਣਦੀ ਹੀ ਨਹੀਂ, ਸਗੋਂ ਗੁਰੂ ਦੇ ਬਚਨ ਕਮਾਉਣ ਲਈ ਆਪਣਾ ਆਪ ਅਰਪਣ ਕਰਨਾ ਫ਼ਖ਼ਰ ਸਮਝਦੀ ਹੈ।

ਮੇਰੀ ਖੁਸ਼ੀ ਭਰੀ ਹੈਰਾਨੀ ਦੇਖ ਕੇ ਤੇ ਮੇਰਾ ਚਾਅ ਦੇਖ ਕੇ, ਉਹਨਾਂ ਮੈਨੂੰ ਸ਼ਾਮ ਨੂੰ ਸਫਦਰਜੰਗ ਹਸਪਤਾਲ ਮਿਲਣ ਲਈ ਕਿਹਾ। ਜਦ ਮੈਂ ਉਥੇ ਪੁਜਾ ਤਾਂ ਇਕ ਹੋਰ ਮਦਰਾਸੀ ਲੜਕੀ ਕੰਨ ਦੇ tumour ਦਾ ਉਪਰੇਸ਼ਨ ਕਰਵਾ ਕੇ ਦਰਦ ਨਾਲ ਪਈ ਹੋਈ ਸੀ, ਜਿਸ ਦੇ ਅਗੇ-ਪਿਛੇ ਓਹੀ ਸਾਰੇ ਲੋਕ ਉਹਦੇ ਕੰਮ ਕਰ ਰਹੇ ਸਨ। ਕੋਈ ਭਾਂਡੇ ਮਾਂਜ ਰਿਹਾ ਸੀ, ਕੋਈ ਘੁਟ ਰਿਹਾ ਸੀ, ਕੋਈ ਚਾਹ ਬਣਾ ਰਿਹਾ ਸੀ ਤੇ ਕੋਈ ਹੌਂਸਲਾ ਦੇ ਰਿਹਾ ਸੀ। ਇਵੇਂ ਜਾਪਦਾ ਸੀ ਕਿ ਉਹ ਸਾਰੇ ਉਸ ਦੇ ਸਕੇ ਰਿਸ਼ਤੇਦਾਰ ਹੋਣ।

ਮੈਂ ਪੁਛ ਬੈਠਾ, "ਇਹ ਤੁਹਾਡੀ ਕੀ ਲਗਦੀ ਹੈ ?"

ਉਨ੍ਹਾਂ ਇਕੋ ਅਵਾਜ਼ ਵਿਚ ਕਿਹਾ, "ਕੁਝ **ਵੀ** ਨਹੀਂ ਤੇ ਸਭ ਕੁਝ **ਵੀ**। ਸਾਡਾ ਦੁਨਿਆਵੀ ਰਿਸ਼ਤਾ ਕੁਝ **ਵੀ** ਨਹੀਂ ਪਰ ਇਨਸਾਨੀਅਤ ਦੇ ਨਾਤੇ ਸਾਡੀ ਭੈਣ ਹੈ, ਸਾਡੇ ਗੁਰੂ ਦੀ ਵਡਿਆਈ ਦਾ ਸਬੂਤ ਹਨ।"

ਮੈਂ ਚਕਰਾ ਗਿਆ ਪਰ ਸਮਝਣ ਲਗਾ। ਉਸ ਸਿੱਖ ਨੇ ਫਿਰ ਦਸਿਆ ਕਿ ਸਿੱਖ ਦਾ ਕੰਮ ਹੈ ਉਸ ਦਾ ਬਣ ਜਾਣਾ ਜਿਸ ਦਾ ਕੋਈ ਨਾ ਹੋਵੇ। ਸੋ ਇਹ ਬਚੀ ਸਾਡੀ ਨੇਤ੍ਰਹੀਣ ਬੱਚੀ ਨੂੰ ਜਾਣਦੀ ਸੀ ਪਰ ਇਸ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ ਸੀ। ਸੋ ਅਸੀਂ ਸਾਰੇ ਸ਼ੁਕਰ ਕਰ ਰਹੇ ਹਾਂ ਆਪਣੇ ਗੁਰੂ ਦਾ ਤੇ ਇਸ ਦਾ ਕਿ ਇਹ ਸੇਵਾ ਸਾਨੂੰ ਬਖਸ਼ੀ ਗਈ ਹੈ। ਸਿਰਫ ਇਹ ਨਹੀਂ, ਇਸ ਬਚੀ ਨੇ ਆਪਣਾ ਘਰ ਛੱਡ ਕੇ, ਤੇ ਪਤੀ ਤੇ ਬੱਚਾ ਛੋੜ ਕੇ, ਇਸ ਕੋਲ ਰਾਤੀਂ ਹਸਪਤਾਲ ਰਹਿਣਾ ਹੈ।

ਮਨ ਖਿੜ ਗਿਆ। ਜਦ ਉਸ ਸਿੱਖ ਨੇ ਦੇਖਿਆ ਕਿ ਮੈਂ ਮੌਜ ਵਿਚ ਹਾਂ ਤਾਂ ਉਠ ਕੇ ਬਾਹਰ ਪਾਰਕ ਵਿਚ ਲੈ ਗਏ ਤੇ ਮਸਤੀ ਨਾਲ ਗਾਣ ਲਗ ਪਏ—

*"ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥*
*ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥"* *(ਪੰਨਾ ੨੩੯)*

ਕਹਿਣ ਲਗੇ ਕਿ ਮੈਂ ਤਾਂ ਕੇਵਲ ਗੁਰੂ ਕਾ ਬਚਨ ਪਾਲਦਾ ਹਾਂ। ਮੈਨੂੰ ਜ਼ਰਾ ਵੀ

ਅਕਲ ਨਹੀਂ, ਕੇਵਲ ਗੁਰੂ ਦੀ ਵਡਿਆਈ ਹੈ। ਪਤਾ ਨਹੀਂ ਇਹ ਸਾਰੇ ਬਚੇ ਕਿਥੋਂ ਮੇਰੇ ਨਾਲ ਚਮੁਟ ਗਏ ਹਨ ਪਰ ਆਪ ਨੂੰ ਗੁਰੂ ਦੇ ਹਜ਼ੂਰ ਤੇ ਗੁਰੂ ਦੇ ਚਰਨਾਂ ਵਿਚ ਲਿਪਟ ਕੇ ਕਹਿੰਦਾ ਹਾਂ, ਮੈਨੂੰ ਸਾਰੇ ਦੇ ਸਾਰੇ ਬਹੁਤ ਹੀ ਮਿਠੇ ਲਗਦੇ ਹਨ, ਕਿਉਂਕਿ ਗੁਰੂ ਦੇ ਬਚਨ ਦੀ ਪਾਲਣਾ ਕਰਦੇ ਹਨ।

ਮੈਂ ਕਿਹਾ, "ਮੈਨੂੰ ਵੀ ਕੁਝ ਸਿਖਾਓ !"

ਉਨ੍ਹਾਂ ਦੀਆਂ ਅੱਖਾਂ ਵਿਚ ਅਥਰੂ ਆ ਗਏ—"ਮੈਂ ਤਾਂ ਮੂਰਖ ਹਾਂ, ਮੈਂ ਕਿਸੇ ਨੂੰ ਕੀ ਸਿਖਾਣਾ ਹੈ। ਹਾਂ, ਪਰ ਇਕ ਗੱਲ ਕਹਿੰਦਾ ਹਾਂ—ਗੁਰੂ ਕੇ ਬਚਨ ਨਾਲ ਪਿਆਰ ਪਾ ਲੈ।"

"ਉਹ ਕਿਵੇਂ ?"

ਕਹਿਣ ਲੱਗੇ, "ਆਪਣਾ ਆਪ ਛਡ ਦੇ।"

ਮੈਂ ਕਿਹਾ, "ਉਹ ਕਿਵੇਂ ?"

ਕਹਿਣ ਲੱਗੇ, "ਇਕ ਗੁਰੂ ਹੀ ਗੁਰੂ ਸਮਝ।"

ਮੈਂ ਕਿਹਾ, "ਉਹ ਕਿਵੇਂ ?"

ਕਹਿਣ ਲਗੇ "ਕੋਈ ਕਿਸੇ ਦਾ ਨਹੀਂ, ਇਹ ਜਾਣ ਲੈ।"

ਥੋੜੀ ਜਿਹੀ ਸਮਝ ਆਈ। ਸਚਮੁਚ ਦੇਖ ਬੈਠਾ ਹਾਂ ਕੋਈ ਕਿਸੇ ਦਾ ਨਹੀਂ। ਜਦ ਉਨ੍ਹਾਂ ਦੇਖਿਆ ਕਿ ਮੇਰਾ ਮਨ ਉਨ੍ਹਾਂ ਦੀਆਂ ਗੱਲਾਂ ਧਿਆਨ ਨਾਲ ਸੁਣ ਰਿਹਾ ਹੈ ਤਾਂ ਉਨ੍ਹਾਂ ਇਕ ਹੋਰ ਪ੍ਰੇਮ ਨਗਰੀ ਵਿਚ ਮੈਨੂੰ ਲੈ ਜਾਣ ਦਾ ਵਾਅਦਾ ਕੀਤਾ। ਕਹਿਣ ਲਗੇ ਅਗਲੇ ਮਹੀਨੇ ਇਕ ਕੋਹੜ ਦੇ ਹਸਪਤਾਲ ਵਿਚ ਆਵੀਂ।

ਜਿਥੇ ਉਨ੍ਹਾਂ ਦਸਿਆ ਸੀ, ਮੈਂ ਉਥੇ ਪਹੁੰਚ ਗਿਆ, ਕੁਝ ਦਿਨ ਰਹਿਣ ਲਈ। ਕੀ ਵੇਖਦਾ ਹਾਂ, ਇਕ ਬੁੱਢੀ ਮਾਤਾ, ਉਹੀ ਨੇਤਰਹੀਣ ਮਦਰਾਸੀ ਬੱਚੀ, ਤੇ ਨਾਲ ਸਫਦਰਜੰਗ ਹਸਪਤਾਲ ਮਰੀਜ਼ ਦੇ ਨਾਲ ਰਾਤ ਰਹਿਣ ਵਾਲੀ ਬਚੀ, ਤੇ ਭਾਂਡੇ ਮਾਂਜਣ ਵਾਲਾ ਬੀ.ਏ. ਪਾਸ ਮੁੰਡਾ, ਸਾਰੇ ਕੀਰਤਨ ਕਰ ਰਹੇ ਸਨ। ਸਾਹਿਬਾਂ ਦਾ ਪ੍ਰਕਾਸ਼ ਹੈ, ਰੰਗ ਵਿਚ ਗਾ ਰਹੇ ਸਨ—

*"ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥*
*ਗੁਰਿ ਪੂਰੈ ਮੇਰੀ ਪੈਜ ਰਖਾਈ ॥" (ਪੰਨਾ ੨੩੯)*

ਬਹਿ ਗਿਆ। ਜਦ ਕੀਰਤਨ ਖਤਮ ਹੋਇਆ ਤਾਂ ਪ੍ਰੇਮ ਨਾਲ ਮਿਲੇ। ਮੈਂ ਪੁਛਿਆ ਹਸਪਤਾਲ ਕਿਥੇ ਹੈ ਤੇ ਆਪ ਇਥੇ ਕੀ ਕਰਦੇ ਹੋ ? ਮੈਂ ਇਥੇ ਹੀ ਰਹਿੰਦਾ ਹਾਂ; ਉਨ੍ਹਾਂ ਦਸਿਆ। ਮੈਂ ਹੈਰਾਨ ਹੋਇਆ ਪਰ ਅੱਗੋਂ ਗੱਲ ਨਾ ਕੀਤੀ। ਕਹਿਣ ਲਗੇ ਹੁਣੇ ਚਲਦੇ ਹਾਂ ਹਸਪਤਾਲ ਵਿਚ। ਵੈਸੇ ਇਹ ਮੇਰਾ ਘਰ ਵੀ ਹਸਪਤਾਲ ਵਿਚ ਹੀ ਹੈ। ਇਥੇ ਬਾਰਾਂ-ਤੇਰਾਂ ਸੌ ਕੋਹੜ ਦੇ ਮਰੀਜ਼ ਰਹਿੰਦੇ ਹਨ ਤੇ ਮੈਂ ਇਥੇ ਸਾਹਿਬਾਂ ਦਾ ਭੇਜਿਆ ਹੋਇਆ ਇਨ੍ਹਾਂ ਦਾ ਸੇਵਕ ਹਾਂ।

"ਤੇ ਇਹ ਮਾਤਾ ਜੀ ?"

"ਇਹ ਮੇਰੀ ਮਾਂ ਵਰਗੀ ਹੈ, ਪਰ ਮੇਰੀ ਮਾਤਾ ਨਹੀਂ—ਇਹ ਮੇਰੇ ਗੁਰਦੁਆਰੇ ਦੇ ਸਤਿਸੰਗੀ ਹਨ ਤੇ ਮੇਰੇ ਕੋਲ ਕੁਝ ਚਿਰ ਰਹਿਣ ਆਏ ਹਨ।"

"ਤੇ ਇਹ ਸਭ ਬਚੇ ਵੀ ਰਹਿਣ ਆਏ ਹਨ ?" ਮੈਂ ਪੁਛਿਆ।

"ਕੇਵਲ ਰਹਿਣ ਨਹੀਂ, ਇਹ ਮਾਤਾ ਜੀ ਵੀ ਤੇ ਇਹ ਬਚੇ ਵੀ ਇਨ੍ਹਾਂ ਮਰੀਜ਼ਾਂ ਦੀ ਸੇਵਾ ਕਰਨ ਆਏ ਹਨ। ਮਾਤਾ ਜੀ ਤਾਂ ਕੁਝ ਸਿਲਾਈ ਵੀ ਸਿਖਾਂਦੇ ਹਨ ਪਰ ਅਸੀਂ ਸਾਰੇ ਸਵੇਰੇ-ਸ਼ਾਮ ਮਰੀਜ਼ਾਂ ਨਾਲ ਭਜਨ ਕਰਕੇ, ਉਨ੍ਹਾਂ ਦਾ ਮਨ ਖੁਸ਼ ਕਰਕੇ ਤੇ ਉਨ੍ਹਾਂ ਦੀਆਂ ਜ਼ਰੂਰਤਾਂ ਪੁਛ ਕੇ ਜੋ ਕੁਝ ਕਰ ਸਕਦੇ ਹਾਂ, ਕਰਦੇ ਹਾਂ।

ਇਥੇ ਹੋਰ ਵੀ ਸਿੱਖ ਵਸਦੇ ਹਨ ਜਾਂ ਮਰੀਜ਼ ਵੀ ਸਿੱਖ ਹਨ।

ਉਨ੍ਹਾਂ ਕਿਹਾ—ਤੇਰੀ ਦ੍ਰਿਸ਼ਟੀ ਨਾਲ ਤਾਂ ਮੈਂ ਇਕਲਾ ਹੀ ਸਿੱਖ ਹਾਂ, ਪਰ ਮੇਰੇ ਲਈ ਇਹ ਸਭ ਸਿੱਖ ਹਨ। ਸਭ ਮੇਰੇ ਗੁਰੂ ਦੇ ਪਿਆਰੇ, ਮੇਰੇ ਭੈਣ ਭਰਾ, ਮਾਤਾ-ਪਿਤਾ, ਬਚੇ ਬਚੀਆਂ ਹਨ। ਇਹ ਕਹਿ ਹੀ ਰਹੇ ਸਨ ਤੇ ਇਕ ਲੜਕੀ ਹਸਦੀ-ਹਸਦੀ 'ਪਾਪਾ ! ਪਾਪਾ!!' ਕਰਦੀ ਆ ਗਈ। ਸਾਰਿਆਂ ਨੂੰ ਪਿਆਰ ਨਾਲ ਮਿਲੀ ਜਿਵੇਂ ਇਸ ਘਰ ਦੀ ਜੰਮਪਲ ਹੋਵੇ। ਉਨ੍ਹਾਂ ਦਸਿਆ ਕਿ ਇਹ ਮੇਰੀ ਮਰਾਠੀ ਬੇਟੀ ਹੈ। ਇਹ ਡਾਕਟਰ ਸਾਹਿਬ ਦੀ ਬੀਵੀ ਹੈ ਤੇ ਹੁਣ ਇਥੋਂ ਬਦਲ ਗਏ ਹਨ ਪਰ ਕੇਵਲ ਭਜਨ ਕਰਨ ਅਜ ਇਥੇ ਰਾਤ ਰਹਿਣ ਆਈ ਹੈ। ਕੇਵਲ ਇਕ ਸਾਲ ਤੋਂ ਜਾਣਦੀ ਹੈ ਪਰ ਮੈਨੂੰ ਆਪਣਾ ਪੂਰੀ ਤਰ੍ਹਾਂ ਪਾਪਾ ਸਮਝਦੀ ਹੈ।

ਅਸੀਂ ਸਾਰੇ ਚਲੇ ਗਏ ਇਕ ਵਾਰਡ ਵਿਚ ਜਿਥੇ ਨੇਤਰਹੀਣ, ਅੰਗ ਟੁੱਟੇ ਹੋਏ ਅਪਾਹਜ ਤੇ ਬਹੁਤ ਹੀ ਖਸਤਾ ਹਾਲ ਵਿਚ ਲੋਕੀਂ ਸਨ।

ਇਨ੍ਹਾਂ ਸਾਰਿਆਂ ਬੰਦਿਆਂ ਨੇ ਗਾਣਾ ਸ਼ੁਰੂ ਕੀਤਾ ਤੇ ਮਰੀਜ਼ ਪਿਛੇ-ਪਿਛੇ ਬੜੇ ਪਿਆਰ ਨਾਲ ਤੇ ਲਗਨ ਨਾਲ ਬੋਲਣ ਲਗੇ :

*ਜੋ ਜੋ ਦੀਸੈ ਸੋ ਸੋ ਰੋਗੀ ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥*
... ... ... ... ... ... ... ... ... ... ... ...
*ਪਾਰਬ੍ਰਹਮਿ ਜਿਸੁ ਕੀਨੀ ਦਇਆ ॥*
*ਬਾਹ ਪਕੜਿ ਰੋਗਹੁ ਕਢਿ ਲਇਆ ॥*

*(ਪੰਨਾ ੧੧੪੦-੪੧)*

ਜਦ ਇਹ ਸਿੱਖ ਪੜ੍ਹਦਾ ਤੇ ਨਾਲ ਇਕ ਨੇਤਰਹੀਣ ਦੀ ਬਾਂਹ ਖਿਚ ਕੇ ਦਸਦਾ ਕਿ ਗੁਰੂ ਇਸ ਤਰ੍ਹਾਂ ਬਾਂਹ ਪਕੜ ਕੇ ਰੋਗ ਵਿਚੋਂ ਕਢ ਲੈਂਦਾ ਹੈ। ਮਰੀਜ਼ ਡਾਢਾ ਖਿੜਦਾ। ਫਿਰ ਸ਼ੁਰੂ ਹੋ ਗਏ :

*ਤੂਟੇ ਬੰਧਨ ਸਾਧਸੰਗੁ ਪਾਇਆ ॥*
*ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥* *(ਪੰਨਾ ੧੧੪੧)*

ਥੋੜ੍ਹੀ ਦੇਰ ਪਰੇਮ ਨਾਲ ਸਿੱਖ ਕਹਿਣ ਲਗਾ—

—ਦੇਖੋ ਆਪ ਲੋਗ ਰੋਗੀ ਨਹੀਂ ਹੈਂ।

ਕਿਆ ਹੂਆ ਤੁਮ ਲੋਗੋਂ ਕੋ ਸਰੀਰ ਕਾ ਰੋਗ ਹੈ। ਪਰ ਮਨ ਕਭੀ ਰੋਗੀ ਨਹੀਂ ਹੋਤਾ। ਸਰੀਰ ਰੋਗੀ ਹੈ, ਰੋਗੀ ਰਹਿਨੇ ਦੋ। ਆਪ ਸਮਝ ਲੋ ਹਮ ਰੋਗੀ ਨਹੀਂ ਹੈਂ। ਹੈ ਕੋਈ ਰੋਗੀ ?

ਅਵਾਜ਼ ਆਈ ਸਭ ਮਿਲ ਕੇ—ਨਹੀਂ, ਹਮ ਰੋਗੀ ਨਹੀਂ ਹੈਂ।

ਫਿਰ ਸਿੱਖ ਨੇ ਕਿਹਾ—24 ਘੰਟੇ ਪ੍ਰਭੂ ਕੋ ਯਾਦ ਕੀਆ ਕਰੋ ਔਰ ਅਬ ਭੀ ਅਪਨੇ ਸੇ ਕਮਜ਼ੋਰ ਕੀ ਸੇਵਾ ਕੀਆ ਕਰੋ ।

ਜਦ ਭਜਨ ਖਤਮ ਹੋਇਆ ਤਾਂ ਸਿੱਖ ਨੇ ਕਿਹਾ—
ਸਿਆ ਪਤੀ ਰਾਮਚੰਦਰ ਕੀ ਜੈ,
ਕ੍ਰਿਸ਼ਨ ਭਗਵਾਨ ਕੀ ਜੈ,
ਗੁਰੂ ਨਾਨਕ ਦੇਵ ਮਹਾਰਾਜ ਕੀ ਜੈ,
ਹਜ਼ਰਤ ਮੁਹੰਮਦ ਸਾਹਿਬ ਕੀ ਜੈ,

ਹਜ਼ਰਤ ਈਸਾ ਸਾਹਿਬ ਕੀ ਜੈ, ਤੇ ਨਾਲ *"ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥"* (ਪੰਨਾ ੩੮੬) ਦੀ ਧੁੰਨ ਲਗਾ ਕੇ ਟੁਰ ਪਏ । ਸਿੱਖ ਨੇ ਦਸਿਆ ਇਹ ਸਭ ਮਰਾਠੀ ਲੋਗ ਹਨ ਹਿੰਦੂ, ਮੁਸਲਮਾਨ, ਈਸਾਈ, ਤੇ ਮੈਂ ਇਨ੍ਹਾਂ ਨਾਲ ਭਜਨ ਕਰਦਾ ਹਾਂ ਇਨ੍ਹਾਂ ਦੇ ਤਰੀਕੇ ਨਾਲ, ਤੇ ਇਹ ਗੁਰੂ ਨਾਨਕ ਦੇ ਪਿਆਰ ਵਿਚ ਮੇਰੇ ਨਾਲ ਰੀਝਦੇ ਹਨ ।

ਘਰ ਮੁੜੇ, ਰੋਟੀ ਖਾ ਕੇ ਕੀਰਤਨ ਤੇ ਬੈਠੇ ਤਾਂ ਮਰਾਠੀ ਲੜਕੀ ਕਹਿਣ ਲਗੀ—

"ਪਾਪਾ ! ਅੱਜ ਸਾਰੀ ਰਾਤ ਕੀਰਤਨ ਕਰਨਾ ਹੈ ।"

"ਵਾਹ ! ਵਾਹ !! ਵਾਹ !!! ਬੇਟੇ ! ਕਮਾਲ, ਬਿਲਕੁਲ ਠੀਕ ।"

ਸਾਰੀ ਰਾਤ ਅਸਾਂ ਪ੍ਰਭੂ ਦੇ ਗੁਣ ਗਾਏ ਤੇ ਸਿੱਖ ਨੇ ਖੂਬ ਮੌਜ ਵਿਚ ਗਾਇਆ—

*ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥*
*ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥* *(ਪੰਨਾ ੨੩੯)*

ਮਰਾਠੀ ਲੜਕੀ ਨੇ ਗਾਇਆ—

*ਹਰਿ ਜਸੁ ਰੇ ਮਨਾ ਗਾਇ ਲੈ*
*ਜੋ ਸੰਗੀ ਹੈ ਤੇਰੋ ॥...* *(ਪੰਨਾ ੭੨੭)*

ਮਦਰਾਸੀ ਲੜਕੀ ਨੇ ਗਾਇਆ—

*ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ*
*ਓੜਿ ਪਹੁਚਾਵਹੁ ਦਾਤੇ ॥* *(ਪੰਨਾ ੨੦੯)*

ਉਹ ਮੁੰਡਾ ਸਾਰੀ ਰਾਤ ਤਬਲਾ ਵਜਾਂਦਾ ਰਿਹਾ ਤੇ ਸਭ ਲੋਗ ਕਮਾਲ ਦੇ ਰੰਗ ਵਿਚ ਰਹੇ । ਥਕਾਵਟ ਬਿਲਕੁਲ ਨਹੀਂ । ਸਿੱਖ ਨੇ ਫਿਰ ਵਿਆਖਿਆ ਸ਼ੁਰੂ ਕੀਤੀ—

ਮਤੇ ਕੋਈ ਸਮਝ ਲਏ ਇਹ ਸਾਡੀ ਕਮਾਈ ਹੈ ਜਾਂ ਘਾਲ ਹੈ । ਕੇਵਲ ਗੁਰੂ ਦੀ ਕਿਰਪਾ ਹੈ । ਕੇਵਲ ਗੁਰੂ ਦੀ ਵਡਿਆਈ ਹੈ । ਕੇਵਲ ਗੁਰੂ ਦੇ ਬਚਨ ਵਿਚ ਤਾਕਤ ਹੈ । ਸ਼ਕਤੀ ਹੈ ।

ਕਹਿੰਦਿਆਂ-ਕਹਿੰਦਿਆਂ ਉਹ ਗਾਣ ਲੱਗ ਪਏ—

*—ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥......*
*—ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥* *(ਪੰਨਾ ੨੩੯)*
*ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥*
*ਤਿਸ ਕੀ ਕਟੀਐ ਜਮ ਕੀ ਫਾਸਾ ॥* *(ਪੰਨਾ ੨੩੯)*

ਕਹਿਣ ਲਗੇ ਵੇਖ ਲਓ—ਇਹ ਮਰਾਠੀ, ਇਹ ਮਦਰਾਸੀ, ਤੇ ਇਥੋਂ ਦੇ ਸਾਰੇ ਮਰੀਜ਼ ਗੁਰੂ ਦੀ ਵਡਿਆਈ, ਮੌਜਾਂ ਕਰਦੇ ਹਾਂ।

ਜਦ ਮੈਂ ਫਿਰ ਪੁਛਿਆ ਕਿ ਮੈਨੂੰ ਕੁਝ ਸਿਖਾਓ ਤਾਂ ਉਹ ਕਹਿਣ ਲਗੇ ਬਸ ਇਹੋ ਹੀ ਕਹਿੰਦਾ ਰਵ੍ਹੇਂਗਾ ਸਾਰੀ ਰਾਤ, ਅਜੇ ਕੁਝ ਪਤਾ ਨਹੀਂ ਲੱਗਾ—Leave everything and start—ਦੇਖਿਆ ਨਹੀਂ ਕਿ ਗੁਰੂ ਦੇ ਬਚਨ ਦਾ ਸਦਕਾ ਹੀ ਅਸੀਂ 22 ਸਾਲ ਦੀ ਉਮਰ ਤੋਂ ਲੈ ਕੇ 65 ਸਾਲਾਂ ਦੀ ਉਮਰ ਦੇ ਸਾਰੇ ਇਕੋ ਧਾਗੇ—ਗੁਰੂ ਦੇ ਚਰਨ—ਨਾਲ ਪ੍ਰੋਤੇ ਹਾਂ, ਸਿੱਖ, ਮਦਰਾਸੀ, ਮਰਾਠੀ। ਬਸ ਗੁਰੂ ਦੇ ਬਚਨ ਦੀ ਕਮਾਈ ਕਰ।

ਮੈਂ ਕਿਤੇ ਕਥਾ ਸੁਣੀ ਸੀ, ਮੈਨੂੰ ਯਾਦ ਆ ਗਈ ਤੇ ਮੈਂ ਕਿਹਾ, ਸੁਣਿਆ ਹੈ ਕਿ ਤਿੰਨ ਕਿਸਮ ਦੇ ਬੰਦੇ ਹੁੰਦੇ ਹਨ। ਇਕ ਧੁਰੋਂ ਨਾਮ ਲੈ ਕੇ ਆਣ ਵਾਲੇ ਜਿਵੇਂ ਗੁਰੂ ਸਾਹਿਬਾਨ, ਦੂਜੇ ਦੁਨੀਆਂ ਵਿਚ ਆ ਕੇ ਕਮਾਈ ਕਰਕੇ ਤਰ ਜਾਣ ਵਾਲੇ ਜਿਵੇਂ ਭਗਤ ਜਨ, ਤੀਜੇ ਉਹ ਜਿਹੜੇ ਕਦੇ ਸਾਹਿਬਾਂ ਵਲ 4 ਕਦਮ ਟੁਰਦੇ ਹਨ ਤੇ ਕਦੇ 2 ਕਦਮ ਪਿੱਛੇ ਮਾਇਆ ਵਲ। ਸੋ ਮੈਂ ਤਾਂ ਸਮਝਦਾ ਹਾਂ ਕਿ ਮੈਂ ਇਸ ਜਮਾਤ ਵਿਚ ਸਾਂ, ਮੈਂ ਖੁਸ਼ ਹਾਂ ਕਿ ਕਦੇ ਤਾਂ ਪਹੁੰਚਾਂਗਾ।

ਉਨ੍ਹਾਂ ਕਿਹਾ, ਗੱਲ ਤਾਂ ਤੇਰੀ ਠੀਕ ਹੈ ਪਰ ਚਾਹੀਦਾ ਤਾਂ ਸੀ ਕਿ ਕਥਾ ਸੁਣ ਕੇ ਤੈਨੂੰ ਸ਼ਰਮ ਆਉਂਦੀ ਤੇ ਅਰਦਾਸ ਕਰਦੇ ਕਿ ਸਾਹਿਬ ਮੈਨੂੰ ਲਗਾਤਾਰ ਭਗਤੀ ਬਖਸ਼, ਪਰ ਤੂੰ ਤਸੱਲੀ ਵਿਚ ਆ ਗਿਆ ਹੈਂ।

ਗੁਰੂ ਦਾ ਬਚਨ ਹਮੇਸ਼ਾਂ ਲਈ ਤੈਨੂੰ ਅੰਮ੍ਰਿਤ ਬਖਸ਼ਦਾ ਹੈ, ਪਰ ਤੂੰ ਚਾਹੁੰਦਾ ਹੈਂ ਚਾਰ ਚਮਚੇ ਅੰਮ੍ਰਿਤ ਦੇ, ਤੇ ਦੋ ਬਿਖਿਆ ਦੇ ਖਾਂਦਾ ਰਹਾਂ।

☆ ☆ ☆

# ਵਾਹਿਗੁਰੂ ਦੇ ਪਿਆਰ ਦਾ ਅਚੰਭਾ

ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਬਦ "ਦੇਖਹੁ ਅਚਰਜੁ ਭਇਆ" ਗੁਰੂ ਦੀਆਂ ਰਹਿਮਤਾਂ ਦੀ ਕਹਾਣੀ ਦਾ ਕਮਾਲ ਦਰਸਾਂਦਾ ਹੈ। ਵੈਸੇ ਤਾਂ ਅਸੀਂ ਜ਼ਿੰਦਗੀ ਵਿਚ ਕਈ ਵਾਰ ਅਨੋਖੀਆਂ ਘਟਨਾਵਾਂ ਵੇਖਦੇ ਹਾਂ, ਉਨ੍ਹਾਂ ਤੋਂ ਪ੍ਰਭਾਵਿਤ ਵੀ ਹੁੰਦੇ ਹਾਂ, ਪਰ ਇਹ ਪ੍ਰਭਾਵ ਥੋੜ੍ਹੀ ਦੇਰ ਹੀ ਰਹਿੰਦਾ ਹੈ। ਪਰ **ਗੁਰੂ ਦੀ ਰਹਿਮਤ ਦਾ ਪ੍ਰਭਾਵ ਸਿਰਫ ਸਦੀਵੀ ਹੀ ਨਹੀਂ, ਬਲਕਿ ਹੇਠਲੀ ਉਤੇ ਕਰ ਦਿੰਦਾ ਹੈ, ਅਸੰਭਵ ਨੂੰ ਸੰਭਵ ਬਣਾ ਦੇਂਦਾ ਹੈ, ਨਫ਼ਰਤ ਨੂੰ ਪਿਆਰ ਵਿਚ ਬਦਲ ਦੇਂਦਾ ਹੈ, ਕੰਗਾਲ ਨੂੰ ਮਾਲਾਮਾਲ ਕਰ ਦੇਂਦਾ ਹੈ, ਪ੍ਰੇਮਹੀਨ ਨੂੰ ਪ੍ਰੇਮ ਦਾ ਸੋਮਾ ਬਣਾ ਦੇਂਦਾ ਹੈ, ਹੈ ਨਾ ਅਚਰਜ ਦੀ ਗੱਲ।** ਪਰ ਕਬੀਰ ਸਾਹਿਬ ਨੂੰ ਕੋਈ ਅਚਰਜ ਨਹੀਂ, ਗੁਰੂ ਦੀਆਂ ਬੇਅੰਤ ਵਡਿਆਈਆਂ ਬਾਰੇ ਦ੍ਰਿੜ੍ਹਤਾ ਨਾਲ ਕਹਿੰਦੇ ਹਨ, ਅਤੇ ਪੁਛਦੇ ਹਨ ਅਸਚਰਜਤਾ ਕਾਹਦੀ, ਹੈਰਾਨਗੀ ਕਿਉਂ, ਜਿਸ ਨੂੰ ਜ਼ਰਾ ਵੀ ਪ੍ਰੇਮ ਨਾਲ ਭਗਤੀ ਕਰਨ ਦਾ ਚਾਵ ਹੈ, ਉਸ ਨੂੰ ਤਾਂ ਸਾਰੀ ਗੱਲ ਆਪੇ ਹੀ ਸਮਝ ਆ ਜਾਂਦੀ ਹੈ, ਉਸ ਨੂੰ ਕੀ ਲੋੜ ਹੈ ਹੈਰਾਨ ਹੋਣ ਦੀ। ਆਓ, ਸਮਝਣ ਦੀ ਕੋਸ਼ਿਸ਼ ਕਰੀਏ।

ਗੁਰੂ ਗ੍ਰੰਥ ਸਾਹਿਬ ਸਚ ਦੀ ਬੇਮਿਸਾਲ ਨਿਸ਼ਾਨੀ ਹੈ, ਉਹ ਸਚ ਜੋ ਕਦੇ ਵੰਡਿਆ ਨਹੀਂ ਜਾ ਸਕਦਾ। ਉਹ ਸਚ ਜੋ ਅਨੰਦ ਸਰੂਪ ਹੈ, ਪ੍ਰੇਮ ਦਾ ਰੂਪ ਹੈ ਤੇ ਸਭ ਦਾ ਸਾਂਝਾ ਹੈ। ਜਿਹੜਾ ਰਾਹ ਛੇ ਗੁਰੂ ਸਾਹਿਬਾਂ ਨੇ ਦ੍ਰਿੜ੍ਹ ਕਰਾਇਆ, ਉਸੇ ਹੀ ਨੁਕਤੇ ਨੂੰ 30 ਹੋਰ ਮਹਾਪੁਰਸ਼ਾਂ ਨੇ ਆਪਣੇ-ਆਪਣੇ ਤਰੀਕੇ, ਆਪਣੇ-ਆਪਣੇ ਧਰਮ ਦੇ ਹਵਾਲਿਆਂ ਨਾਲ ਸਿਧ ਕਰਕੇ, ਨਾਮ ਦੇ ਰੰਗ ਨੂੰ ਪ੍ਰਗਟ ਕੀਤਾ। ਇਹ ਪ੍ਰਗਟਾਵਾ ਹਰ ਉਸ ਵਿਅਕਤੀ ਨੂੰ ਦਿਸ ਆਂਦਾ ਹੈ ਜੋ ਤਨ-ਮਨ ਵੇਚ ਕੇ ਗੁਰੂ-ਚਰਨਾਂ ਵਿਚ ਆਪਣਾ ਆਪ ਗੁਆ ਦੇਵੇ। ਪੜ੍ਹਾਈ ਦੀ ਲੋੜ ਨਹੀਂ, ਪੈਸੇ ਦੀ ਲੋੜ ਨਹੀਂ, ਅਮੀਰੀ ਦੀ ਲੋੜ ਨਹੀਂ, ਵਡਿਆਈ ਦੀ ਲੋੜ ਨਹੀਂ, ਅਡੰਬਰ ਦੀ ਲੋੜ ਨਹੀਂ, ਕਰਮਕਾਂਡਾਂ ਦੀ ਲੋੜ ਨਹੀਂ; ਬਸ ਇਕੋ ਲੋੜ ਹੈ ਗੁਰੂ ਦੇ ਹੁਕਮ ਨੂੰ ਪਛਾਨਣ ਦੀ, ਇਸ ਦਾ ਮਤਲਬ ਆਪਣੇ ਆਪ ਨੂੰ ਪਛਾਨਣ ਦੀ, ਝੂਠ ਨੂੰ ਛਡ ਕੇ ਸਚ ਨਾਲ ਯਾਰੀ ਪਾਣ ਦੀ, ਮਾਇਆ ਦੇ ਚਿਕੜ ਚੋਂ ਜਾਨ ਛੁਡਾ ਕੇ ਗੁਰੂ ਦਾ ਸ਼ਬਦ, ਜੋ ਹੀਰੇ-ਜਵਾਹਰਾਤਾਂ ਤੋਂ ਵੀ ਵਧ ਕੀਮਤੀ ਹੈ, ਉਹਦੀ ਗੁਲਾਮੀ ਕਰਨ ਦੀ। ਆਉ ਇਕ ਨਿਕੀ ਜਿਹੀ ਤੁਕ ਲਈਏ :

*"ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥"* *(ਪੰਨਾ ੬੫੯)*

ਸਾਡੇ ਧਰਮ ਵਿਚ ਘਰੇਲੂ ਜ਼ਿੰਦਗੀ, ਪੁੱਤਰ ਧੀਆਂ ਦੇ ਵਿਚ ਰਹਿੰਦਿਆਂ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ ਕੇਵਲ ਆਪਣੇ ਪ੍ਰਭੂ ਨਾਲ ਸਚੀ ਪ੍ਰੀਤ ਪਾ ਕੇ। ਜੇ ਸਾਨੂੰ ਹੁਕਮ

ਹੈ ਕਿ ਅਸੀਂ ਪ੍ਰਭੂ ਨਾਲ ਸਚਾ ਪ੍ਰੇਮ ਕਰੀਏ ਤਾਂ ਸਾਫ਼ ਜ਼ਾਹਿਰ ਹੈ ਕਿ ਸਾਡਾ ਬਾਹਰ ਦਾ ਵਤੀਰਾ ਕੇਵਲ ਨਿਰਬਾਹ ਜੋਗਾ ਹੀ ਹੋਵੇਗਾ, ਜਿਸ ਨਾਲ ਸਾਡੇ ਦੁਨੀਆਂਵੀ ਕੰਮ ਚਲਦੇ ਰਹਿਣ। ਸਾਡੇ ਹਰ ਕੰਮ ਵਿਚ ਪ੍ਰਭੂ ਦੇ ਪਿਆਰ ਦਾ ਨਿਸ਼ਾਨਾ ਕਾਇਮ ਰਹੇਗਾ। ਸਾਡੇ ਅੰਦਰੋਂ ਨਿੰਦਾ, ਚੁਗਲੀ, ਈਰਖਾ ਆਪੇ ਹੀ ਨਸ ਜਾਣਗੀਆਂ। ਖੇੜਾ, ਖ਼ੁਸ਼ੀ, ਅਨੰਦ, ਸਾਡਾ ਸੁਭਾਵ ਬਣ ਜਾਣਗੇ, ਕਿਸੇ ਨੂੰ ਭੈੜਾ ਕਹਿਣ ਦਾ ਜੀ ਨਹੀਂ ਕਰੇਗਾ। ਪਰ ਅਸੀਂ ਵੇਖਦੇ ਹਾਂ ਗੁਰਦੁਆਰੇ ਵਿਚ, ਮੰਦਰਾਂ ਵਿਚ, ਮਸਜਿਦਾਂ ਵਿਚ ਢੇਰਾਂ ਦੇ ਢੇਰ ਲੋਕ ਪੂਜਾ ਕਰਦੇ ਹਨ, ਪਰ ਨਾ ਤਾਂ ਉਹ ਆਪ ਹੀ ਖੇੜੇ ਵਿਚ ਹੁੰਦੇ ਹਨ ਤੇ ਨਾ ਹੀ ਲੋਕਾਂ ਨੂੰ ਖੇੜਾ ਵੰਡ ਸਕਦੇ ਹਨ ਭਾਵੇਂ ਉਨ੍ਹਾਂ ਦੀ ਕੋਸ਼ਿਸ਼ ਪ੍ਰਭੂ ਨਾਲ ਪ੍ਰੀਤ ਜੋੜਨ ਦੀ ਹੀ ਹੁੰਦੀ ਹੈ। ਗੁਰੂ ਦੀ ਬਾਣੀ ਤਾਂ ਪੂਰਨ ਸਚ ਦੀ ਅਵਾਜ਼ ਹੈ, ਪ੍ਰਭੂ ਨੇ ਆਪ ਰਸਨਾ ਤੋਂ ਕਢਾਈ ਹੈ। ਤੇ ਜੇ ਪ੍ਰਭੂ ਨਾਲ ਸਚਾ ਪਿਆਰ ਪੈ ਜਾਏ, ਸਾਨੂੰ ਵਿਚਾਰਨ ਦੀ ਲੋੜ ਹੈ, ਕਿ ਸਚੇ ਪਿਆਰ ਦੀਆਂ ਗੱਲਾਂ ਕਰਦਿਆਂ ਵੀ ਅਸੀਂ ਝੂਠ ਵਿਚ ਮਸਤ ਰਹਿੰਦੇ ਹਾਂ। ਇਸੇ ਲਈ, ਸ਼ਾਇਦ ਭਗਤ ਰਵਿਦਾਸ ਜੀ ਨੂੰ ਉਪਰਲੀ ਤੁਕ ਦੇ ਨਾਲ ਕਹਿਣਾ ਪਿਆ ਕਿ ਤੇਰੇ ਨਾਲ ਪ੍ਰਭੂ ਸਚੀ ਪ੍ਰੀਤ ਲਾਈ ਹੈ ਤੇ ਇਸ ਦਾ ਸਿਟਾ ਇਹ ਨਿਕਲਿਆ ਹੈ ਕਿ ਹੋਰਨਾਂ ਨਾਲ ਤੋੜ ਲਈ ਹੈ। ਹੁਣ ਤਾਂ ਇਹ ਹਾਲ ਹੈ ਕਿ ਪ੍ਰਭੂ ਜੇ ਕ੍ਰਿਪਾ ਕਰਕੇ ਤੂੰ ਇਹ ਪ੍ਰੀਤ ਨਾ ਤੋੜੇਂ ਤਾਂ ਅਸੀਂ ਆਪਣੇ ਸੁਆਰਥ ਵਿਚ ਕਦੇ ਤੋੜ ਹੀ ਨਹੀਂ ਸਕਦੇ। ਤੂੰ ਆਪ ਦਸ, ਜੇ ਤੇਰੇ ਨਾਲ ਤੋੜ ਲਈਏ ਤਾਂ ਹੋਰ ਹੈ ਹੀ ਕੌਣ ਜਿਸ ਨਾਲ ਜੋੜਾਂਗੇ।

ਇੰਜ ਜਾਪਦਾ ਹੈ ਕਿ ਬੰਦਾ ਜਾਣ-ਬੁਝ ਕੇ ਆਪਣਾ ਸਤਿਆਨਾਸ਼ ਕਰਦਾ ਹੈ। ਬਾਹਰੋਂ ਤਾਂ ਉਹ ਪ੍ਰਭੂ ਨਾਲ ਸੱਚੀ ਪ੍ਰੀਤ ਪਾਉਣ ਦੀ ਸਚਮੁਚ ਕੋਸ਼ਿਸ਼ ਕਰਦਾ ਹੈ ਪਰ ਨਾਲ-ਨਾਲ ਆਪਣੇ ਆਪ ਨੂੰ ਧੋਖਾ ਦੇਈ ਜਾਂਦਾ ਹੈ, ਪ੍ਰਭੂ ਨਾਲ ਸਚਾ ਪਿਆਰ ਪਾਉਣ ਦੀ ਦੂਜੀ ਸ਼ਰਤ ਪੂਰੀ ਨਹੀਂ ਕਰਦਾ। ਅੰਧੇਰਾ ਰਹਿ ਹੀ ਨਹੀਂ ਸਕਦਾ ਜੇ ਰੌਸ਼ਨੀ ਆ ਜਾਏ, ਝੂਠ ਟਿਕ ਹੀ ਨਹੀਂ ਸਕਦਾ ਜੇ ਸਚ ਪ੍ਰਗਟ ਹੋ ਜਾਏ, ਨਫ਼ਰਤ ਰਹਿ ਹੀ ਨਹੀਂ ਸਕਦੀ ਜੇ ਪਿਆਰ ਦਾ ਪ੍ਰਭਾਵ ਪ੍ਰਬਲ ਹੋ ਜਾਏ। ਇਸ ਦਾ ਅਰਥ ਇਹ ਹੋਇਆ ਕਿ ਅਸੀਂ ਸੰਸਾਰੀ ਲੋਕ, ਜਿਵੇਂ ਅੰਗਰੇਜ਼ੀ ਵਿਚ ਕਹਿੰਦੇ ਨੇ, "We want to have the cake and eat it too;" ਪ੍ਰਭੂ ਦਾ ਪਿਆਰ ਮਾਣ ਕੇ ਰੰਗੇ ਵੀ ਜਾਈਏ ਤੇ ਦੁਨੀਆਂ ਦੀਆਂ ਰੰਗਰਲੀਆਂ ਵੀ ਸਾਡੇ ਹਥੋਂ ਨਾ ਜਾਣ। ਪ੍ਰਭੂ ਦੇ ਪਿਆਰ ਦਾ ਅੰਮ੍ਰਿਤ ਵੀ ਪੀਵੀਏ, ਪਰ ਮਾਇਆ ਦੇ ਚਿਕੜ ਵਿਚ ਵੀ ਫਸੇ ਰਹੀਏ। ਸਾਡਾ ਪ੍ਰਭੂ ਨਾਲ ਪਿਆਰ ਝੂਠਾ ਹੈ ਕਿਉਂਕਿ ਦੁਨਿਆਵੀ ਮੋਹ, ਜਿਹੜਾ ਝੂਠ ਦਾ ਪ੍ਰਤੀਕ ਹੈ ਉਸ ਨੂੰ ਛਡਣਾ ਨਹੀਂ ਚਾਹੁੰਦੇ, ਅੰਮ੍ਰਿਤ-ਵਿਸ਼ਟਾ ਮਿਲਾ ਦੇਂਦੇ ਹਾਂ। ਨਾ ਅੰਮ੍ਰਿਤ ਦਾ ਸੁਆਦ ਆਉਂਦਾ ਹੈ, ਨਾ ਵਿਸ਼ਟਾ ਤੋਂ ਜਾਨ ਛੁਟਦੀ ਹੈ।

ਕੁਝ ਦਿਨਾਂ ਤੋਂ ਨਾਮਦੇਵ ਜੀ ਦੇ ਸ਼ਬਦ ਦੀਆਂ ਇਹ ਤੁਕਾਂ ਵੀ ਮੈਨੂੰ ਟੁੰਬ ਰਹੀਆਂ ਹਨ:

*"ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥"* (ਪੰਨਾ ੬੫੭)।

ਦੋ ਗੱਲਾਂ ਪੂਰੇ ਜੋਬਨ ਵਿਚ ਮੇਰੇ ਅੰਦਰ ਘੰਟੀਆਂ ਵਜਾਂਦੀਆਂ ਹਨ। ਇਕ ਤਾਂ ਇਹ, ਜਿਵੇਂ ਅਜ ਦਾ ਪ੍ਰਾਣੀ ਆਪਣੇ ਪੈਸੇ ਦੇ ਮਾਣ ਵਿਚ ਪ੍ਰਭੂ ਨੂੰ ਵੀ ਮਾਇਆ ਦਾ

ਹਿਸਾ ਬਣਾ ਰਿਹਾ ਹੈ, ਉਸ ਵੇਲੇ ਵੀ ਅਮੀਰ ਆਦਮੀ ਇਹੋ ਸਮਝਦਾ ਸੀ ਕਿ ਜੇ ਦੂਣੇ ਪੈਸੇ ਖਰਚ ਦੇਈਏ, ਬਹੁਤੇ ਸੰਗਮਰਮਰ ਲੁਆ ਦੇਈਏ, ਬਹੁਤੇ ਸੋਨੇ ਦੇ ਕਲਸ਼ ਚੜ੍ਹਾ ਦੇਈਏ, ਬਹੁਤ ਅਖੰਡ ਪਾਠ ਰਖਵਾ ਦੇਈਏ, ਬਹੁਤੇ ਧਾਰਮਿਕ ਦਿਖਾਵੇ ਦੇ ਕੰਮ ਕਰ ਲਈਏ, ਤਾਂ ਪ੍ਰਭੂ ਆਪਣਾ ਹੋ ਜਾਏਗਾ। ਇਸੇ ਲਈ ਗੁਆਂਢਣ ਨਾਮਦੇਵ ਜੀ ਨੂੰ ਕਹਿੰਦੀ ਹੈ, ਜਿਸ ਤੇਰਾ ਮਕਾਨ ਬਣਾਇਆ ਉਸ ਦਾ ਨਾਂ ਦਸ ਮੈਨੂੰ ਵੀ। ਮੈਂ ਦੂਣੇ ਪੈਸੇ ਦੇ ਕੇ ਉਸ ਕੋਲੋਂ ਬਣਵਾ ਲਵਾਂਗੀ। ਨਾਮਦੇਵ ਜੀ ਦਾ ਇਹ ਕਹਿਣਾ, "ਬੇਢੀ ਪ੍ਰੀਤਿ ਮਜੂਰੀ ਮਾਂਗੈ" *(ਪੰਨਾ ੬੫੭)* ਇਸੇ ਗੱਲ ਦਾ ਪ੍ਰਤੀਕ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :

*"ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥*

ਨਾਮਦੇਵ ਜੀ ਦਾ ਇਹ ਸਪਸ਼ਟ ਕਹਿਣਾ ਭਗਤਾਂ ਤੇ ਸੰਸਾਰੀਆਂ, ਸਚ ਤੇ ਝੂਠ, ਪ੍ਰੇਮ ਤੇ ਨਫ਼ਰਤ ਦੀ ਵੰਡ ਨੂੰ ਸਾਫ਼ ਦਸਦਾ ਹੈ। ਹਨੇਰਾ ਤੇ ਚਾਨਣਾ, ਅੰਮ੍ਰਿਤ ਤੇ ਵਿਸ਼ਟਾ, ਗੰਦਗੀ ਤੇ ਸੁਚਤਾ, ਇਕੋ ਥਾਂ ਤੇ ਨਹੀਂ ਰਹਿੰਦੇ, ਦੇਖੋ ਕਿਵੇਂ ਭਗਤ ਜੀ ਕਹਿੰਦੇ ਹਨ ਜ਼ੋਰ ਦੇ ਕੇ—

*"ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥" (ਪੰਨਾ ੬੫੭)*

**ਭੁਲੇਖੇ ਤੇ ਭਰਮ ਕਢ ਦੇਈਏ ਜੇ ਪ੍ਰਭੂ ਨਾਲ ਪਿਆਰ ਕਰਨਾ ਹੈ ਤਾਂ ਦੂਜਾ ਭਾਉ ਛਡਣਾ ਹੀ ਪਵੇਗਾ।** ਦੁਨੀਆਂ ਵਿਚ ਮੋਹ ਦੇ ਚਿਕੜ ਵਿਚੋਂ ਨਿਕਲ ਕੇ ਉਸ ਪਿਆਰ ਦੀ ਸਾਂਝੀਵਾਲਤਾ ਕਰਨੀ ਪਵੇਗੀ ਜੋ ਪ੍ਰਭੂ ਤੋਂ ਮਿਲਦਾ ਹੈ। ਮੈਂ ਸੋਚਦਾ ਹਾਂ **ਕਿਤਨੀ ਆਜ਼ਾਦੀ ਹੈ, ਸਾਰੀ ਦੁਨੀਆਂ ਨੂੰ ਆਪਣੇ-ਆਪਣੇ ਕੰਮਾਂ ਦਾ ਫਿਕਰ ਹੈ, ਮੈਨੂੰ ਕੋਈ ਫਿਕਰ ਨਹੀਂ। ਮੈਂ ਪ੍ਰਭੂ ਦੀ ਹਜ਼ੂਰੀ ਵਿਚ ਕੀਰਤਨ ਕਰਨਾ ਹੈ, ਮੇਰੇ ਵਾਜੇ ਦਾ, ਖੜਤਾਲਾਂ ਦਾ ਫਿਕਰ ਦੂਜਿਆ ਨੂੰ ਹੈ। ਮੈਂ ਸਫਰ ਕਰਨਾ ਹੈ, ਮੇਰੀ ਟਿਕਟ ਦਾ ਫਿਕਰ ਹੋਰਨਾਂ ਨੂੰ ਹੈ। ਮੈਂ ਪਿਆਰ ਕਰਨਾ ਹੈਂ, ਮੇਰੇ ਪਿਆਰ ਕਰਨ ਲਈ ਸਮੱਗਰੀ ਪੈਦਾ ਕਰਨ ਦਾ ਫਿਕਰ ਮੇਰੇ ਗੁਰੂ ਨੂੰ ਹੈ।** ਮੈਂ ਕਿਸੇ ਦਾ ਕੁਝ ਨਹੀਂ ਸੁਆਰਦਾ, ਮੇਰੇ ਪੁਤਰ-ਧੀਆਂ, ਪੋਤਰੇ, ਦੋਹਤਰੇ, ਬੜੀਆਂ ਵਡੀਆਂ ਪੋਸਟਾਂ ਤੇ ਲਗੇ ਹੋਏ ਨੇ ਤੇ ਹਰ ਸ਼ਹਿਰ ਵਿਚ ਮੌਜੂਦ ਹਨ। ਮੈਨੂੰ ਉਨ੍ਹਾਂ ਵਾਸਤੇ ਕੁਝ ਨਹੀਂ ਕਰਨਾ ਪੈਂਦਾ, ਪਰ ਉਹ ਮੇਰੀ ਹਰ ਲੋੜ ਪੂਰੀ ਕਰਦੇ ਹਨ। **ਇਸ ਤੋਂ ਸਾਬਤ ਨਹੀਂ ਹੋ ਜਾਂਦਾ ਕਿ ਗੁਰੂ ਗ੍ਰੰਥ ਸਾਹਿਬ ਦੀ ਗੁਲਾਮੀ ਵਿਚ ਸਾਰੇ ਸੰਸਾਰ ਦਾ ਰਾਜ ਹੈ—"The slavery of Guru Granth Sahib is the greatest liberation on earth"**—ਸੁ,

*"ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥" (ਪੰਨਾ ੧੦੯੬)*

ਇਸ ਸਾਰੇ ਸ਼ਬਦ ਦਾ ਰੰਗ ਆਪਣੀ ਜ਼ਿੰਦਗੀ ਵਿਚੋਂ ਮਾਣ ਸਕਾਂਗੇ।

✡ ✡ ✡

*ਗੁਰੂ ਨਾਨਕ ਦੇ ਘਰ ਦੀ ਵੀਹਵੀਂ ਸਦੀ ਦੀ*

# ਕਰਾਮਾਤ

*(ਇਕ ਸਿਖ ਸਜਣ ਨੇ ਰੋ ਰੋ ਕੇ ਤੇ ਗੁਰੂ ਦੇ ਚਰਨਾਂ ਦਾ ਪਲ ਪਲ ਧਿਆਨ ਰਖ ਕੇ ਮੇਰੇ ਵਰਗੇ ਅਕਿਰਤਘਣ ਨੂੰ ਇਹ ਕਹਾਣੀ ਸੁਣਾਈ। ਮੈਂ ਹੂ-ਬਹੂ ਉਸੇ ਤਰ੍ਹਾਂ ਤੇ ਉਸ ਸਜਣ ਦੀ ਆਪਣੀ ਜ਼ਬਾਨੀ ਅਪਣੇ ਵੀਰਾਂ, ਆਪਣੀਆਂ ਭੈਣਾਂ ਅਤੇ ਆਪਣੇ ਬਜ਼ੁਰਗਾਂ, ਬੱਚਿਆਂ ਦੀ ਭੇਟ ਕਰਦਾ ਹਾਂ। ਇਸ ਕਹਾਣੀ ਨੂੰ ਪੜ੍ਹਨ ਬਾਦ ਜੇ ਕਿਸੇ ਪਿਆਰੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਜਿਲਦ ਤੇ ਪੰਨਿਆਂ ਵਿਚੋਂ ਪੂਰੇ ਗੁਰੂ ਤੇ ਰੱਬ ਦੇ ਦਰਸ਼ਨ ਅਨੁਭਵ ਨਾ ਹੋਣ ਤਾਂ ਉਹ ਇਕ ਵਾਰ ਗੁਰੂ ਦੇ ਚਰਨਾਂ ਵਿਚ ਜੁੜ ਕੇ ਅਰਦਾਸ ਕਰੇ ਕਿ ਇਹੋ ਜਹੀ ਕਰਾਮਾਤ ਮੈਨੂੰ ਵੀ ਦਿਖਾ। ਕੋਈ ਵਰਸਾਇਆ ਹੋਇਆ ਸਜਣ ਮੇਰੇ ਗਰੀਬ ਲਈ ਵੀ ਅਰਦਾਸ ਕਰੇ ਤਾਂ ਜੋ ਮੈਂ ਕੇਵਲ ਕਹਾਣੀਆਂ ਸੁਣਦਾ ਸੁਣਾਂਦਾ ਹੀ ਨਾ ਰਹਿ ਜਾਵਾਂ। ਕਦੇ ਉਹ ਮੈਨੂੰ ਵੀ ਜੋ ਇਕ ਤਰਸ ਭਰੀ ਨਜ਼ਰ ਨਾਲ ਦੇਖ ਲਵੇ, ਤਾਂ ਮੇਰਾ ਵੀ ਬੇੜਾ ਪਾਰ ਹੋ ਜਾਏ।)*

**1965-1967**

"ਮੈਂ ਇਕ ਸਰਕਾਰੀ ਨੌਕਰ ਹਾਂ। ਭਾਵੇਂ ਮੈਂ ਉਕਾ ਹੀ ਮੂਰਖ ਹਾਂ ਪਰ ਵਾਹਿਗੁਰੂ ਨੇ ਸਰਕਾਰ ਨੂੰ ਮਨਾ ਲਿਆ ਲਗਦਾ ਹੈ ਕਿ ਮੈਨੂੰ ਛੋਟਾ ਜਿਹਾ ਅਫ਼ਸਰ ਬਣਾ ਕੇ ਬਾਹਰਲੇ ਮੁਲਕਾਂ ਵਿਚ ਭੇਜ ਦੇਵੇ, ਸੁ ਸਰਕਾਰ ਨੇ ਮੈਨੂੰ ਤੇ ਮੇਰੇ ਪਰਿਵਾਰ ਨੂੰ ਯੂਰਪ ਇਕ ਦੇਸ਼ ਵਿਚ ਭੇਜਿਆ। ਸਾਲ ਕੁ ਉਥੇ ਰਹਿਣ ਬਾਅਦ ਮੈਨੂੰ ਉਥੋਂ ਦੀ ਬੋਲੀ ਇਤਨੀ ਅਛੀ ਆ ਗਈ ਕਿ ਤਕਰੀਬਨ ਹਰ ਪਾਰਟੀ ਵਿਚ ਮੈਨੂੰ ਸਲਾਹਿਆ ਜਾਂਦਾ। ਉਥੇ ਦਾ ਜੀਵਨ ਇਤਨਾ ਸੁਖਦਾਇਕ ਸੀ ਕਿ ਪਤਾ ਲਗਦਾ ਸੀ ਕਿ ਅਸੀਂ ਆਪਣੇ ਮੁਲਕ ਤੋਂ, ਸਮਾਜ ਤੋਂ, ਤੇ ਆਪਣੇ ਵਾਤਾਵਰਣ ਤੋਂ ਇਤਨੇ ਦੂਰ ਹੋ ਗਏ ਹਾਂ। 1965 ਵਿਚ ਪਹਿਲੀ ਵਾਰ ਕਾਰ ਖਰੀਦ ਕੇ ਯੂਰਪ ਦੇ ਪੰਜ-ਛੇ ਦੇਸ਼ਾਂ ਦਾ ਚਕਰ ਲਾਇਆ, ਸ਼ਰਾਬ ਦਾ ਉਥੇ ਕੋਈ ਅੰਤ ਨਹੀਂ ਸੀ। ਮੇਰੇ ਘਰ ਵਿਚ ਵੀਹ-ਵੀਹ ਬੋਤਲਾਂ ਵਡੀ ਪਾਰਟੀ ਤੇ ਲਗ ਜਾਂਦੀਆਂ ਸਨ। ਲੋਕੀ ਪਾਰਟੀ ਨੂੰ ਯਾਦ ਕਰਦੇ ਰਹਿੰਦੇ ਅਤੇ ਅਸੀਂ perfect host (ਚੰਗੇ ਮਹਿਮਾਨ ਨਿਵਾਜ਼) ਹੋਣ ਦਾ ਮਾਣ ਪ੍ਰਾਪਤ ਕਰਦੇ ਰਹਿੰਦੇ।

ਪਰ ਗੁਰੂ ਨਾਨਕ ਸਾਹਿਬ ਜਿਵੇਂ ਸਭ ਕੁਝ ਦੇਖ ਰਹੇ ਹੋਣ ਤੇ ਕਹਿ ਰਹੇ ਹੋਣ, "ਬੇਟਾ ਸ਼ਰਾਬ ਤਾਂ ਤੈਨੂੰ ਮੈਂ ਪੀਣ ਨਹੀਂ ਦਿਤੀ ਪਰ ਇਹ ਧੰਧੇ ਸਿਆਪੇ ਵੀ ਹੁਣ ਛਡ ਦੇ। ਇਨ੍ਹਾਂ ਵਿਚ ਹੁਣ ਕੁਝ ਨਹੀਂ ਪਿਆ ਹੋਇਆ, ਜੇ ਕਦੇ ਤੂੰ ਗੁਰਮਤਿ ਤੇ ਚਲਣਾ ਸ਼ੁਰੂ ਕਰੇਂ ਤਾਂ ਤੈਨੂੰ ਸਭ ਕੁਝ ਭੁਲ ਜਾਏਗਾ।"

ਗੁਰੂ ਨਾਨਕ ਸਾਹਿਬ ਦਾ ਗੁਰਪੁਰਬ ਆਇਆ। ਨਾ ਗੁਰਦੁਆਰਾ, ਨਾ ਸਿੱਖ, ਪਰ ਮੈਂ ਇਕ ਨੋਟ ਲਿਖ ਕੇ ਆਪਣੇ ਗੁਰੂ ਨੂੰ ਸ਼ਰਧਾਂਜਲੀ ਇਵੇਂ ਪੇਸ਼ ਕੀਤੀ, "ਮੇਰੇ ਮਾਲਕ ਜਿਵੇਂ ਇਥੇ ਅਸੀਂ affluence (ਸੁਖ ਤੇ ਆਰਾਮ ਦੀ ਬਹੁਤਾਤ) ਮਾਣਦੇ ਹਾਂ, ਸਾਡਾ ਦੇਸ਼ ਤੇ ਉਥੇ ਦੀ ਜਨਤਾ ਵੀ ਮਾਣੇ, ਅਤੇ ਕਿਰਪਾ ਕਰੀਂ ਇਸ ਸੁਖ ਆਰਾਮ ਕਰਕੇ ਮੇਰੀ ਮਤ ਨਾ ਮਾਰੀ ਜਾਏ।"

ਕੋਸ਼ਿਸ਼ਾਂ ਕਰਦਿਆਂ, ਡਰਦਿਆਂ ਡਰਦਿਆਂ ਵੀ ਉਹ ਸੁਚਤਾ, ਉਹ ਗਰੀਬੀ, ਉਹ ਨਿਰਮਾਣਤਾ ਨਾ ਰਹੀ ਜੋ ਸਿੱਖ ਕੋਲ ਹੋਣੀ ਚਾਹੀਦੀ ਹੈ। ਦਸਵੰਦ ਕਢਣਾ ਕਿਸੇ ਨੇ ਸਿਖਾ ਦਿਤਾ ਸੀ ਪਰ ਆਕੜ ਦਾ ਭਰਿਆ ਹੋਇਆ ਸਾਂ। ਕੋਈ ਚੋਣਵੀਂ ਤੁਕ ਪੜ੍ਹ ਲਵਾਂ ਤਾਂ ਵਖਰੀ ਗਲ ਹੈ, ਪਰ *"ਭਾਉ ਭਗਤਿ ਕਰਿ ਨੀਚੁ ਸਦਾਇ" (ਪੰਨਾ 470)* ਦਾ ਕਦੇ ਖਿਆਲ ਨਹੀਂ ਸੀ ਆਇਆ। ਅੰਮ੍ਰਿਤ ਨਹੀਂ ਸੀ ਛਕਿਆ, ਅੰਮ੍ਰਿਤ ਵੇਲੇ ਦਾ ਪਤਾ ਹੀ ਨਹੀਂ ਸੀ, ਖੁਸ਼ੀ-ਅਮੀਰੀ ਤੇ ਵਿਕਾਰਾਂ ਦੇ ਵਾਤਾਵਰਣ ਵਿਚ ਵੀ ਮਾਲਕ ਨੂੰ ਭੁਲਣ ਤੋਂ ਤਾਂ ਬਚ ਗਏ ਪਰ ਆਕੜ, ਮਾਣ, ਤੇ materialism ਦਾ ਇਤਨਾ ਅਸਰ ਹੋਇਆ ਕਿ ਦਿਮਾਗ ਦੀ ਮਤ ਮੁਖੋਂ ਤਾਂ 'ਮਨ ਨੀਵਾਂ ਮਤ ਉਚੀ' ਕਹੇ, ਪਰ ਵਿਚੋਂ ਆਪਣੇ ਆਪ ਨੂੰ ਉਚਾ ਸਮਝੇ।

1967 ਵਿਚ ਵਾਪਸ ਆਏ ਹੀ ਸਾਂ ਕਿ ਸਰਕਾਰ ਨੇ ਕਿਹਾ ਕਿਸੇ French (ਫਰਾਂਸੀਸੀ) ਜਾਣਨ ਵਾਲੇ ਅਫਸਰ ਨੂੰ ਛੇਤੀ West Africa (ਪਛਮੀ ਅਫਰੀਕਾ) ਜਾਣਾ ਪਵੇਗਾ। ਤਰਲੇ ਲਏ ਕਿ ਮੈਂ ਤਾਂ ਅਜੇ ਹੁਣੇ ਹੀ ਆਇਆ ਹਾਂ, ਪਰ ਕਿਸੇ ਨਾ ਸੁਣੀ, ਮੈਨੂੰ ਭੇਜ ਦਿਤਾ ਗਿਆ।

**1968-1970**

ਅਜੇ ਇਥੇ settle ਹੀ ਹੋਏ ਸਾਂ ਕਿ ਸਮੁੰਦਰੀ ਜਹਾਜ਼ ਤੇ ਚੜ੍ਹ ਕੇ 20 ਦਿਨਾਂ ਵਿਚ 1968 ਦੇ ਅਖੀਰ ਵਿਚ West Africa (ਪਛਮੀ ਅਫਰੀਕਾ) ਦੇ ਇਕ ਦੇਸ਼ ਵਿਚ ਪਹੁੰਚ ਗਏ। ਜਾਂਦਿਆ ਸਾਰ ਪਤਾ ਲਗਾ, ਚੀਜਾਂ ਦੀਆਂ ਕੀਮਤਾਂ ਕਰਕੇ ਬੇਈਮਾਨੀ ਨਾਲ black market (ਚੋਰ ਬਜ਼ਾਰੀ) ਵਿਚ ਪੈਸੇ ਬਦਲਣੇ ਪੈਣਗੇ। **ਮਨ ਅਤਿਅੰਤ ਖਰਾਬ ਹੋਇਆ ਅਤੇ ਦ੍ਰਿੜ੍ਹਤਾ ਨਾਲ ਕਹਿਣ ਲਗਾ ਅਸੀਂ ਬੇਈਮਾਨੀ ਨਹੀਂ ਕਰਾਂਗੇ। ਜੇ ਵਾਹਿਗੁਰੂ ਦੀ ਕਿਰਪਾ ਹੋਈ ਤਾਂ ਅਸੀਂ ਭੁਖੇ ਰਵਾਂਗੇ ਪਰ ਬੇਈਮਾਨੀ ਨਹੀਂ ਕਰਾਂਗੇ।** ਇਸ ਮੁਲਕ ਵਿਚ ਬਹੁਤ ਅਉਖਿਆਈਆਂ ਆਈਆਂ—ਇਕ ਬੇਈਮਾਨੀ ਦੇ ਡਰ ਦੇ ਭਾਰ, ਇਕ ਦਫਤਰ ਵਿਚ ਬੇ-ਸਵਾਦੀ, ਇਨ੍ਹਾਂ ਸਾਰੀਆਂ ਗੱਲਾਂ ਨੇ ਸ਼ਾਇਦ (ਕੁਝ ਪਤਾ ਨਹੀਂ ਠੀਕ, ਕਿਸ ਗੱਲ ਕਰਕੇ) ਦਿਮਾਗ ਤੇ ਇਤਨਾ ਭਾਰ ਪਿਆ ਕਿ nervous depression ਹੋਣ ਲਗਾ। ਮਨ ਬੇਚੈਨ, confidence (ਭਰੋਸਾ) ਖਤਮ, ਕਿਸੇ ਨਾਲ ਗੱਲ ਕਰਨ ਤੇ ਦਿਲ ਨਾ ਕਰੇ; ਘਰ ਵਿਚ ਪਰੇਸ਼ਾਨੀ। ਸਾਰੀ ਹੋਸ਼, ਪਰ ਆਪਣੀ ਬੇਚੈਨੀ ਨੂੰ (ਭਾਵੇਂ ਬਿਲਕੁਲ ਬਗੈਰ ਵਜ੍ਹਾ ਦੇ ਹੋਵੇ) ਨਾ ਰੋਕ ਸਕਾਂ। ਸ਼ਾਮ ਵੇਲੇ ਮੇਰਾ ਇਕ ਹੋਰ ਸਿੱਖ colleague (ਸਾਥੀ) ਮਿਲ ਕੇ ਕਹੇ, ਤੁਸੀਂ ਪ੍ਰੇਸ਼ਾਨ ਕਿਉਂ ਹੋ ? ਵਾਹਿਗੁਰੂ ਨੇ ਖਾਸ ਤੁਹਾਨੂੰ ਪੈਸੇ ਦਿਵਾਣ ਲਈ ਇਥੇ ਭੇਜਿਆ ਹੈ। ਮੈਂ ਹਥ ਜੋੜਾਂ ਇਹ ਠੀਕ ਨਹੀਂ, ਪਰ ਉਹ ਇਹੋ ਕਹੀ ਜਾਣ।

ਜੇ ਸ਼ਰਾਬ ਪੀਣ ਬੈਠਣ ਤਾਂ ਕਹਿਣ ਇਹ ਜ਼ਰੂਰ ਪੀਓ ਤਾਂ ਜੋ ਤੁਹਾਡਾ ਦਿਲ ਖਰਾਬ ਨਾ ਹੋਵੇ। ਇਕ ਦੋ ਵਾਰ ਵਧ ਪੈਸੇ ਬਦਲਾਏ ਵੀ ਪਰ ਬੇਚੈਨੀ ਹੋਰ ਵਧ ਗਈ। ਮਨ ਪੂਰੀ ਦ੍ਰਿੜ੍ਹਤਾ ਵਿਚ ਆਇਆ ਤੇ finally (ਅਖੀਰ) ਪੱਕਾ ਹੋ ਗਿਆ। ਗੁਰੂ ਦੀ ਮਿਹਰ ਹੋ ਗਈ ਪਰ depression (ਉਦਾਸੀ) ਨਾ ਗਈ। ਵਿਚ ਠੀਕ ਹੋਵੇ, ਵਿਚ ਵਧ ਜਾਏ। ਇਕ ਲੰਮੀ ਮੁਸੀਬਤ ਪੈ ਗਈ। ਦਫਤਰ ਵਿਚ ਬੇਚੈਨੀ ਨਾਲ ਇਕ ਦੋ ਵਾਰ ਬੇਹੋਸ਼ੀ ਹੋ ਗਈ। ਯੂਰਪ ਭੇਜ ਕੇ ਦਿਖਵਾਇਆ ਗਿਆ ਤਾਂ ਡਾਕਟਰ ਨੇ 'ਬਿਲਕੁਲ ਠੀਕ' ਕਿਹਾ। ਦਫਤਰ ਵਾਲਿਆਂ ਨੇ ਹੇਠ ਲਿਖੀਆਂ ਗਲਾਂ ਲਿਖ ਕੇ ਮੈਨੂੰ 2-3 ਮਹੀਨੇ ਪਹਿਲਾਂ ਹੀ ਵਾਪਸ ਦਿੱਲੀ ਭੇਜ ਦਿਤਾ।

1) Nervous depression (ਘਬਰਾਹਟ ਤੇ ਉਦਾਸੀ) ਕਰਕੇ ਝਗੜਾਲੂ ਹੈ।
2) ਬਾਹਰ ਨੌਕਰੀ ਕਰਨਾ ਇਸ ਲਈ ਸਰਕਾਰ ਦੇ ਹਿਤ ਵਿਚ ਨਹੀਂ।
3) ਜਦ ਤਕ ਬਿਲਕੁਲ ਠੀਕ ਨਾ ਹੋ ਜਾਏ, ਬਾਹਰ ਨਾ ਭੇਜਿਆ ਜਾਏ।

ਜੂਨ 1970 ਵਿਚ ਅਸੀਂ ਹਵਾਈ ਜਹਾਜ਼ ਤੇ ਵਾਪਸ ਆ ਗਏ। ਮੇਰੀ ਹਾਲਤ ਇਹ ਸੀ ਕਿ :

1) ਕਿਸੇ ਨਾਲ ਗੱਲ ਕਰਨ ਤੇ ਜੀ ਨਹੀਂ ਸੀ ਕਰਦਾ।
2) ਹਰ ਵਕਤ ਬੇਚੈਨ ਤੇ upset (ਬੇਚੈਨ) ਰਹਿੰਦਾ ਸਾਂ।
3) ਘਰ ਵਾਲੇ ਕਦੇ ਝਾੜਦੇ ਤੇ ਕਦੇ ਸਮਝਾਂਦੇ, ਪਰ ਮੈਨੂੰ ਕੋਈ ਅਸਰ ਨਾ ਹੁੰਦਾ।
4) ਦਫਤਰ ਵਿਚ ਮੈਂ ਕੰਮ ਕਰਦਾ ਪਰ ਬੇਚੈਨੀ ਹਮੇਸ਼ਾਂ ਕਾਇਮ ਰਹਿੰਦੀ।
5) Self-confidence (ਆਤਮ-ਵਿਸ਼ਵਾਸ) ਉਕਾ ਹੀ ਮੁਕ ਚੁੱਕਾ ਸੀ।
6) ਕਦੇ ਸੋਚਦਾ ਕਿ ਖ਼ੁਦਕੁਸ਼ੀ ਕਰਕੇ ਅਪਣੀ ਬੇਚੈਨੀ ਨੂੰ ਖਤਮ ਕਰ ਲਵਾਂ।

ਸਾਰੇ ਲੋਕੀ ਕਹਿਣ ਕਿ ਵਾਹਿਗੁਰੂ ਦਾ ਨਾਮ ਲਓ, ਚਿੰਤਾ ਨਾ ਕਰੋ, ਠੀਕ ਹੋ ਜਾਏਗਾ। ਮੈਂ ਮੂਰਖਾਂ ਵਾਂਗ ਸੁਣ ਲਵਾਂ ਪਰ ਉਂਝ ਹੀ ਹਵਾਂ, lunch time ਵਿਚ ਮੈਂ ਬੰਗਲਾ ਸਾਹਿਬ ਗੁਰਦੁਆਰੇ ਜਾਣਾ ਸ਼ੁਰੂ ਕਰ ਦਿਤਾ। ਰੋਂਦਾ ਜਾਵਾਂ ਤੇ ਰੋਂਦਾ ਆਵਾਂ। ਤਰਲੇ ਲਵਾਂ, "ਮਾਲਕਾ, ਇਕ ਵਾਰੀ, ਮੈਨੂੰ ਠੀਕ ਕਰ ਦੇ ਫੇਰ ਕੁਝ ਮੰਗਣ ਨਹੀਂ ਆਵਾਂਗਾ, ਕੇਵਲ ਤੇਰੇ ਗੁਣ ਗਾਣ ਦੀ ਰੀਝ ਨਾਲ ਆਇਆ ਕਰਾਂਗਾ।" ਮੈਂ medically (ਡਾਕਟਰੀ ਲਿਹਾਜ਼ ਨਾਲ) ਬਿਲਕੁਲ ਠੀਕ ਸਾਂ ਪਰ ਆਪਣੀ ਤਾਕਤ ਆਪ ਖੋਹ ਬੈਠਾ ਸਾਂ। ਹੁਣ ਸੋਚਦਾ ਹਾਂ, ਸ਼ਾਇਦ ਇਹ ਵਜ੍ਹਾ ਸੀ- *"ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ" (ਪੰਨਾ ੬੬੧)* 4 ਮਹੀਨੇ ਬਾਅਦ ਅਕਤੂਬਰ 1970 ਵਿਚ ਮੇਰੇ ਮਾਲਕ ਨੇ ਤਰਸ ਕਰਕੇ ਮੇਰੀ ਸੁਣ ਲਈ, ਪਰ ਤਾਕੀਦ ਕੀਤੀ ਕਿ ਹੁਣ ਤੋਂ ਤੇਰਾ principal (ਮੁਖ) ਕੰਮ ਕੇਵਲ ਮਾਲਕ ਨਾਲ ਪਿਆਰ ਕਰਨਾ ਹੋਏਗਾ। ਮੈਂ ਦਫਤਰ ਵਿਚ effective(ਅਸਰਦਾਰ) ਅਫਸਰ ਬਣ ਕੇ ਕੰਮ ਕਰਨ ਲਗਾ। ਮੇਰੀ ਕਦਰ ਹੋਣ ਲਗੀ। ਮੈਨੂੰ ਸਭ ਕੁਝ ਸਮਝ ਆਣ ਲਗਾ, ਅਤੇ ਮੇਰਾ ਸਿਰ ਮੇਰੇ ਗੁਰੂ ਦੇ ਚਰਨਾਂ ਤੇ ਪਕੀ ਤਰ੍ਹਾਂ ਟਿਕਣ ਲਗਾ। ਢਾਈ ਸਾਲ ਪਲ ਵਾਂਗ ਬੀਤ ਗਏ। ਜੂਨ 1970 ਵਿਚ ਮੇਰਾ ਕੋਈ medical examination ਹੋਏ ਬਗ਼ੈਰ ਮੈਨੂੰ duty ਦੇ ਦਿਤੀ ਗਈ ਸੀ ਅਤੇ ਇਨ੍ਹਾਂ ਦੋ

ਢਾਈ ਸਾਲਾਂ ਵਿਚ ਕਈ ਬਹੁਤ ਜ਼ਰੂਰੀ ਕੰਮ ਗੁਰੂ ਦੀ ਕਿਰਪਾ ਨਾਲ ਕਾਮਯਾਬੀ ਨਾਲ ਕੀਤੇ ।

ਮੇਰਾ ਹੁਣ ਜੀ ਸਤਿਸੰਗ ਵਿਚ ਇਵੇਂ ਲਗਣ ਲਗਾ ਜਿਵੇਂ ਮੱਛੀ ਦਾ ਪਾਣੀ ਨਾਲ ਲਗਦਾ ਹੈ ।

ਹੌਲੀ-ਹੌਲੀ ਸਾਰੇ ਕੰਮ ਆਪਣੇ ਆਪ ਹੋਣ ਲਗੇ ਮੈਨੂੰ ਇਕ ਵਾਰ ਵੀ ਨਾ ਕਹਿਣਾ ਪਿਆ ਕਿ ਮਾਲਕ ਉਹ ਕੰਮ ਕਰ ਦੇ ਤੇ ਇਹ ਦੇ ਦੇ ।

ਮੈਨੂੰ ਚੰਗਾ ਕਰਮਚਾਰੀ ਸਮਝਿਆ ਜਾਣ ਲਗਾ, ਪਿਛਲੀਆਂ ਸਾਰੀਆਂ ਰੁਕਾਵਟਾਂ ਖਤਮ ਹੋ ਗਈਆਂ । ਸਰਕਾਰ ਨੇ ਫੇਰ ਇਸ ਕਾਬਲ ਸਮਝਿਆ ਕਿ ਮੈਨੂੰ ਬਾਹਰ ਭੇਜਿਆ ਜਾ ਸਕਦਾ ਹੈ । ਇਸ ਲਈ ਮੈਨੂੰ medical examination ਲਈ ਅਕਤੂਬਰ 1972 ਵਿਚ ਭੇਜਿਆ।

ਵਾਹਿਗੁਰੂ ਜਾਣੇ ਸ਼ਾਇਦ ਗੁਰੂ ਮੇਰਾ ਇਮਤਿਹਾਨ ਲੈਣ ਲਗਾ । ਪਰ ਮੇਰੇ ਵਲੋਂ ਹਰ ਵੇਲੇ ਅਰਦਾਸ ਨਿਕਲਦੀ ਕਿ ਜਿਵੇਂ ਤੂੰ ਮੇਰੇ ਸਾਰੇ ਦੁਖ ਕੱਟ ਦਿਤੇ ਹਨ ਹੁਣ ਮੈਂ ਤੇਰੇ ਬਗੈਰ ਕਿਸੇ ਨੂੰ ਕੁਝ ਨਹੀਂ ਸਮਝਦਾ । ਇਮਤਿਹਾਨ ਕਿਸ ਦੇ ਲਵੇਂਗਾ- ਮੇਰੇ ਕਮੀਨੇ ਦੇ, ਮੈਂ ਤਾਂ ਕੁਝ ਨਹੀਂ ਜਾਣਦਾ, ਇਮਤਿਹਾਨ ਤੂੰ ਆਪ ਦੇਵੇਂਗਾ, ਆਪ ਲਵੇਂਗਾ, ਮੇਰੀ ਲਾਜ ਤੂੰ ਹੈਂ, ਮੇਰਾ ਪਿਤਾ ਮੇਰੀ ਮਾਤਾ, ਮੇਰਾ ਸਭ ਕੁਝ ਕੇਵਲ ਤੂੰ ਹੈਂ ।

ਮੈਨੂੰ Psychiatrist (ਦਿਮਾਗੀ ਪਾਰਖੂ) ਕੋਲ ਭੇਜ ਦਿਤਾ ਗਿਆ ਜਿਸ ਨੇ ਮੈਨੂੰ ਦੋ ਦਿਨ ਲਈ Psychiatry ward ਵਿਚ ਮੁਆਇਨੇ ਲਈ ਦਾਖਲ ਕਰ ਦਿਤਾ । ਮੇਰੇ ਲਈ ਇਹ ਇਕ ਗੰਦ ਦੀ ਭਰੀ ਹੋਈ ਜੇਲ ਅਤੇ ਬਦਤਮੀਜ਼ੀ ਦਾ ਨਕਸ਼ਾ ਸੀ, ਪਰ ਮੇਰੇ ਲਈ ਮੁਸ਼ਕਲ ਇਹ ਸੀ ਕਿ :

(i) ਨਾ ਤਾਂ ਮੈਂ ਸ਼ਿਕਾਇਤ ਕਰ ਸਕਦਾ ਸੀ ।
(ii) ਨਾ ਮੈਂ ਬਿਲਕੁਲ ਲਾਪਰਵਾਹ ਹੋ ਸਕਦਾ ਸੀ ।
(iii) ਨਾ ਹੀ ਮੈਂ ਦਾਖਲ ਹੋਣੋਂ ਨਾ ਕਰ ਸਕਦਾ ਸੀ ।
(iv) ਕਿਉਂਕਿ ਹਰ ਹਾਲਤ ਵਿਚ ਇਹ ਫੈਸਲਾ ਕੀਤਾ ਜਾ ਸਕਦਾ ਸੀ ਕਿ ਮੈਂ abnormal (ਅਸਾਧਾਰਣ) ਹਾਂ ।

ਪਰ ਮੇਰੇ ਮਾਲਕ ਦੀ ਨਜ਼ਰ ਇਸ ਤਰ੍ਹਾਂ ਕੰਮ ਆਈ, ਮੈਨੂੰ ਦ੍ਰਿੜ੍ਹ ਹੋ ਚੁਕਾ ਸੀ ਕਿ—

(a) ਜੋ ਹੋਣਾ ਹੈ ਉਹ ਮਾਲਕ ਦੇ ਇਖਤਿਆਰ ਹੈ, ਮੈਂ ਬਦਲ ਨਹੀਂ ਸਕਦਾ ।
(b) ਮੈਂ ਫਿਕਾ ਕਿਸੇ ਨਾਲ ਨਹੀਂ ਬੋਲ ਸਕਦਾ । ਮੈਂ ਨੀਵਾਂ ਬਣਨਾ ਹੈ ਨੀਵਾਂ ਰਹਿਣਾ ਹੈ, ਨੀਵਾਂ ਰਹਿਣਾ ਹੈ ।
(c) ਮੈਨੂੰ ਹਰ ਹਾਲਤ ਵਿਚ ਵਾਹਿਗੁਰੂ ਦੀ ਰਜ਼ਾ ਮੰਨਣੀ ਚਾਹੀਦੀ ਹੈ ।
(d) ਮੈਨੂੰ ਬਦਲੀ ਹੋਵੇ ਜਾਂ ਨਾ ਹੋਵੇ, ਇਸ ਦਾ ਕੋਈ ਡਰ ਨਹੀਂ ਸੀ ।
(e) ਮੇਰੇ case (ਕੇਸ) ਦਾ ਮਾਲਕ ਅਕਾਲ ਪੁਰਖ ਹੈ, ਡਾਕਟਰ ਕੀ ਕਰ ਸਕਦਾ ਹੈ ?

ਪਰ ਇਕ ਗੱਲ ਔਖੀ ਬਣ ਗਈ । ਮੈਨੂੰ ਆਦਤ ਪੈ ਚੁਕੀ ਸੀ ਅੰਮ੍ਰਿਤ ਵੇਲੇ ਸਤਿਸੰਗ ਜਾਣ ਦੀ, ਕੀਰਤਨ ਸੁਣਨ ਦੀ । ਪਹਿਲੇ ਦਿਨ ਨਰਸ ਨੂੰ ਪੁਛਿਆ ਤਾਂ ਉਸ impression

(ਪ੍ਰਗਟਾਵਾ) ਦਿਤਾ ਕਿ ਉਹ ਜ਼ਰੂਰ ਮੈਨੂੰ abnormal (ਅਸਾਧਾਰਨ) ਸਮਝਦੀ ਹੈ। ਉਸ ਕਿਹਾ ਬਾਹਰਲਾ gate (ਦਰਵਾਜ਼ਾ) ਬੰਦ ਹੈ। ਛੇ ਵਜੇ ਨਾਲ ਖੁਲ੍ਹੇਗਾ, ਆਪ ਇਹ ਲਿਖ ਕੇ ਜਾ ਸਕਦੇ ਹੋ,

"I am responsible if something happens to me" (ਜੇਕਰ ਕੋਈ ਘਟਨਾ ਮੇਰੇ ਨਾਲ ਵਾਪਰੀ, ਮੈਂ ਖੁਦ ਜ਼ਿੰਮੇਵਾਰ ਹਾਂ)।

ਮੈਂ ਚਲਾ ਗਿਆ ਪਰ ਸੋਚੀਂ ਪੈ ਗਿਆ ਕਿ ਕਲ੍ਹ ਕਿਵੇਂ ਜਾਵਾਂਗਾ। ਦੂਜੇ ਦਿਨ ਗੇਟ ਤੇ ਕੇਵਲ਼ ਕੁੰਡਾ ਸੀ ਮੈਂ ਚਾਰ ਵਜੇ ਸਤਿਸੰਗ ਚਲਾ ਗਿਆ। ਖਿਆਲ ਆਇਆ ਇਹ ਤਾਂ ਸ਼ਾਇਦ ਪਕਾ ਹੀ ਲਗੇਗਾ ਕਿ abnormal ਹੈ। ਗੁਰੂ ਦੀ ਮਿਹਰ-ਭਰੀ ਅਵਾਜ਼ ਆਈ ਕਿ ਜੇ ਅੰਮ੍ਰਿਤ ਵੇਲੇ ਗੁਰਦੁਆਰੇ ਜਾਣਾ abnormality (ਅਸਾਧਾਰਨਤਾ) ਦੀ ਨਿਸ਼ਾਨੀ ਹੈ ਤਾਂ ਮੈਂ ਹੁਣ abnormal ਹੀ ਰਹਿਣਾ ਚਾਹੁੰਦਾ ਹਾਂ, ਤੇ ਨਾ ਹੀ ਬਾਹਰ ਜਾਣਾ ਚਾਹੁੰਦਾ ਹਾਂ।

ਖੈਰ, ਫੈਸਲਾ ਇਹ ਹੋਇਆ ਕਿ ਮੈਨੂੰ "fit" declare ਕਰ ਦਿਤਾ ਗਿਆ। ਜਿਵੇਂ ਪਿਆਜ਼ ਦੇ ਕਈ ਛਿਲੜ ਹੁੰਦੇ ਹਨ, ਉਸ ਤਰ੍ਹਾਂ ਮੇਰਾ ਮੁਆਮਲਾ ਪੇਚ-ਦਰ-ਪੇਚ ਸੀ ਪਰ ਜਦੋਂ ਮਾਲਕ ਦੀ ਨਜ਼ਰ ਨੇ ਮੇਰੀ ਅਨਬੋਲਤ ਹਾਲਤ ਨੂੰ ਪਛਾਣ ਕੇ ਆਪਣਾ ਨਾਮ ਜਪਾਣ ਦੀ ਪ੍ਰੇਰਨਾ ਕੀਤੀ ਤਾਂ ਇਕ-ਇਕ ਕਰਕੇ ਹਰ ਇਕ ਗੁੰਝਲ ਉਸੇ ਤਰ੍ਹਾਂ ਹਲ ਹੋ ਗਈ ਜਿਵੇਂ ਇਕ-ਇਕ ਕਰਕੇ ਪਿਆਜ਼ ਦੀ ਛਿਲੜ ਲਾਹੀ ਜਾਂਦੀ ਹੈ—

(1) ਮੇਰੀ ਬਦਲੀ ਹੋ ਚੁਕੀ ਹੈ, ਮੈਨੂੰ ਫੇਰ ਬ਼ਾਹਰ ਭੇਜਿਆ ਜਾ ਰਿਹਾ ਹੈ।

(2) ਜਿਸ-ਜਿਸ ਨੇ ਮੇਰੇ ਮੁਆਮਲੇ ਵਿਚ ਗੁੰਝਲਾਂ ਪਾਈਆਂ ਉਨ੍ਹਾਂ ਦੇ ਚਰਨ ਪਕੜਨ ਨੂੰ ਜੀ ਕਰਦਾ ਹੈ।

(3) ਸ਼ੁਕਰ ਵਿਚ ਹਰ ਵੇਲੇ ਕਹਿੰਦਾ ਹਾਂ ਕਿ ਉਸ ਵੇਲੇ ਤੋਂ ਕੁਰਬਾਨ ਜਾਵਾਂ ਜਿਸ ਵੇਲੇ ਤੂੰ ਮੈਨੂੰ ਬੀਮਾਰ ਕੀਤਾ, ਫੇਰ ਉਸ ਵੇਲੇ ਤੋਂ ਕੁਰਬਾਨ ਜਾਵਾਂ ਜਿਸ ਵੇਲੇ ਤੇਰੇ ਦੁਆਰੇ ਆਇਆ ਤੇ ਤੂੰ ਪੂਰਾ ਗੁਰੂ ਬਣ ਕੇ ਮੇਰੇ ਪੜਦੇ ਕਜ ਕੇ ਮੇਰਾ ਹਰ ਰੋਗ ਕਟ ਦਿਤਾ।

ਜਦੋਂ ਵੀ ਉਹ ਇਸ ਕਹਾਣੀ ਦੇ ਕਿਸੇ ਨੁਕਤੇ ਨੂੰ, ਜੋ ਨਾਲ ਦਸ ਰਹੇ ਹੁੰਦੇ ਹਨ ਤੇ ਤਾਕੀਦ ਕਰਦੇ ਹਨ ਕਿ ਮੈਂ ਤਾਂ ਬਿਲਕੁਲ ਕੀੜਾ ਹਾਂ ਪਰ ਜੇ ਮਾਲਕ ਕੀੜੇ ਨੂੰ ਪਾਤਸ਼ਾਹ ਬਨਾਉਣਾ ਚਾਹੇ ਤਾਂ ਕੀੜਾ ਕੇਵਲ ਖੁਸ਼ੀ ਤੇ ਸ਼ੁਕਰ ਹੀ ਪ੍ਰਗਟ ਕਰ ਸਕਦਾ ਹੈ।

ਕੁਝ ਚਿਰ ਤੋਂ ਮੈਂ ਉਨ੍ਹਾਂ ਦਾ ਸਾਥ ਕਰਦਾ ਹਾਂ। ਸਫਾਈ ਸੇਵਕ, ਮਿਲਿਟਰੀ ਅਫਸਰ, ਮਜ਼ਦੂਰ, ਚਪੜਾਸੀ ਜਾਂ ਵਡਾ businessman (ਵਪਾਰੀ) ਕੋਈ ਵੀ ਉਨ੍ਹਾਂ ਨੂੰ ਮਿਲੇ ਉਹ ਇਕ ਦਮ ਕਹਿੰਦੇ ਹਨ ਕਿ ਕੇਵਲ ਵਾਹਿਗੁਰੂ ਦਾ ਨਾਮ ਹੀ ਸਾਡੇ ਦੁਖ, ਸਾਡੇ ਸਿਧੇ-ਸਾਦੇ ਸ਼ਕ ਤੇ ਸਾਡੀ ਬੇਚੈਨੀ ਦੂਰ ਕਰ ਸਕਦਾ ਹੈ।

ਇਕ ਦਿਨ ਉਨ੍ਹਾਂ ਮੈਨੂੰ ਦਸਿਆ ਕਿ ਇਕ ਪਾਰਕ ਵਿਚ ਜਦੋਂ ਉਨ੍ਹਾਂ ਇਕ ਆਦਮੀ ਤੇ ਜਨਾਨੀ ਨੂੰ ਉਚੀ-ਉਚੀ ਘਰ ਦੇ ਮੁਆਮਲਿਆਂ ਉਤੇ ਬਹਿਸ ਕਰਦਿਆਂ ਤਕਿਆ ਤਾਂ ਉਨ੍ਹਾਂ ਦਾ ਦਿਲ ਕੀਤਾ ਕਿ ਉਨ੍ਹਾਂ ਕੋਲ ਬਹਿਕੇ ਕਹੇ—ਪਿਆਰਿਓ, ਵਾਹਿਗੁਰੂ ਦਾ ਨਾਂ ਲਉ ਨਿਮਾਣੇ ਬਣਕੇ ਅਤੇ ਗੁਰੂ ਦੇ ਹੁਕਮਾਂ ਤੇ ਚਲਣ ਲਈ ਅਰਦਾਸ ਕਰਕੇ, ਤੁਹਾਨੂੰ

ਕਦੇ ਇੰਜ ਉਚੀ-ਉਚੀ ਬਹਿਸ ਨਹੀਂ ਕਰਨੀ ਪਵੇਗੀ, ਤੁਹਾਡਾ ਦੋਹਵਾਂ ਦਾ ਦਿਲ ਕਰੇਗਾ ਸਭ ਦੀ ਚਰਨ ਧੂੜ ਬਣਨ ਤੇ। ਹੁਣ ਉਹ ਸਜਣ ਬਾਹਰ ਜਾਣ ਵਾਲੇ ਹਨ ਪਰ ਅਜੀਬ ਗਲ ਇਹ ਹੈ ਕਿ ਉਨ੍ਹਾਂ ਦਾ ਫਿਕਰ ਕੇਵਲ ਇਕੋ ਹੀ ਹੈ—ਕੀ ਬਾਹਰ ਵੀ ਮੈਂ ਆਪਣੇ ਮਾਲਕ ਦੇ ਚਰਨਾਂ ਵਿਚ ਹੀ ਪਿਆ ਰਹਵਾਂਗਾ, ਜਾਂ ਰੰਗ ਤਮਾਸ਼ੇ ਫੇਰ ਮੇਰੀ ਮਤ ਮਾਰ ਦੇਣਗੇ ?

ਮੇਰਾ interest (ਦਿਲਚਸਪੀ) ਵੀ ਹੁਣ ਇਕੋ ਹੀ ਹੈ—ਕਿਸੇ ਤਰ੍ਹਾਂ ਮੈਨੂੰ ਸਮਝ ਆ ਜਾਵੇ ਕਿ ਵਾਹਿਗੁਰੂ ਕਿਨ੍ਹਾਂ ਗੱਲਾਂ ਨਾਲ ਫੈਸਲਾ ਕਰਦਾ ਹੈ ਕਿ ਕਿਸੇ ਨੂੰ ਨਾਮ ਬਖਸ਼ਿਆ ਜਾਏ। ਜਿਉਂ-ਜਿਉਂ ਉਨ੍ਹਾਂ ਵਲ ਦੇਖਦਾ ਹਾਂ, ਮੇਰੀਆਂ ਅੱਖਾਂ ਸ਼ਰਮ ਨਾਲ ਝੁਕਦੀਆਂ ਹਨ ਕਿਉਂਕਿ ਸਿੱਖ ਹੋਣ ਦਾ ਦਾਹਵਾ ਤਾਂ ਮੈਂ ਕਰਦਾ ਹਾਂ ਪਰ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਦਾ ਸ਼ਿਕਾਰ ਹੋ ਕੇ ਹਰ ਇਕ ਦੀ ਨਿੰਦਾ ਕਰਦਾ ਹਾਂ, ਹਰ ਇਕ ਨੂੰ ਆਪਣੇ ਤੋਂ ਨੀਵਾਂ ਸਮਝਦਾ ਹਾਂ, ਪਰਾਏ ਧਨ ਤੇ ਪਰਾਈਆਂ ਇਸਤਰੀਆਂ ਦਾ ਸੂਤਕ ਮੈਨੂੰ ਚਮੁਟਾ ਹੋਇਆ ਹੈ। ਹੈਰਾਨ ਹੁੰਦਾ ਹਾਂ ਕਿ ਉਸ ਸਜਣ ਤੇ ਇਨ੍ਹਾਂ ਸਾਰਿਆਂ ਵਿਕਾਰਾਂ ਦਾ ਇਲਜ਼ਾਮ ਲਾਇਆ ਜਾਂਦਾ ਹੈ (ਹਾਲਾਂਕਿ ਉਸ ਨੂੰ ਮਾਲਕ ਨੇ ਬਚਾ ਕੇ ਰਖਿਆ ਹੋਇਆ ਹੈ) ਤਾਂ ਉਹ ਹੱਸ ਛਡਦਾ ਹੈ। ਮੇਰੀ ਮੂਰਖਤਾ ਦੇਖੋ ਮੈਂ ਹਰ ਇਕ ਅਉਗਣ ਕਰਦਾ ਹਾਂ ਪਰ ਜੇ ਕਦੇ ਕੋਈ ਕੁਝ ਕਹਿ ਦੇਵੇ ਤਾਂ ਮੈਂ ਅਗਬਗੋਲਾ ਹੋ ਕੇ ਲੜਦਾ ਹਾਂ।

✡ ✡ ✡

# ਮੇਰਾ ਜਨਮ

ਜਦੋਂ ਮੈਂ ਜੰਮਣ ਵਾਲਾ ਸਾਂ ਤਾਂ ਮੇਰੀ ਮਾਂ ਦੀ ਮੇਰੇ ਪਿਤਾ ਨਾਲ ਬਿਲਕੁਲ ਨਹੀਂ ਸੀ ਬਣਦੀ। ਮਾਂ ਨੇ ਆਪਣੀਆਂ ਭੈੜੀਆਂ ਆਦਤਾਂ ਤੇ ਕੁਚੱਜੇ ਵਿਉਹਾਰ ਨਾਲ ਮੇਰੇ ਪਿਤਾ ਨੂੰ ਇਤਨਾ ਦੂਰ ਕਰ ਦਿਤਾ ਸੀ ਕਿ ਉਹ ਕਈ-ਕਈ ਦਿਨ ਘਰ ਵੀ ਨਹੀਂ ਸੀ ਆਉਂਦੇ, ਘਰ ਵਿਚ ਅਸ਼ਾਂਤੀ, ਬੇਚੈਨੀ ਤੇ ਮੁਸੀਬਤ ਦਾ ਰਾਜ ਰਹਿੰਦਾ। ਮੇਰੀ ਮਾਂ ਕਈ-ਕਈ ਦਿਨ ਰੋਟੀ ਸਾਹਮਣੇ ਰਖਕੇ ਬਹਿ ਜਾਂਦੀ ਤੇ ਖਾਂਦਿਆਂ-ਖਾਂਦਿਆਂ ਬੇਚੈਨ ਹੋ ਕੇ ਬਿਟ-ਬਿਟ ਵੇਖਣ ਲਗ ਜਾਂਦੀ। ਇਤਨੀ ਪ੍ਰੇਸ਼ਾਨ ਸੀ ਕਿ ਉਸ ਨੂੰ ਇਹ ਵੀ ਨਹੀਂ ਸੀ ਪਤਾ ਲਗਦਾ ਕਿ ਉਹ ਮੇਰੇ ਪਿਤਾ ਨੂੰ ਖੁਸ਼ ਕਰ ਲਵੇ, ਜਾਂ ਮਾਫੀ ਮੰਗ ਲਵੇ, ਜਾਂ ਆਪਣੇ ਵਿਉਹਾਰ ਨੂੰ ਬਦਲ ਲਵੇ ਤਾਂ ਮੁਸੀਬਤ ਤੋਂ ਬਚ ਸਕਦੀ ਹੈ।

ਮੇਰੇ ਪਿਤਾ ਹਮੇਸ਼ਾਂ ਪ੍ਰੇਮ ਕਰਨ ਵਾਲੇ, ਦਇਆ ਦੇ ਸਾਗਰ ਹਨ। ਉਹ ਦੁਖੀਆਂ ਦੀ ਸੇਵਾ ਕਰਦੇ ਹਨ, ਗਰੀਬਾਂ ਨਾਲ ਖਾਸ ਪਿਆਰ ਕਰਦੇ ਹਨ, ਹਰ ਇਕ ਨਾਲ ਸੋਹਣਾ ਵਰਤਦੇ ਹਨ। ਭਾਵੇਂ ਮੇਰੀ ਮਾਂ ਨਾਲ ਪਿਆਰ ਕਰਨਾ ਉਨ੍ਹਾਂ ਘਟ ਕਰ ਦਿਤਾ ਸੀ ਪਰ ਉਹ ਬਾਕਾਇਦਾ ਪੈਸੇ ਭੇਜਦੇ, ਖਾਣ ਪੀਣ ਦਾ ਬੰਦੋਬਸਤ ਕਰਦੇ, ਕਿਸੇ ਗੱਲ ਦੀ ਤਕਲੀਫ਼ ਨਾ ਹੋਣ ਦਿੰਦੇ।

ਜਦ ਮੇਰੇ ਜੰਮਣ ਦਾ ਸਮਾਂ ਨੇੜੇ ਆ ਗਿਆ ਤਾਂ ਮਾਂ ਹੋਰ ਵੀ ਪ੍ਰੇਸ਼ਾਨ ਹੋ ਗਈ। ਦਰਦਾਂ, ਤਕਲੀਫਾਂ ਤੇ ਮੁਸੀਬਤਾਂ ਦੀ ਮਾਰੀ ਚੀਕਾਂ ਮਾਰਦੀ, ਰੋਂਦੀ, ਕੁਰਲਾਂਦੀ ਪਰ ਕੋਈ ਨਾ ਸੁਣਦਾ। ਜਦ ਦੁਖ ਬਹੁਤ ਹੱਦ ਤੋਂ ਵਧਦਾ ਜਾਪਿਆ ਤਾਂ ਮੇਰੀ ਮਾਂ ਨੇ ਫੈਸਲਾ ਕੀਤਾ ਕਿ ਇਸ ਜ਼ਿੰਦਗੀ ਨਾਲੋਂ ਤਾਂ ਮਰ ਜਾਣਾ ਹੀ ਅੱਛਾ ਹੈ। ਇਸ ਤੋਂ ਪਹਿਲਾਂ ਉਸ ਨੇ ਸਾਰਿਆਂ ਪੇਕਿਆਂ ਸਹੁਰਿਆਂ ਦੇ ਰਿਸ਼ਤੇਦਾਰਾਂ ਨੂੰ ਅਪੀਲਾਂ ਕੀਤੀਆਂ ਪਰ ਦੁਖ ਵਿਚ ਕੌਣ ਸੁਣਦਾ ਹੈ ? ਕੁਝ ਰਿਸ਼ਤੇਦਾਰਾਂ ਨੇ ਉਸ ਨੂੰ ਪੁਚਕਾਰਿਆ ਤੇ ਹੌਂਸਲਾ ਦਿਤਾ ਪਰ ਕਈਆਂ ਨੇ ਤਾਂ ਚਪੇੜਾਂ ਮਾਰੀਆਂ, ਜੇ ਆਪਣੇ ਪਤੀ ਨਾਲ ਬਣਾ ਰਖਦੀ ਤਾਂ ਇਹ ਗੱਲ ਕਿਉਂ ਹੁੰਦੀ। ਜਦੋਂ ਸਭ ਪਾਸੋਂ ਹਾਰ ਗਈ ਤਾਂ ਉਸ ਵਿਉਂਤ ਬਣਾਈ ਕਿ ਕਿਸੇ ਦਿਨ ਆਪਣੀ ਜਾਨ ਲੈ ਲਵੇਗੀ। ਇਤਨੀ ਦੁਖੀ ਹੋ ਗਈ ਕਿ ਉਸ ਨੂੰ ਆਪਣੇ ਹੋਣ ਵਾਲੇ ਬੱਚੇ ਤੇ ਵੀ ਤਰਸ ਨਾ ਰਿਹਾ।

ਮੇਰਾ ਦਿਆਲੂ ਪਿਤਾ ਉਸ ਦੀਆਂ ਤਕਲੀਫਾਂ ਦੀਆਂ ਗੱਲਾਂ ਸੁਣ-ਸੁਣ ਕੇ ਮਿਹਰਾਂ ਵਿਚ ਆਇਆ ਤੇ ਉਸ ਨਾਲ ਬਹੁਤਾ ਪਿਆਰ ਜਤਾਏ ਬਗੈਰ, ਐਨ ਵੇਲੇ ਸਿਰ ਹਸਪਤਾਲ ਲੈ ਗਿਆ। ਪਰ ਪ੍ਰੇਸ਼ਾਨ ਔਰਤ ਨੂੰ ਹਸਪਤਾਲ ਦੇ ਆਰਾਮ ਨੇ ਵੀ ਕਈ ਦਿਨ ਕੋਈ ਅਰਾਮ ਨਾ ਦਿਤਾ। ਦਰਦ ਨਾਲ ਚਿਲਾਂਦੀ ਰਹੀ। ਕੋਈ ਦਵਾਈ ਨਾ ਲਗਦੀ। ਭਾਵੇਂ

ਅਪੰਗ, ਅੰਨੇ ਅਤੇ ਬਿਰਧ ਮਰੀਜ਼ਾਂ ਨਾਲ ਸ਼ਬਦ ਤੇ ਭਜਨ ਗਾਉਂਦੇ ਹੋਏ ਸ. ਭਗਵੰਤ ਸਿੰਘ ਦਲਾਵਰੀ ।



ਇਤਨੀ ਤਕਲੀਫ ਵਿਚ ਸੀ, ਮੇਰੀ ਮਾਂ ਢੀਠ ਸੀ, ਉਸ ਆਪਣੇ ਪਤੀ ਦੀ ਦਰਿਆ-ਦਿਲੀ ਦੀ ਕੋਈ ਸ਼ਲਾਘਾ ਨਾ ਕੀਤੀ, ਆਪਣੀ ਆਕੜ ਵਿਚ ਰਵ੍ਹੇ। ਮੇਰਾ ਪਿਤਾ ਦਵਾਈਆਂ ਲੈ ਦੇਵੇ ਪਰ ਨਾ ਪਿਆਰ ਨਾਲ ਬੋਲੇ ਤੇ ਨਾ ਸਮਝਾਏ।

ਕਈ ਬੀਮਾਰ ਉਸ ਹਸਪਤਾਲ ਵਿਚ ਆਉਂਦੇ। ਕਈ ਤੇ ਦਾਖਲ ਸਨ ਤੇ ਕਈ out patients department ਵਿਚ ਆਉਂਦੇ ਸਨ। ਇਕ ਬੀਮਾਰ ਨੇ ਮੇਰੀ ਮਾਂ ਨੂੰ ਉਹਦੀਆਂ ਚੀਕਾਂ ਸੁਣ-ਸੁਣ ਕੇ ਇਹ ਸਲਾਹ ਦਿਤੀ ਕਿ ਇਸ ਹਸਪਤਾਲ ਵਿਚ ਇਕ ਵਡਾ ਡਾਕਟਰ ਹੈ ਤੇ ਉਸ ਨੂੰ ਉਹ ਜ਼ਰੂਰ ਮਿਲੇ। ਹਾਰੀ ਹੋਈ ਮਾਂ ਕਿਸੇ ਦੀ ਗੱਲ ਵੀ ਸੁਣਨ ਨੂੰ ਤਿਆਰ ਸੀ, ਕਿਉਂਕਿ ਲਾਚਾਰ ਸੀ, ਪਰ ਆਪਣੇ ਪਤੀ ਨਾਲ ਉਹ ਔਖੀ ਹੀ ਰਹਿੰਦੀ।

ਹਸਪਤਾਲ ਬਹੁਤ ਹੀ ਮਸ਼ਹੂਰ ਹੈ, ਸਾਰੇ ਸ਼ਹਿਰ ਦੇ ਲੋਕ ਉਥੋਂ ਦਵਾਈਆਂ ਲੈਂਦੇ, ਪਰ ਕਈ ਲੋਕ ਡਾਕਟਰਾਂ ਨਾਲ ਲੜਾਈਆਂ ਕਰਨ ਲਗ ਪੈਂਦੇ, ਕਈ ਪਰਹੇਜ਼ ਨਾ ਕਰਦੇ, ਕਈ ਦਵਾਈ ਨਾ ਖਾਂਦੇ। ਮਾਂ ਨੇ ਹੌਂਸਲਾ ਕੀਤਾ, ਮਜਬੂਰੀ ਦਾ ਚਾਰਾ ਹੀ ਕੀ ਹੈ। ਮਾਂ ਡਰਦੀ-ਡਰਦੀ ਵਡੇ ਡਾਕਟਰ ਕੋਲ ਗਈ ਤੇ ਸੁਕਦੇ ਸਾਹ ਵਿਚ ਕੁਝ ਕਹਿਣ ਲਗੀ। ਡਾਕਟਰ ਨੇ ਪਿਆਰ ਨਾਲ ਕੰਡ ਤੇ ਹਥ ਰਖਿਆ ਤੇ ਕਿਹਾ, ਬਚੀ ਇਤਨੀ ਪ੍ਰੇਸ਼ਾਨ ਕਿਉਂ ਹੈਂ ? ਜਦ ਇਥੇ ਆ ਗਈ ਹੈਂ ਤਾਂ ਸਭ ਠੀਕ ਹੋ ਜਾਵੇਗਾ, ਵਾਹਿਗੁਰੂ ਤੇ ਭਰੋਸਾ ਰਖ। ਪਰ ਜਿਵੇਂ ਮੈਂ ਆਖਾਂਗਾ ਕਰਦੀ ਜਾਈਂ, ਕਰੇਂਗੀ ਨਾ ? ਦਵਾਈ ਵੇਲੇ ਸਿਰ, ਪਰਹੇਜ਼ ਪੂਰਾ, ਖੁਰਾਕ ਬਾਕਾਇਦਾ ਤਾਂ ਤੇ ਤੇਰੀ delivery ਬਿਲੁਕਲ ਠੀਕ ਹੋ ਜਾਵੇਗੀ। ਇਕ ਗੱਲ ਹੋਰ ਤੈਨੂੰ ਭਾਵੇਂ ਪਤਾ ਹੈ ਕਿ ਨਹੀਂ ਮੈਂ ਤੇਰੇ ਪਤੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਉਹ ਤੇ ਬਹੁਤ ਹੀ ਪ੍ਰੇਮੀ ਤੇ ਦਯਾਵਾਨ ਹੈ, ਤੂੰ ਉਸ ਨੂੰ ਕਿਉਂ ਨਰਾਜ਼ ਕੀਤਾ ਹੋਇਆ ਹੈ।

ਮੇਰੀ ਮਾਂ ਨਾਲ ਕਈ ਮਹੀਨਿਆਂ ਜਾਂ ਵਰ੍ਹਿਆਂ ਮਗਰੋਂ ਕੋਈ ਐਡੇ ਪਿਆਰ ਨਾਲ ਬੋਲਿਆ ਸੀ। ਉਸ ਡਾਕਟਰ ਨੂੰ ਘੁਟ ਕੇ ਜੱਫਾ ਮਾਰਿਆ ਤੇ ਵਾਇਦਾ ਕੀਤਾ ਕਿ ਉਹ ਉਹਦੀਆਂ ਸਾਰੀਆਂ ਗੱਲਾਂ ਮੰਨੇਗੀ, ਪਤੀ ਨਾਲ ਵੀ ਹਮੇਸ਼ਾਂ ਬਣਾ ਕੇ ਰਖੇਗੀ ਤੇ ਪਤੀ ਦੀ ਸੇਵਾ ਕਰੇਗੀ। ਡਾਕਟਰ ਨੇ ਕੁਝ ਪੁੜੀਆਂ ਕਢੀਆਂ ਤੇ ਮੇਰੀ ਮਾਂ ਦੇ ਹਥ ਦੇ ਦਿਤੀਆਂ। ਮਾਂ ਖੁਸ਼ ਸੀ ਕਿਉਂਕਿ ਜੇ ਡਾਕਟਰ ਪਿਆਰ ਨਾਲ ਬੋਲੇ ਤਾਂ ਅਧੀ ਬਿਮਾਰੀ ਵੈਸੇ ਹੀ ਮੁਕ ਜਾਂਦੀ ਹੈ। ਮਾਂ ਨੇ ਦਵਾਈ ਖਾਧੀ ਤੇ ਡਾਕਟਰ ਦੇ ਪੈਰਾਂ ਨੂੰ ਹਥ ਲਾ ਕੇ ਕਹਿਣ ਲਗੀ, 'ਜੋ ਕਹੇਂਗਾ ਕਰਾਂਗੀ ਪਰ ਮੇਰੇ ਪਿਆਰੇ ਡਾਕਟਰ ਹੁਣ ਬਾਂਹ ਪਕੜ ਕੇ ਛਡ ਨਾ ਦੇਵੀਂ।' ਡਾਕਟਰ ਨੇ ਵਾਇਦਾ ਕੀਤਾ ਕਿ ਜੇ ਉਹ ਡਾਕਟਰ ਦੀਆਂ ਤੇ ਆਪਣੇ ਪਤੀ ਦੀਆਂ ਸਾਰੀਆਂ ਗੱਲਾਂ ਮੰਨੇਗੀ ਤਾਂ ਉਹ ਹਮੇਸ਼ਾ ਕੇਵਲ ਇਸ delivery case ਵਿਚ ਹੀ ਨਹੀਂ ਸਗੋਂ ਸਦਾ ਲਈ ਉਹਦਾ ਵੀਰ ਬਣ ਕੇ ਮਦਦ ਕਰੇਗਾ।

ਵਡੇ ਡਾਕਟਰ ਨੇ ਬਹੁਤ ਦੂਰ ਤੋਂ ਸਰਜਨ ਬੁਲਾਏ ਕਿਉਂਕਿ ਮੇਰੀ ਮਾਂ ਦਾ ਕੇਸ ਪੇਟ ਚੀਰ ਕੇ operation ਕਰਨ ਵਾਲਾ ਸੀ। ਸਰਜਨ ਨੇ ਆਪਣੇ ਸਾਰੇ ਹਥਿਆਰ ਲੈ ਆਂਦੇ ਤੇ ਵਡੇ ਡਾਕਟਰ ਦੀ ਮਨਜ਼ੂਰੀ ਨਾਲ ਮੇਰੀ ਮਾਂ ਦਾ ਕੇਸ ਹਥ ਵਿਚ ਲੈ ਲਿਆ। ਮੇਰੇ ਜੰਮਣ ਦਾ ਵੇਲਾ ਹੋਇਆ ਤਾਂ ਮੇਰੀ ਮਾਂ ਮਾਯੂਸ ਹੁੰਦੀ ਜਾ ਰਹੀ ਸ਼ੀ। ਚੀਕਾਂ ਮਾਰ ਰਹੀ

ਸੀ, "ਵਡੇ ਡਾਕਟਰ ਜੀ ਕਿਥੇ ਹੋ, ਮੇਰੀ ਤੇ ਜਾਨ ਨਿਕਲ ਰਹੀ ਹੈ ।" Operation ਰੂਮ ਵਿਚ ਮਾਂ ਨੂੰ ਲੈ ਜਾਇਆ ਗਿਆ । ਕਦੇ ਕਿਸੇ ਪਾਸੋਂ ਤੇ ਕਦੇ ਕਿਸੇ ਪਾਸੋਂ, ਕਦੇ ਕਿਸੇ ਕੈਂਚੀ ਨਾਲ, ਤੇ ਕਦੇ ਕਿਸੇ ਚਾਕੂ ਨਾਲ ਮੇਰੀ ਮਾਂ ਦਾ ਪੇਟ ਕਟਿਆ ਗਿਆ, ਦੋ ਤਿੰਨ ਘੰਟੇ ਲਗ ਗਏ ਪਰ ਮਾਂ ਦੀਆਂ ਚੀਕਾਂ ਜਾਰੀ ਸਨ । ਹਾਸੇ ਦੀ ਗੱਲ ਹੈ ਕਿ ਮੇਰੀ ਮਾਂ ਦਾ ਮਦਦਗਾਰ ਕੇਵਲ ਵਡਾ ਡਾਕਟਰ ਸੀ । ਕੋਈ ਰਿਸ਼ਤੇਦਾਰ ਨਾ ਵੜਿਆ, ਕਿਸੇ ਨੇ ਹਾਲ ਨਾ ਪੁਛਿਆ ।

ਤਿੰਨ ਘੰਟੇ operation table ਤੇ ਰਹਿਣ ਦੇ ਬਾਦ ਜਦੋਂ ਮਾਂ ਬੇਹੋਸ਼ ਹੋਣ ਹੀ ਲਗੀ ਸੀ ਕਿ ਇਕ ਸਰਜਨ ਨੇ ਵਡੇ ਡਾਕਟਰ ਨਾਲ ਸਲਾਹ ਕੀਤੀ ਤੇ ਨਵੇਂ ਹਥਿਆਰਾਂ ਨਾਲ operation ਸ਼ੁਰੂ ਕੀਤਾ, ਇਕ ਘੰਟੇ ਦੇ ਜਤਨਾਂ ਮਗਰੋਂ, ਮੇਰੀ ਮਾਂ ਵਾਹਿਗੁਰੂ, ਵਾਹਿਗੁਰੂ ਕਹਿ ਕੇ ਚੇਤੰਨ ਹੋ ਗਈ। ਅਖਾਂ ਵਿਚ ਅਥਰੂ ਲਿਆ ਕੇ ਕਹਿਣ ਲਗੀ, "ਸਰਜਨ ਸਾਹਿਬ ਮੈਂ ਤੇ ਸੋਚਿਆ ਸੀ ਕਿ ਇਸ ਬਚੇ ਦੇ ਜੰਮਣ ਵਿਚ ਮੇਰੀ ਜਾਨ ਹੀ ਨਿਕਲ ਜਾਵੇਗੀ ਪਰ ਤੁਸੀਂ ਇਹ ਨਵੇਂ ਹਥਿਆਰਾਂ ਨਾਲ ਕੀ ਜਾਦੂ ਕੀਤਾ ਹੈ।" ਸਰਜਨ ਨੇ ਵਡੇ ਡਾਕਟਰ ਵਲ ਤਕਿਆ, ਦੋਨੋਂ ਮੁਸਕਰਾਏ ਤੇ ਸਿਲਾਈ ਦਾ ਕੰਮ ਸ਼ੁਰੂ ਕਰ ਦਿੱਤਾ । ਮੈਂ ਜੰਮ ਪਿਆ ਸੀ। ਮਾਂ ਮੈਨੂੰ ਗਾਲ੍ਹਾਂ ਕੱਢਣ ਦੀ ਬਜਾਏ (ਕਿਉਂਕਿ ਮੈਂ ਇਤਨਾ ਦੁਖ ਦਿਤਾ ਸੀ) ਮੇਰੇ ਤੋਂ ਸਦਕੇ ਜਾਣ ਲਗ ਪਈ । ਉਸ ਵਡੇ ਡਾਕਟਰ ਵਲ ਵੇਖਿਆ ਤੇ ਕਿਹਾ 'ਡਾਕਟਰ ਜੀ, ਮੈਂ ਆਪਣੇ ਆਪ ਨੂੰ ਤਾਂ ਤੁਹਾਡੀ ਨੌਕਰ ਬਣਾ ਚੁਕੀ ਹਾਂ, ਹੁਣ ਮੈਂ ਆਪਣਾ ਮੁੰਡਾ ਵੀ ਤੁਹਾਡੇ ਚਰਨਾਂ ਵਿਚ ਭੇਜਦੀ ਹਾਂ, ਇਸ ਨੂੰ ਐਸੀ ਮਤ ਦਿਓ ਕਿ ਦੁਨੀਆਂ ਦੀ, ਦੁਖੀਆਂ ਦੀ ਸੇਵਾ ਕਰੇ ਤੇ ਕਦੇ ਕਿਸੇ ਦਾ ਦਿਲ ਨਾ ਦੁਖਾਏ। ਆਪਣੇ ਪਿਤਾ ਦੀ ਆਗਿਆ ਹਮੇਸ਼ਾਂ ਮੰਨੇ, ਮੈਂ ਤੇ ਮੂਰਖਤਾ ਨਾਲ ਆਪਣੇ ਪਤੀ ਨਾਲ ਵਿਗਾੜ ਬੈਠੀ ਸਾਂ ਪਰ ਇਸ ਨਿਕੇ ਜਿਹੇ ਕਾਕੇ ਤੇ ਕਿਰਪਾ ਕਰੋ ਕਿ ਮੇਰੀਆਂ ਬੁਰਿਆਈਆਂ ਤੋਂ ਬਚਿਆ ਰਹੇ, ਮੇਰੇ ਤੇ ਕਿਰਪਾ ਕਰੋ ਕਿ ਮੈਂ ਇਸ ਨੂੰ ਕੁਮਤ ਦੇਣ ਦੀ ਬਜਾਏ ਚੰਗੀ ਮਤੇ ਲਾਵਾਂ । ਡਾਕਟਰ ਜੀ ਇਹ ਸਭ ਕੁਝ ਮੈਂ ਤੁਹਾਨੂੰ ਇਸ ਲਈ ਕਹਿ ਰਹੀ ਹਾਂ ਕਿਉਂਕਿ ਤੁਹਾਡੇ ਵਰਗਾ ਪਿਆਰ ਕਰਨ ਵਾਲਾ, ਹਮਦਰਦੀ ਕਰਨ ਵਾਲਾ, ਸੁਹਣੀਆਂ ਦਵਾਈਆਂ ਦੇਣ ਵਾਲਾ, operation ਕਰਨ ਵਾਲਾ, ਪਰਹੇਜ਼ ਦਸਣ ਵਾਲਾ, ਖੁਰਾਕ ਦਸਣ ਵਾਲਾ ਤੇ ਫੇਰ ਪਿਆਰ ਨਾਲ ਇਹ ਸਾਰੀਆਂ ਗੱਲਾਂ ਮਨਵਾਣ ਵਾਲਾ ਮੈਨੂੰ ਸਾਰੀ ਉਮਰ ਨਹੀਂ ਮਿਲਿਆ । ਹੁਣ ਇਹ ਦਸੋ ਕਿ ਮੈਂ ਕੀ ਕਰਾਂ।

ਵਡੇ ਡਾਕਟਰ ਨੇ ਮੇਰੀ ਮਾਂ ਦੇ ਸਿਰ ਤੇ ਹਥ ਰਖਿਆ, ਦਵਾਈਆਂ ਦਾ ਵਡਾ ਸਾਰਾ ਸੰਦੂਕ ਮੁਫਤ ਦੇ ਦਿਤਾ ਤੇ ਮੁਸਕਰਾ ਕੇ ਕਿਹਾ, "ਇਕ ਤੈਨੂੰ ਗਲ ਦਸਾਂ ? ਤੇਰਾ ਪਤੀ ਮੇਰਾ ਵੀ ਮਾਲਕ ਹੈ, ਮੈਂ ਤਾਂ ਉਸ ਦਾ ਨੌਕਰ ਹਾਂ", ਮਾਂ ਤ੍ਰਬਕ ਗਈ, ਪਰ ਵਡੇ ਡਾਕਟਰ ਨੇ ਅਖਾਂ ਵਿਚ ਅਖਾਂ ਪਾ ਕੇ ਤਕਿਆ ਤੇ ਕਿਹਾ ਕਿ ਹੁਣ ਤੋਂ ਜੋ ਕੁਝ ਡਾਕਟਰ ਕਹੇ ਮੰਨਣਾ ਪਵੇਗਾ, ਜੋ ਕੁਝ ਤੇਰਾ ਪਤੀ ਕਹੇਗਾ ਮੰਨਣਾ ਪਵੇਗਾ, ਨਹੀਂ ਤਾਂ ਸੁਖ ਸੁਪਨੇ ਵਿਚ ਵੀ ਨਹੀਂ ਹੋਵੇਗਾ। ਵਾਹਿਗੁਰੂ, ਹੁਣ ਤੂੰ ਮੇਰੀ ਲਾਜ ਰਖੀਂ, ਮੈਂ ਮਾਂ ਦੇ ਬਚਨ ਪੂਰੇ ਕਰ ਸਕਾਂ, ਪਰ ਤੇਰੀ ਮਿਹਰ ਬਗੈਰ ਮੈਂ ਕੁਝ ਨਹੀਂ ਕਰ ਸਕਦਾ । ਵੇ ਦੁਨੀਆਂ ਦੇ ਲੋਕੋ,

ਮੇਰਾ ਪਿਤਾ ਹਾੜ੍ਹੇ ਮਾਰਦਾ ਹੈ। ਇਹ ਸਾਰਾ ਹਾਲ ਇਸ ਲਈ ਲਿਖਿਆ ਹੈ ਕਿ ਮੇਰੇ ਰੋਗੀ ਵੀਰ ਤੇ ਭੈਣਾਂ ਜੇ ਹਮੇਸ਼ਾਂ ਲਈ ਆਪਣੇ ਰੋਗ ਕਟਵਾਣਾ ਚਾਹੁਣ ਤਾਂ ਉਸੇ ਹਸਪਤਾਲ ਚੋਂ, ਉਸੇ ਡਾਕਟਰ ਕੋਲੋਂ (ਤੇ ਮੇਰੇ ਪਿਤਾ ਦੀ ਅਸ਼ੀਰਵਾਦ) ਨਾਲ ਦਵਾਈ ਲੈਣ, ਪਰਹੇਜ਼ ਕਰਨ ਤੇ ਬਾਕਾਇਦਾ ਖੁਰਾਕ ਖਾਣ, ਜੇ ਆਰਾਮ ਨਾ ਆਵੇ ਤਾਂ ਮੇਰੀ ਨਿਕੀ ਜਿਹੀ ਗਰਦਨ ਮਰੋੜ ਦੇਣ ।

**ਇਹ ਲੇਖ ਸਮਝਣ ਲਈ References**

ਜਨਮ ਦਿਨ—10 ਅਕਤੂਬਰ 1970 ਦੀ ਰਾਤ

ਮੇਰੀ ਮਾਂ—ਮੇਰਾ ਗੰਦਾ ਮਨ

ਮੇਰਾ ਪਿਤਾ—ਸੱਚਾ ਪਾਤਸ਼ਾਹ, ਵਾਹਿਗੁਰੂ

ਮੇਰਾ ਘਰ—ਮੇਰਾ ਅੰਦਰਲਾ

ਹਸਪਤਾਲ—ਸ੍ਰੀ ਬੰਗਲਾ ਸਾਹਿਬ (ਸ੍ਰੀ ਹਰਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ ॥)

ਦਵਾਈ—ਗੁਰ ਸ਼ਬਦ, ਕਥਾ ਕੀਰਤਨ

ਵਡਾ ਡਾਕਟਰ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ

ਡਾਕਟਰ ਨਾਲ ਲੜਾਈ—ਸਵਾਲ ਜਵਾਬ ਕਰਨਾ, ਦੁਨਿਆਵੀ ਚੀਜ਼ਾਂ ਮੰਗਣੀਆਂ

ਪਰਹੇਜ਼ ਨਾ ਕਰਨਾ—ਚੁਗਲੀ, ਨਿੰਦਾ ਕਰਨਾ, ਫਿਕਾ ਬੋਲਣਾ, ਦੁਖੀਆਂ ਨੂੰ ਸਤਾਣਾ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਚ ਮਗਨ ਰਹਿਣਾ, ਗੁਰੂ ਦਾ ਹੁਕਮ ਨਾ ਮੰਨਣਾ

ਦਵਾਈ ਨਾ ਖਾਣੀ—ਹੁਕਮ ਨਾ ਮੰਨਣਾ

ਡਾਕਟਰ ਨੇ ਪਿਆਰ ਨਾਲ ਕੰਡ ਤੇ ਹੱਥ ਰਖਿਆ—ਇਕ ਕਦਮ ਗੁਰੂ ਵੱਲ ਜਾਈਏ ਤਾਂ ਗੁਰੂ ਕਰੋੜ ਕਦਮ ਚਲ ਕੇ ਆਪ ਮਿਲਦਾ ਹੈ ।

ਬਾਕਾਇਦਾ ਖੁਰਾਕ—ਅੰਮ੍ਰਿਤ ਵੇਲੇ ਵਾਹਿਗੁਰੂ ਨੂੰ ਯਾਦ ਕਰਨਾ

ਡਲਿਵਰੀ—ਦੁਖਾਂ ਦਾ ਨਾਸ, ਸੁਖਾਂ ਦਾ ਸ਼ੁਰੂ ਹੋਣਾ

ਡਾਕਟਰ ਨੂੰ ਘੁਟ ਕੇ ਜੱਫਾ ਮਾਰਿਆ—ਸੀਸ ਨਿਵਾ ਦਿਤਾ, ਅਤਿ ਗਰੀਬੀ ਤੇ ਨਿਮਰਤਾ ਨਾਲ

ਪੁੜੀਆਂ—ਹੁਕਮਨਾਮੇ, ਗੁਰਬਾਣੀ

ਦੂਰੋਂ ਸਰਜਨ ਆਏ—ਅਖੰਡ ਕੀਰਤਨੀ ਜਥੇ

ਅਪਰੇਸ਼ਨ ਦੀ ਲੋੜ—ਮੇਰਾ ਰੋਗੀ ਮਨ ਜਨਮਾਂ-ਜਨਮਾਂ ਦੀ ਮੈਲ ਵਿਚ ਭਰਿਆ ਹੋਇਆ ਸੀ ਤੇ ਪੁੜੀਆਂ ਉਸ ਲਈ ਕਾਫੀ ਨਹੀਂ ਸਨ । ਉਸ ਨੂੰ ਅਖੰਡ ਕੀਰਤਨ (ਲਗਾਤਾਰ) ਦੀ ਲੋੜ ਸੀ ।

ਸਰਜਨ ਦੇ ਹਥਿਆਰ—ਗੁਰਬਾਣੀ ਦੇ ਭੰਡਾਰੇ

ਅਪਰੇਸ਼ਨ ਰੂਮ—ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ (ਗੁ: ਬੰਗਲਾ ਸਾਹਿਬ, ਦਿੱਲੀ)

ਅਪਰੇਸ਼ਨ ਦਾ ਸਮਾਂ—ਸੁਭਾਗੀ ਕੀਰਤਨ ਰੈਣ ਸਬਾਈ ਗੁ: ਬੰਗਲਾ ਸਾਹਿਬ, ਦਿੱਲੀ

ਕੈਂਚੀ, ਚਾਕੂ—ਗੁਰੂ ਦੇ ਸ਼ਬਦ

ਕੋਈ ਰਿਸ਼ਤੇਦਾਰ ਨਾ ਵੜਿਆ—ਮੈਂ ਇਕਲਾ ਹੀ ਹਸਪਤਾਲ ਗਿਆ ਸੀ। ਮੇਰੀ ਔਰਤ ਤੇ ਬਚੇ ਵੀ ਨਹੀਂ ਸਨ।

ਵਡਾ ਸਰਜਨ—ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਜੁੜੀ ਸਰਬਤ ਸਾਧ ਸੰਗਤ ਤੇ ਕੀਰਤਨ ਦੀ ਸੇਵਾ ਕਰ ਰਹੇ ਸ਼ਸਤ੍ਰਧਾਰੀ ਸਿੰਘਾਂ (ਅਖੰਡ ਕੀਰਤਨੀ ਜਥਾ, ਪਟਿਆਲਾ) ਨੇ ਗੁਰੂ ਹਰਕ੍ਰਿਸ਼ਨ ਸਾਹਿਬ ਸਚੇ ਪਾਤਸ਼ਾਹ ਦੀ ਮਿਹਰ ਨਾਲ 'ਜਿਸ ਡਿਠੈ ਸਭਿ ਦੁਖਿ ਜਾਇ' ਦੀ ਧੁੰਨ ਨਾਲ ਮੇਰੇ ਰੋਗ ਕਟੇ।

ਸਿਲਾਈ ਦਾ ਕੰਮ ਸ਼ੁਰੂ ਕਰ ਦਿਤਾ, ਮੈਂ ਜੰਮ ਪਿਆ ਸੀ—ਮੇਰੇ ਰੋਗ ਦੇ ਅਥਰੂ ਸ਼ੁਕਰ ਦੇ ਅਥਰੂ ਬਣ ਗਏ।

ਦਵਾਈਆਂ ਦਾ ਸੰਦੂਕ—ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ।

☆ ☆ ☆

# ਮੇਰੀ ਦੂਜੀ ਵਰ੍ਹੇ ਗੰਢ

*(ਇਕ ਬੱਚੇ ਤੇ ਉਸ ਦੇ ਪਿਤਾ ਦੀਆਂ intimate ਤੇ ਲਾਡਲੀਆਂ, ਪਿਆਰ ਭਰਪੂਰ ਤੇ ਸਿਦਕ ਮਾਣ ਦੀਆਂ ਪ੍ਰਤੀਕ ਗੱਲਾਂ ਜਿਹੜੀਆਂ ਦੋਹਾਂ ਨੇ 366 ਦਿਨਾਂ ਵਿਚ ਕੀਤੀਆਂ, ਪਾਠਕਾਂ ਦੀ ਭੇਂਟ ਹਨ । ਮੇਰੇ ਵਰਗਾ ਅਨਜਾਣ, ਅਨਪੜ੍ਹ, ਗਰੀਬ ਤੇ ਅਕਲਹੀਣ, ਭੁਲਹੀਣ, ਸ਼ੋਭਾਹੀਣ, ਕੋਈ ਹੋਰ ਹੋਣਾ ਹੀ ਨਹੀਂ । ਇਸ ਲਈ ਅਤਿ ਨਿਮਰਤਾ ਤੇ ਜੋਦੜੀ ਨਾਲ ਖਿਮਾਂ ਮੰਗਦਾ ਹਾਂ ਜੇ ਦੋ ਸਾਲਾਂ ਦੇ ਬਚੇ ਨੇ ਵਿਚਾਰਾਂ ਨੂੰ ਅਨੁਭਵ ਕਰਨ ਵਿਚ, ਜਾਂ ਪਿਤਾ ਦੀਆਂ ਦਰਦ, ਅਨੁਮਤਾ, ਸਹਿਨਸ਼ੀਲਤਾ, ਸੁਚਜਤਾ ਅਤੇ ਰੂਹਾਨੀਅਤ ਭਰੀਆਂ ਮਿਠੀਆਂ ਬਾਤਾਂ ਸਮਝਣ ਵਿਚ ਮੈਂ ਆਪਣੀ ਹੋਛੀ ਮਤ ਦਾ ਪ੍ਰਗਟਾਵਾ ਕੀਤਾ ਹੋਵੇ । ਆਖਿਰ, ਕਿਹੜਾ ਔਗੁਣ ਨਹੀਂ, ਜਿਹੜਾ ਮੇਰੇ ਵਿਚ ਨਹੀਂ ? ਇਕ ਵਾਰ ਫੇਰ ਮੁਆਫੀ ਦੇਣਾ) ।*

ਸਮਝੋ, ਪੈਰਿਸ ਵਰਗੇ traffic ਭਰਪੂਰ ਸ਼ਹਿਰ ਦੇ ਸਭ ਤੋਂ ਵਡੇ busy square ਕੋਲ ਇਕ ਬਚਾ ਜਿਸ ਦੀ ਉਮਰ ਕੋਈ ਦੋ ਕੁ ਵਰ੍ਹੇ ਦੀ ਜਾਪਦੀ ਹੈ ਅਤੇ ਜਿਸ ਦੇ ਜਿਸਮ ਦੇ ਹਰ ਇਕ ਹਿਸੇ ਤੇ ਕੋਈ ਨਾ ਕੋਈ ਪਟੀ ਬਧੀ ਹੋਈ ਹੈ, ਇਕ ਵਡੇ ਸਾਰੇ ਆਦਮੀ ਦੀ ਉਂਗਲ ਫੜੀ, ਨਿਹਾਇਤ ਆਰਾਮ ਤੇ ਸਬਰ ਨਾਲ ਟੁਰੀ ਜਾ ਰਿਹਾ ਹੈ। ਹਾਰਨ ਵਜ ਰਹੇ ਹਨ, ਕਾਰਾਂ ਸ਼ਾਂ-ਸ਼ਾਂ ਕਰਕੇ ਕੋਲੋਂ ਲੰਘੀ ਜਾ ਰਹੀਆਂ ਹਨ ਪਰ ਇਹ ਬਚਾ ਪੂਰੇ ਭਰੋਸੇ ਨਾਲ ਅਚਿੰਤ ਹੈ, ਪਿਤਾ ਨਾਲ ਗੱਲਾਂ ਕਰਦਾ ਇੰਜ ਸ਼ਾਂਤ ਜਾਪਦਾ ਹੈ ਜਿਵੇਂ ਅਤਿ ਗਰਮੀ ਦੇ ਮੌਸਮ ਵਿਚ ਪੂਰੀ ਤਰ੍ਹਾਂ air-conditioned ਕਮਰੇ ਵਿਚ ਡਨਲਪ ਦੇ ਗਦੇ ਵਿਛਾ ਕੇ ਇਕ ਵਿਅਕਤੀ ਸੁਤਾ ਹੋਵੇ ਤੇ ਆਪਣੀ ਅਨਹੋਣੀ dream ਪੂਰੀ ਹੁੰਦੀ ਵੇਖ ਰਿਹਾ ਹੋਵੇ । ਮੈਂ ਚਕਿਤ ਹੋ ਗਿਆ "ਕਿਸ ਕਿਸਮ ਦਾ ਪਿਤਾ" ? ਮੈਂ ਸੋਚੀਂ ਪੈ ਗਿਆ ਪਰ ਮੇਰਾ ਡਰ ਮੈਨੂੰ traffic island ਦੇ ਨੇੜੇ ਜਾਣ ਨਾ ਦੇਵੇ । ਮੇਰੀ ਨਜ਼ਰ ਉਨ੍ਹਾਂ ਤੇ ਇਉਂ ਟੁਰਨ ਲਗੀ ਜਿਵੇਂ ਮੈਂ ਉਨ੍ਹਾਂ ਨਾਲ ਹੀ ਹੋ ਪਿਆ । ਟਰੈਫਿਕ ਘਟ ਹੋਇਆ ਤਾਂ ਪਿਉ ਪੁਤਰ ਇਕ ਪਾਰਕ ਵਿਚ ਬਹਿ ਗਏ, ਪੁਤਰ ਝੋਲੀ ਵਿਚ ਤੇ ਪਿਤਾ ਦਾ ਹਥ ਉਹਦੇ ਸਿਰ ਤੇ ਸੀ ।

ਮੈਂ ਕੁਝ ਬੋਲੇ ਬਗੈਰ ਤੇ ਉਨ੍ਹਾਂ ਵਲ ਮੂੰਹ ਕੀਤੇ ਬਗੈਰ ਨੇੜੇ ਬਹਿ ਗਿਆ, ਪਰ ਮੇਰੇ ਕੰਨ ਉਨ੍ਹਾਂ ਵਲ ਸਨ । ਮੇਰੀ ਕੰਨੀਂ ਅਵਾਜ਼ ਆਉਣ ਲਗੀ :

ਬੱਚਾ : ਡੈਡੀ ਇਹ ਕੀ ਸੀ ?

ਪਿਤਾ : ਬੇਟਾ ਕੀ ਮਤਲਬ ?

ਬੱਚਾ : ਮੈਂ ਇਤਨਾ ਖੁਸ਼ ਕਿਉਂ ਹਾਂ ?

ਪਿਤਾ : ਇਹ ਤੂੰ ਜਾਣ ।

ਬੱਚਾ : ਡੈਡੀ ਦਸੋ ਵੀ, ਤੁਸੀਂ ਮੇਰੇ ਪਿਤਾ ਹੋ ਅਤੇ ਇਕ ਮੇਰੀ ਮਾਤਾ ਹੈ, ਮਾਤਾ ਦੇ ਨਾਲ ਘੁੰਮਦਾ ਹਾਂ ਤਾਂ ਹਮੇਸ਼ਾਂ ਕਲਪਦਾ ਹਾਂ, ਸਟਾਂ ਖਾਂਦਾ ਹਾਂ, ਤੁਹਾਡੇ ਨਾਲ ਘੁੰਮਦਾ ਹਾਂ ਤਾਂ ਠੰਡ ਪੈਂਦੀ ਹੈ। ਮੈਂ ਤਾਂ ਸੁਣਿਆ ਹੈ ਕਿ ਮਾਤਾ-ਪਿਤਾ ਇਕੋ ਜਿੰਨਾ ਪਿਆਰ ਕਰਦੇ ਹਨ। ਅਸਲ ਵਿਚ ਮਾਂ ਤਾਂ ਤੁਹਾਡੇ ਨਾਲੋਂ ਕਿਤੇ ਵਧ ਪਿਆਰ ਕਰਦੀ ਹੈ। ਕਈ ਨੌਕਰ ਰਖ ਕੇ ਮੇਰੀ ਸੇਵਾ ਵਿਚ ਲਾ ਦਿੰਦੀ ਹੈ, ਮੈਂ ਖ਼ੂਬ ਰੀਝਦਾ ਹਾਂ ਪਰ ਉਸ ਰੀਝ ਵਿਚ ਸੜਤਨ ਰਹਿੰਦੀ ਹੈ। ਮੈਂ ਸੋਚਦਾ ਰਹਿੰਦਾ ਹਾਂ ਕਦੋਂ ਮੇਰਾ ਪਿਤਾ ਆਵੇਗਾ ਤੇ ਮੈਨੂੰ ਸੈਰ ਕਰਾਉਣ ਲੈ ਜਾਵੇਗਾ। ਪਰ ਬਾਪੂ ਮਾਂ ਕੋਲ ਹੁੰਦਾ ਹਾਂ ਤਾਂ ਉਸ ਦਾ ਆਖਾ ਨਹੀਂ ਮੋੜਦਾ ਭਾਵੇਂ ਮੈਨੂੰ ਲਗਦਾ ਹੈ ਕਿ ਬਾਪੂ ਗੁਸੇ ਹੋਣਗੇ ਅਤੇ ਮੈਂ ਆਪ ਪਛਤਾਵਾਂਗਾ।

ਹੇ ਵਾਹਿਗੁਰੂ, ਨਿੱਕਾ ਜਿਹਾ ਕਾਕਾ ਤੇ ਇਤਨੀ ਡੂੰਘੀ ਫਿਲਾਸਫੀ ? ਮੈਂ ਸਮਝਿਆ ਕਿ ਇਹ ਮਾਂ ਕੋਈ ultra modern, sophisticated, ਫੈਸ਼ਨ ਪਰਸਤ, ਅਤੇ ਬਹੁਤ ਅਮੀਰ ਹੋਣੀ ਹੈ ਅਤੇ ਹਰ ਵੇਲੇ ਆਪਣੇ ਪੇਕਿਆਂ ਦੇ ਮਾਣ ਵਿਚ ਰਹਿੰਦੀ ਹੋਣੀ ਹੈ ਅਤੇ ਪਿਉ ਸਾਦਾ, ਲਖਾਂ-ਕਰੋੜਾਂ ਦਾ ਮਾਲਕ, ਪਰ ਆਪਣਾ ਆਪ ਕਦੇ ਨਾ ਜਤਾਉਣ ਵਾਲਾ ਜਾਪਦਾ ਹੈ। ਇਸ ਲਈ ਹੋ ਸਕਦਾ ਹੈ ਜਦ ਬਚਾ ਆਪਣੀ ਮਾਂ ਦੀ ਚਮਕ-ਦਮਕ ਤਕਦਾ ਹੈ ਤਾਂ ਸਵਾਦਾਂ ਵਿਚ ਭੁਲ ਜਾਂਦਾ ਹੈ ਪਰ, ਜਦ ਮਾਂ ਨਾਲੋਂ ਵਧ ਚਮਕ-ਦਮਕ ਵਾਲੇ ਗਵਾਂਢੀ ਆ ਕੇ ਆਪਣੇ ਧਨ ਤੇ ਆਪਣੇ ਨੌਕਰ ਦਾ show ਲਗਾਂਦੇ ਹਨ ਤਾਂ ਬਚਾ ਕਹਿੰਦਾ ਹੋਵੇਗਾ ਅੰਤ ਕੀ ਹੋਇਆ, ਮੇਰੀ ਮਾਂ ਸੜੇ ਨਾਲ ਦੀ ਮਾਂ ਨੂੰ ਤਕ ਕੇ, ਨਾਲ ਦੀ ਮਾਂ ਸੜੇ ਉਸ ਤੋਂ ਅਗਲੀ ਨੂੰ ਤਕ ਕੇ, ਮੇਰੇ ਬਾਪੂ ਠੀਕ ਤਾਂ ਕਹਿੰਦੇ ਹਨ। ਅਜੇ ਮੇਰੇ ਮਨ ਵਿਚ ਇਹ ਵਿਚਾਰ ਆ ਹੀ ਰਹੇ ਸਨ ਕਿ ਪਿਤਾ ਜੀ ਬੋਲੇ :

ਪਿਤਾ : ਬੇਟਾ ਤੂੰ ਹੈਂ ਤਾਂ ਨਿਕਾ ਜਿਹਾ ਪਰ ਤੈਨੂੰ ਯਾਦ ਹੈ ਕਿ ਪਿਛਲੇ ਸਾਲ ਤੈਨੂੰ ਕਹਾਣੀ ਸੁਣਾਈ ਸੀ ਤੇਰੇ ਜਨਮ ਦੀ। ਜੇ ਨਹੀਂ ਤਾਂ ਟੂਕ ਮਾਤਰ ਦਸਦਾ ਹਾਂ, ਤੇਰੀ ਮਾਂ ਅਤਿ ਦੁਖੀ ਸੀ ਅਤੇ ਕਿਸੇ ਡਾਕਟਰ ਨੇ ਉਹਦੇ ਸਾਰੇ ਦੁਖ ਕਟ ਕੇ ਤੇਰੀ delivery ਦਾ ਕਾਮਯਾਬ ਬੰਦੋਬਸਤ ਕਰਕੇ ਮਾਂ ਦੇ ਤਰਲਿਆਂ ਦੇ ਜਵਾਬ ਵਿਚ ਇਹ ਕਿਹਾ ਸੀ,

"ਹੁਣ ਤੋਂ ਤੂੰ ਮੇਰੇ ਤੇ ਆਪਣੇ ਪਤੀ ਦੇ ਆਖੇ ਹਮੇਸ਼ਾਂ ਲਗੇਂਗੀ। ਦੁਖ ਕਦੇ ਨਹੀਂ ਆਏਗਾ" ਕਿਉਂਕਿ ਉਸ ਬਹੁਤ ਦੁਖ ਪਾਇਆ ਸੀ, ਕੋਈ ਸਾਲ ਖੰਡ ਤਾਂ ਉਸ ਨੇ ਮੇਰੇ ਨਾਲ ਵਲ ਤਰ੍ਹਾਂ ਗਲ-ਬਾਤ ਕੀਤੀ ਅਤੇ ਦਵਾਈਆਂ ਦੇ ਸੰਦੂਕ 'ਚੋਂ ਮੁਨਾਸਿਬ ਪੁੜੀਆਂ ਲੈ-ਲੈ ਕੇ ਖਾਂਦੀ ਰਹੀ, ਪੇਟ ਦਰਦ ਤੇ ਹੀ ਉਸ ਨੇ ਬੜੇ ਪਰਹੇਜ਼ ਸ਼ੁਰੂ ਕਰ ਦਿਤੇ ਪਰ ਜੇ ਕਿਤੇ ਬੁਖਾਰ ਹੋ ਜਾਏ ਤੇ ਉਸ ਲਗਾਤਾਰ ਦਵਾਈ ਦੇ ਨਾਲ ਖੁਰਾਕ ਨਰਮ ਕਰ ਦੇਣੀ। ਜਦ ਤੂੰ ਇਕ ਸਾਲ ਦਾ ਹੋ ਗਿਆ ਤਾਂ ਮਾਂ ਨੂੰ ਆਪਣੀਆਂ ਆਦਤਾਂ ਫੇਰ ਚੇਤੇ ਆ ਗਈਆਂ। ਇਕ ਦਿਨ ਕਹਿਣ ਲਗੀ, "ਮੈਂ, ਤੁਹਾਨੂੰ ਕੀ ਸਮਝਦੀ ਹਾਂ, ਤੁਸੀਂ ਕਰ ਵੀ ਕੀ ਸਕਦੇ ਹੋ। ਹਰ ਵੇਲੇ ਸਾਦਗੀ, ਨਿਮਰਤਾ, ਪਿਆਰ, ਮਿਠਾਸ-ਦੁਨੀਆਂ ਵਿਚ ਕੁਝ ਹੋਰ ਵੀ ਗੱਲਾਂ ਹਨ। ਆਖਿਰ ਬਚੇ ਨੂੰ ਅਸਾਂ ਜੀਵਨ ਤਰੀਕਾ ਸਿਖਾਣਾ ਹੈ, ਦੁਨੀਆਂ ਦੀਆਂ ਚਤੁਰਾਈਆਂ, ਬਹਿਣ-ਉਠਣ ਦੀ ਜਾਚ, ਫਿਰਨ-ਟੁਰਨ ਤੇ ਕਮਾਣ ਦੇ ਢੰਗ, ਹੁਣ ਤੋਂ

ਹੀ ਨਹੀਂ ਜਾਣੇਗਾ ਤਾਂ ਵਡਾ ਹੋ ਕੇ ਭੁਖਾ ਮਰੇਗਾ।"

ਬੱਚਾ : ਹਛਾ ? ਹੁਣ ਪਤਾ ਲਗਾ, ਉਹ ਹਮੇਸ਼ਾਂ ਮੈਨੂੰ ਤੁਹਾਡੇ ਬਰਖਿਲਾਫ ਕਿਉਂ ਸਿਖਾਉਂਦੀ ਰਹਿੰਦੀ ਹੈ, ਕੁਝ ਹੈਰਾਨ ਸਾਂ ਕਿ ਮੇਰੇ ਨਿਕੇ-ਨਿਕੇ ਹੋਰ ਸਾਥੀ—ਦੋ ਨਿਕੀਆਂ ਜਿਹੀਆਂ ਕੁੜੀਆਂ ਮੇਰੇ ਨਾਲ ਰਲ ਕੇ ਪਿਤਾ ਦੀਆਂ ਬਹੁਤ ਸਿਫਤਾਂ ਕਰਦੀਆਂ ਹਨ—ਹਮੇਸ਼ਾਂ ਆਪਣੇ ਪਿਤਾ ਦੀ ਵਡਿਆਈ ਜਤਾਂਦੇ ਹਨ ਅਤੇ ਇਹ ਭੀ ਕਹਿੰਦੇ ਹਨ ਕਿ ਮਾਂ ਉਨ੍ਹਾਂ ਨੂੰ ਹਮੇਸ਼ਾਂ ਪਿਤਾ ਨਾਲ ਪਿਆਰ ਕਰਨ ਲਈ ਪ੍ਰੇਰਦੀ ਹੈ। ਅਛਾ ਬਾਪੂ ਇਹ ਦਸੋ ਆਪ ਮੇਰੇ ਤੇ ਨਰਾਜ਼ ਤਾਂ ਨਹੀਂ ?

ਪਿਤਾ : (ਪੁਤਰ ਦੇ ਸਿਰ ਤੇ ਹਥ ਫੇਰ ਕੇ) ਬੇਟੇ ਕਦੇ ਨਹੀਂ, ਜੇ ਨਰਾਜ਼ ਹੁੰਦਾ ਤਾਂ ਇਤਨੇ traffic ਵਿਚ ਤੇਰੀ ਉਂਗਲ ਪਕੜ ਕੇ ਤੈਨੂੰ ਇਥੇ ਕਿਵੇਂ ਲੈ ਆਂਦਾ ? ਇਹ ਸਟਾਂ ਜੋ ਤੇਰੇ ਜਿਸਮ ਤੇ ਹਨ ਇਹ ਤੇਰੀ ਮਾਂ ਦੀਆਂ ਕਰਤੂਤਾਂ ਹਨ। ਮੈਨੂੰ ਪਤਾ ਹੈ, ਤੂੰ ਮੇਰੇ ਨਾਲ ਖੁਸ਼ ਰਹਿੰਦਾ ਹੈਂ, ਇਸ ਲਈ ਮੈਂ ਤੇਰੇ ਨਾਲ ਖੁਸ਼ ਰਹਿੰਦਾ ਹਾਂ।

ਬੱਚਾ : ਬਾਪੂ ਤੁਸਾਂ ਜਿਹੜੇ ਸਕੂਲ ਪਾਇਆ ਹੈ ਮੈਂ ਉਸ ਵਿਚ ਬਹੁਤ ਖੁਸ਼ ਹਾਂ, ਮੇਰੇ ਕਲਾਸ ਫੈਲੋਜ਼ ਮਾਸਟਰਾਂ ਦੀਆਂ ਗੱਲਾਂ ਤੇ ਬਹੁਤ ਧਿਆਨ ਦਿੰਦੇ ਹਨ, ਮਾਸਟਰ ਜਾਨ ਮਾਰ ਕੇ ਪੜ੍ਹਾਂਦੇ ਹਨ ਅਤੇ ਦਿਨ-ਬ-ਦਿਨ ਲਗਦਾ ਹੈ ਕਿ ਕੁਝ ਪਲੇ ਪੈ ਰਿਹਾ ਹੈ। ਪਰ ਇਹ ਦਸੋ ਕਿ ਤੁਸੀਂ ਕਦੇ-ਕਦੇ ਆ ਕੇ ਸਾਡੇ ਮਾਸਟਰ ਕੋਲੋਂ ਸਾਡਾ ਹਾਲ ਤਾਂ ਪੁਛਦੇ ਹੀ ਨਹੀਂ। ਮੈਂ ਸੁਣਿਆ ਹੈ ਸਾਰੇ ਮਾਪੇ ਆਪਣਿਆਂ ਬਚਿਆਂ ਦੇ Report Card (ਰਿਪੋਰਟ ਕਾਰਡ) ਦੀ ਬੜੀ ਤਾਂਘ ਨਾਲ ਇੰਤਜ਼ਾਰ ਕਰਦੇ ਹਨ। ਤੁਸੀਂ ਇਕ ਵਾਰ ਆਉ ਤਾਂ ਸਹੀ ਓਥੇ।

ਪਿਤਾ : (ਖਿੜ-ਖਿੜਾ ਕੇ ਹਸਦੇ ਹੋਏ)—ਪੁਤਰ ਜੀ ਮੈਨੂੰ ਪਤਾ ਹੈ ਤੁਸੀਂ ਕਿਉਂ ਬੁਲਾਂਦੇ ਹੋ ਮੈਨੂੰ। ਇਕ ਤਾਂ ਇਹ ਕਿ ਤੁਸੀਂ ਜਾਣਦੇ ਨਹੀਂ ਕਿ ਮਾਸਟਰ ਮੈਨੂੰ ਹਰ ਕਰਤੂਤ ਬਾਰੇ ਨਾਲ-ਨਾਲ ਦਸਦੇ ਰਹਿੰਦੇ ਹਨ ਅਤੇ ਦੂਜਾ ਇਹ (ਤੇ ਉਹ ਫੇਰ ਹਸ ਪਏ) ਕਿ ਕਾਕਾ ਜੀ ਤੁਸੀਂ ਆਪ ਜਾਣਦੇ ਹੋ ਕਿ ਤੁਸੀਂ ਪੜ੍ਹਾਈ ਮਿਹਨਤ ਨਾਲ ਕਰ ਰਹੇ ਹੋ ਅਤੇ ਤੁਹਾਡਾ ਜੀ ਕਰਦਾ ਹੈ ਕਿ ਪਿਤਾ ਆ ਕੇ ਦੇਖੇ ਤੇ ਰੀਝੇ। ਤੁਹਾਡਾ ਮਾਸਟਰ ਮੈਨੂੰ ਦਸੇ ਕਿ ਕਾਕਾ ਮਿਹਨਤੀ ਹੈ ਅਤੇ ਕਲਾਸ ਵਿਚ ਸੋਹਣਾ ਚਲਦਾ ਹੈ। ਮੈਂ ਉਥੇ ਕਈ ਵਾਰ ਆਇਆ ਹਾਂ ਪਰ ਕਿਸੇ ਨੂੰ ਦਸੇ ਬਗੈਰ, ਹੁਣ ਤੈਨੂੰ ਦਸ ਕੇ ਆਵਾਂਗਾ ਪਰ ਤੇਰੇ ਮਾਸਟਰ ਨਾਲ ਗੱਲ ਨਹੀਂ ਕਰਾਂਗਾ।

ਬੱਚਾ : ਪਿਤਾ ਜੀ ਜੇ ਤੁਸੀਂ ਮਾਸਟਰ ਨਾਲ ਗੱਲ ਨਹੀਂ ਕਰਨੀ ਤਾਂ ਮੈਂ ਆਪ ਤੁਹਾਨੂੰ ਉਨ੍ਹਾਂ ਬਾਰੇ ਕੁਝ ਦਸਦਾ ਹਾਂ (ਬਾਪੂ ਕਹਿੰਦਾ ਹੈ—ਓ ਝਲਿਆ ਮੈਥੋਂ ਕੀ ਭੁਲਾ ਹੈ, ਪਰ ਸੁਣਦਾ ਹੈ ਧਿਆਨ ਨਾਲ), ਜਦ ਮੈਂ ਪਹਿਲੇ ਦਿਨ ਸਕੂਲ ਗਿਆ ਸੀ ਤਾਂ ਮੈਨੂੰ ਕੰਬਣੀ ਛਿੜ ਪਈ ਸੀ। ਮਾਸਟਰ ਜੀ ਨੇ ਬਹੁਤ ਡਰਾਇਆ ਸੀ—ਜਿਹੜੇ ਕੰਮ ਨਹੀਂ ਕਰਨਗੇ ਉਨ੍ਹਾਂ ਨੂੰ ਡਕ ਦਿਤਾ ਜਾਏਗਾ ਹਨੇਰੀ ਕੋਠੜੀ ਵਿਚ। ਫੇਰ ਪਤਾ ਨਹੀਂ ਕਈ ਉਘੇ ਆਦਮੀਆਂ ਦੀਆਂ ਮਿਸਾਲਾਂ ਦੇ ਕੇ ਸਮਝਾਉਣ ਲਗੇ ਕਿ ਉਹ ਵੀ ਇੰਜ ਹੀ ਕਹਿੰਦੇ ਹਨ। ਫੇਰ ਉਨ੍ਹਾਂ syllabus ਬਣਾਇਆ। ਮੇਰੇ ਪ੍ਰਾਣ ਖੁਸ਼ਕ ਹੋ ਗਏ। ਉਨ੍ਹਾਂ ਕਿਹਾ ਇੰਜ

ਮਿਹਨਤ ਕਰਨੀ ਹੈ ਜਿਵੇਂ, ਮਿਹਨਤ ਵਿਚ ਗਰਕ ਹੋ ਕੇ ਆਪਣਾ ਆਪ ਭੁਲ ਜਾਵੇ, ਪਾਗਲ ਹੋ ਜਾਓ। ਹਨੇਰੀ ਕੋਠੜੀ, ਪਾਗਲ ਤੇ ਆਪਣਾ ਆਪ ਭੁਲਣਾ ਮੇਰੀ ਨਿਕੀ ਜਿਹੀ ਜਾਨ ਨੂੰ ਤਾਂ ਡਰ ਚਮੁਟ ਗਿਆ। ਮਾਸਟਰ ਜੀ ਸਮਝ ਗਏ, ਇਕੋ ਮੁਸਕਰਾਹਟ ਨਾਲ ਸਮਝਾਇਆ ਕਿ ਇਹ ਸਖਤ ਲਫਜ਼ ਉਨ੍ਹਾਂ ਲਈ ਹਨ ਜੋ ਪਿਤਾ ਦੇ ਆਖੇ ਨਹੀਂ ਚਲਦੇ। ਪਿਤਾ ਦੇ ਆਖੇ ਲਗਣ ਵਾਲੇ ਬਚਿਆਂ ਨਾਲ ਚੰਗਾ ਵਰਤਾਓ ਹੁੰਦਾ ਹੈ। ਜਾਨ ਵਿਚ ਜਾਨ ਆਈ ਤਾਂ ਦੋ ਹੋਰ ਬਚੇ ਮੇਰੇ ਕੋਲ ਆ ਗਏ। ਪਿਛੋਂ ਪਤਾ ਲਗਾ ਕੁੜੀਆਂ ਸਨ। ਕਹਿਣ ਲਗੀਆਂ ਅਸੀਂ ਤੇਰੀਆਂ ਭੈਣਾਂ ਹਾਂ ਅਤੇ ਡਰ ਬਿਲਕੁਲ ਨਾ, ਅਸੀਂ ਇਕਠੇ ਪੜ੍ਹਾਂਗੇ, ਸਵਾਲ ਕਢਾਂਗੇ, ਤਖਤੀ ਲਿਖਾਂਗੇ ਅਤੇ ਪਿਤਾ ਨੂੰ ਯਾਦ ਕਰਾਂਗੇ। ਮੈਂ ਸ਼ੁਕਰ ਕੀਤਾ। ਸਕੂਲ ਤੇ ਹੁਣ ਬਹੁਤ ਚੰਗਾ ਲਗਦਾ ਹੈ ਅਤੇ ਮਾਸਟਰ ਨੂੰ ਕਦੇ ਤੁਸੀਂ ਮਿਲੋ ਤਾਂ ਜਫਾ ਪਾ ਲਓ। ਕਹਿੰਦਾ ਹੈ ਕਿ ਜੋ ਮਾਂ ਪੁਠੀ ਮਤ ਦੇਵੇ ਤਾਂ ਬੇਸ਼ਕ ਉਹਦੇ ਆਖੇ ਨਾ ਲਗੋ। ਪਿਤਾ ਦੀ ਗੋਦ ਵਿਚ ਬੈਠੋ, ਮਾਸਟਰ ਜੀ ਨੇ ਸਾਨੂੰ ਮੁਖ ਤੌਰ ਤੇ ਇਹ ਸਮਝਾਇਆ ਹੈ ਕਿ :

(1) ਅਸਾਂ ਪਿਤਾ ਕੋਲੋਂ ਕਦੇ ਵੀ ਨਹੀਂ ਵਿਛੜਨਾ ਅਤੇ ਜਦ ਸਮਾਂ ਮਿਲੇ ਜ਼ਰੂਰ ਉਹਦੀ ਗੋਦ ਬੈਠ ਰਹਿਣਾ ਹੈ।

(2) ਪਿਤਾ ਅਗੇ ਕਦੇ ਝੂਠ ਨਹੀਂ ਬੋਲਣਾ ਅਤੇ ਡਰਨਾ ਨਹੀਂ। ਜੇ ਗਲਤੀ ਕਰੀਏ, ਜਾਂ ਹੋਮਵਰਕ ਨਾ ਕਰੀਏ ਤਾਂ ਵੀ ਸਾਫ-ਸਾਫ ਕਹਿ ਕੇ ਮੁਆਫੀ ਮੰਗਣੀ ਹੈ ਅਤੇ ਅਗੋਂ ਠੀਕ ਕੰਮ ਕਰਨ ਦਾ ਵਾਹਿਦਾ ਕਰਨਾ ਹੈ।

(3) ਜੇ ਮਾਤਾ-ਪਿਤਾ ਆਪਸ ਵਿਚ ਝਗੜ ਪੈਣ ਤਾਂ ਮਾਂ ਦਾ ਸਾਥ ਕਦੇ ਨਹੀਂ ਦੇਣਾ।

(4) ਜੇ ਮਾਂ ਆਪਣੇ ਗਵਾਂਢੀਆਂ ਜਾਂ ਭੈੜੇ ਰਿਸ਼ਤੇਦਾਰਾਂ ਨਾਲ ਮਿਲ ਕੇ ਪਿਤਾ ਨੂੰ ਬੁਰਾ ਭਲਾ ਕਹਾਵੇ ਤਾਂ ਮਾਂ ਨੂੰ ਨਿਮਰਤਾ ਨਾਲ, ਪੁਰਜ਼ੋਰ ਨਾਲ, politely but firmly ਕਹਿ ਦੇਣਾ ਹੈ—ਮਾਂ ਜੀ ਇਹੋ ਜਿਹੇ ਕੰਮ ਨਹੀਂ ਕਰਨੇ ਚਾਹੀਦੇ।

(5) ਮਿਠਾ ਬੋਲਣਾ ਹੈ, ਕਿਸੇ ਹਾਲਤ ਵਿਚ ਔਖਾ ਨਹੀਂ ਹੋਣਾ।

(6) ਪਿਤਾ ਨੂੰ ਪਿਆਰ ਕਰਨਾ ਹੈ 24 ਘੰਟੇ, ਪਰ ਮੰਗਣਾ ਕੁਝ ਨਹੀਂ, ਕਿਉਂਕਿ ਪਿਤਾ ਹਮੇਸ਼ਾਂ ਆਪ ਹੀ ਦਿੰਦਾ ਹੈ।

(7) Home work (ਹੋਮ ਵਰਕ) ਤੋਂ ਕਾਹਲਾ ਨਹੀਂ ਪੈਣਾ, ਕਰਦੇ ਰਹਿਣਾ ਹੈ।

ਪਿਤਾ ਜੀ ਇਕ ਗੱਲ ਬੜੀ ਅਜੀਬ ਹੈ ਕਿ ਉਹ ਮਾਸਟਰ ਕਹਿੰਦਾ ਹੈ ਕਿ ਸਾਰੀ ਉਮਰ ਪੜ੍ਹਨਾ ਹੈ—ਮੈਂ ਤਾਂ ਸੁਣਿਆ ਹੈ ਕਿ 20-22 ਸਾਲ ਦੀ ਉਮਰ ਤੇ ਪੜ੍ਹਾਈ ਮੁੱਕ ਜਾਂਦੀ ਹੈ—ਪਰ ਸਚ ਇਹ ਹੈ ਕਿ ਮੈਂ ਆਪ ਸਾਰੀ ਉਮਰ ਪੜ੍ਹਨਾ ਚਾਹੁੰਦਾ ਹਾਂ। ਕਿਉਂਕਿ ਜਿਹੜਾ syllabus ਉਹ ਦਸਦੇ ਹਨ ਉਹ ਤਾਂ ਕਦੇ ਵੀ ਪੂਰਾ ਨਹੀਂ ਹੋਣਾ।

(ਇਥੇ ਮੁੰਡੇ ਦਾ ਹਾਸਾ ਨਾ ਖਲੋਵੇ) ਅਤੇ ਇਕ ਦਿਨ ਮੈਂ ਪੁੱਛ ਬੈਠਾ—ਮਾਸਟਰ ਜੀ ਸਾਡਾ ਬਣੇਗਾ ਕੀ ? ਅਸੀਂ ਪੜ੍ਹਾਈ ਕਰਕੇ ਕੀ ਬਣਾਂਗੇ ? "ਬਣਨਾ ਕੀ ਹੈ" ਉਨ੍ਹਾਂ ਕਿਹਾ, "ਕੁਝ ਵੀ ਨਹੀਂ"। ਮੈਂ ਹੈਰਾਨ ਹੋ ਕੇ ਕਿਹਾ ਤੇ ਪੜ੍ਹਦੇ ਕਿਉਂ ਹਾਂ ? ਉਨ੍ਹਾਂ

**ਮੇਰੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ "ਕੁਝ ਨਹੀਂ" ਬਣਨ ਵਾਸਤੇ। ਮੈਂ ਤੇ ਮਾਸਟਰ ਜੀ ਦੋਨੋਂ ਖੁੱਲ੍ਹ ਕੇ ਹੱਸ ਪਏ। ਪਤਾ ਨਹੀਂ ਕੀ ਮਤਲਬ ਹੈ, ਪਰ ਜੋ ਉਹ ਕਹਿੰਦੇ ਹਨ ਉਹ ਕਰਕੇ ਮਨ ਵਿਚ ਠੰਢ ਵਸਦੀ ਹੈ।"**

ਪਿਤਾ—ਅਛਾ ਤੂੰ ਹੁਣ ਬਸ ਕਰ, ਮੈਂ ਤੇਰੇ ਨਾਲ ਇਕ ਗਲ ਕਰਨੀ ਹੈ। ਜੋ ਕੁਝ ਤੂੰ ਦਸਿਆ ਹੈ ਮੈਨੂੰ ਸਭ ਕੁਝ ਪਤਾ ਸੀ। ਹੁਣ ਮੈਂ ਚਾਹੁੰਦਾ ਹਾਂ ਇਹ ਪੁਛਣਾ ਕਿ, ਕੀ:

(1) ਸਭ ਕੁਝ ਸਮਝ ਪੈ ਜਾਂਦਾ ਹੈ ਜਾਂ tuition ਰਖ ਦਿਆਂ ?

(2) ਪੜ੍ਹਾਈ ਕਰਦਿਆਂ ਆਪਣੇ ਸਾਥੀਆਂ ਨਾਲ ਈਰਖਾ ਤਾਂ ਨਹੀਂ ਕਰਦਾ। ਉਹ ਅਗੇ ਲੰਘ ਗਿਆ ਮੈਂ ਪਿਛੇ ਰਹਿ ਗਿਆ। ਉਹਦੇ ਨੰਬਰ ਬਹੁਤ ਤੇ ਮੇਰੇ ਥੋੜ੍ਹੇ-ਰਿਆਇਤ ਹੋਈ, ਇਤਆਦਿਕ।

(3) ਜਿਹੜੇ ਬਚੇ ਤੇਰੇ ਨਾਲ ਪੜ੍ਹਨ ਲਗ ਪਏ ਹਨ senior (ਸੀਨੀਅਰ) ਵੀ ਹਨ ਕਿ ਨਹੀਂ ਕਿ ਅਮੀਰ ਘਰਾਂ 'ਚੋਂ ਨੇ ਤੇ ਐਵੇਂ ਮੌਜਾਂ ਕਰਨ ਆਏ ਹਨ। ਜਾਂ, ਉਹ ਬਹੁਤ ਚੰਗੇ ਵਿਦਿਆਰਥੀ ਹਨ ਤੇ, ਤੂੰ ਤਾਂ ਨਹੀਂ ਉਹਨਾਂ ਦੀ ਤਰਕੀ ਰੋਕ ਦੇਵੇਂਗਾ।

(4) "ਕੁਝ ਨਹੀਂ" ਦਾ ਮਤਲਬ ਹੈ "ਸਭ ਕੁਝ", ਪਰ ਇਸ ਪੜ੍ਹਾਈ ਵਿਚ ਇਸ ਦਾ Code Word ਹਮੇਸ਼ਾਂ ਲਈ, "ਕੁਝ ਨਹੀਂ" ਹੈ।

(5) ਕਈ ਗੱਲਾਂ ਜੇ ਤੈਨੂੰ ਨਾ ਸਮਝ ਆਈਆਂ ਹੋਣ ਤਾਂ ਮੈਨੂੰ ਪੁਛ ਲੈ। ਪਰ ਤੂੰ teacher ਕੋਲੋਂ ਉਸੇ ਵੇਲੇ clarification ਕਿਉਂ ਨਹੀਂ ਮੰਗ ਲੈਂਦਾ ?

ਬੱਚਾ—ਬਾਪੂ ਇਤਨੇ ਸਵਾਲ ਇਕ ਵਾਰੀ। ਮੈਂ ਹੁਣ ਥਕ ਗਿਆ। ਹੁਣ ਫੇਰ ਜਦੋਂ ਤੂੰ ਮੈਨੂੰ ਮਿਲਣ ਆਵੇਂਗਾ ਓਦੋਂ ਜੁਵਾਬ ਦੇਵਾਂਗਾ ਪਰ ਇਤਨੀ ਗੱਲ ਦਸਦਾ ਹਾਂ ਕਿ ਉਹ ਦੋਨੋਂ ਕੁੜੀਆਂ ਕਲਾਸ ਫੈਲੋ ਮੇਰੇ ਨਾਲੋਂ ਬਹੁਤ ਅਗੇ ਹਨ। ਉਨ੍ਹਾਂ ਤਾਂ ਐਡੀਆਂ ਵਡੀਆਂ ਕਿਤਾਬਾਂ ਚੁਕੀਆਂ ਹੋਈਆਂ ਹੁੰਦੀਆਂ ਹਨ ਅਤੇ ਸਾਨੂੰ ਵੀਰ-ਵੀਰ ਕਹਿ ਕੇ ਸਾਰੇ ਮੁਸ਼ਕਲ ਲਫਜ਼ਾਂ ਦੇ ਮੈਨੇ ਦਸ ਦਿੰਦੀਆਂ ਹਨ। ਇਕ ਗੱਲ ਹੋਰ, ਮੈਂ ਆਪ ਬਹੁਤ ਕੁਝ ਤੁਸਾਂ ਕੋਲੋਂ ਪੁਛਣਾ ਹੈ, ਕਿਉਂਕਿ ਬਹੁਤ ਸਾਰੇ ਕਲਾਸ ਫੈਲੋਜ਼ ਕੁਝ ਨਹੀਂ ਪੁਛਦੇ ਅਤੇ ਜੇ ਨਿਕਾ ਜਿਹਾ ਸ਼ਰਾਰਤੀ ਮੁੰਡਾ ਹਰ ਵੇਲੇ ਹਥ ਖੜਾ ਰਖੀ ਰਖੇ ਤਾਂ ਮੈਨੂੰ ਸ਼ਰਮ ਆਉਂਦੀ ਹੈ ਅਤੇ ਦੂਜੇ ਘੂਰ-ਘੂਰ ਕੇ ਮੇਰੇ ਵਲ ਤਕਦੇ ਹਨ ਜਿਵੇਂ ਕਹਿ ਰਹੇ ਹੋਣ, "ਵਡਾ ਆਇਆ ਪੜ੍ਹਾਈ ਕਰਨ ਵਾਲਾ! ਜੰਮਿਆ ਮੁੰਡੂ ਨਹੀਂ ਅਤੇ ਸਵਾਲ ਦਾਦਿਆਂ ਵਾਲੇ ਕਰਦਾ ਹੈ।" ਤੈਨੂੰ ਬਾਪੂ, ਬਹੁਤ ਕੁਝ ਪੁਛਾਂਗਾ।

ਇਹ ਬਾਤਚੀਤ ਸੁਣ ਕੇ.ਮੇਰੇ ਥਲਿਉਂ ਜ਼ਮੀਨ ਨਿਕਲ ਗਈ। ਮੈਂ ਆਪਣੇ ਆਪ ਨੂੰ ਕਿਹਾ "ਵਾਹ ਸਰਦਾਰ ਜੀ ਵਾਹ, ਬੜੀਆਂ ਚਤੁਰਾਈਆਂ ਸਾੜਦੇ ਸੋ। ਕੁਝ ਸਮਝ ਆਈ ਜੇ, ਇਹ ਨਿਕਾ ਜਿਹਾ ਨਕ-ਵਗਦਾ, ਢਿਡ ਖੁਰਕਦਾ ਬਚਾ ਕੀ ਕਹਿ ਰਿਹਾ ਸੀ। ਹੁਣ ਉਹਦੇ ਕੋਲੋਂ ਜਾ ਕੇ ਸਿਖੋ।"

## ਦਵਾਈਆਂ ਦੇ ਸੰਦੂਕ ਬਾਰੇ

ਬੱਚਾ-ਬਾਪੂ ਇਕ ਗਲ ਸਮਝਾਓ। ਤੁਸਾਂ ਵੀ ਦਸਿਆ ਹੈ ਅਤੇ ਹੋਰ ਕਈਆਂ ਨੇ ਵੀ

ਕਿਹਾ ਹੈ ਕਿ ਇਹ ਸੰਦੂਕ ਹਰ ਬਿਮਾਰੀ ਦਾ ਇਲਾਜ ਕਰ ਸਕਦਾ ਹੈ। ਮੈਂ ਵੀ ਤੇ ਹੋਰ ਵੀ ਲੋਕੀ ਇਹ ਮੰਨਦੇ ਹਨ ਪਰ ਇਲਾਜ ਵਿਚ ਗੜ ਬੜ ਕਰ ਦਿੰਦੇ ਹਨ। ਉਦਾਹਰਣ ਲਈ,

(a) ਗਲਾ ਦਰਦ ਕਰੇ ਤਾਂ ਪੁੜੀ ਤਾਂ ਖਾ ਲੈਂਦੇ ਹਾਂ ਪਰ ਫਰਿਜ ਦਾ ਪਾਣੀ ਪੀਣੋਂ ਨਹੀਂ ਰਹਿੰਦੇ।

(b) ਕਮਰ ਦਰਦ ਹੋਵੇ ਤਾਂ ਪੁੜੀ ਤਾਂ ਖਾਂ ਲੈਂਦੇ ਹਾਂ ਪਰ ਰਾਤੀਂ ਠੰਢ ਵਿਚ ਬਗੈਰ ਕਪੜੇ ਲਏ ਸੌਂ ਜਾਂਦੇ ਹਾਂ।

(c) ਪੁੜੀ ਤੇ ਲਿਖਿਆ ਹੋਵੇ ਕਿ ਇਹ ਕੇਵਲ ਹਾਜ਼ਮੇ ਲਈ ਹੈ ਅਸੀਂ blood vomitting ਤੇ ਵੀ ਉਹ ਹੀ ਖਾਂਦੇ ਹਾਂ।

(d) ਜੇ ਕਿਤੇ ਇਕ ਪੁੜੀ ਖਾ ਕੇ ਅਸੀਂ ਵਲ ਹੋ ਜਾਈਏ ਤਾਂ ਗਵਾਂਢੀ ਨੂੰ ਬੜੇ ਰੁਹਬ ਨਾਲ ਜਤਾਂਦੇ ਹਾਂ, "ਓ ਤੂੰ ਪਰਹੇਜ਼ ਨਹੀਂ ਕੀਤਾ ਸਾਡੇ ਕੋਲੋਂ ਸਿਖ"।

(e) ਦਵਾਈ ਦੀ ਪੁੜੀ ਤੇ ਲਿਖਿਆ ਹੋਇਆ ਹੁੰਦਾ ਹੈ ਕਿ ਇਸ ਦਾ ਇਤਨਾ ਚਿਰ ਅਸਰ ਹੋਏਗਾ ਅਸੀਂ permanent ਇਲਾਜ ਬਣਾ ਲੈਂਦੇ ਹਾਂ—ਇਕੋ ਵਾਰ ਖਾ ਕੇ, ਪਰ ਵਲ ਨਹੀਂ ਹੁੰਦੇ।

(f) ਜੇ blood pressure ਦੀ ਪੁੜੀ ਖਾਂਦੇ ਹਾਂ ਤਾਂ strict instruction ਹੁੰਦੀ ਹੈ ਕਿ ਖਿਝਣਾ ਨਹੀਂ, ਪਰ ਅਸੀਂ ਬਾਜ਼ ਨਹੀਂ ਆਉਂਦੇ।

(g) ਕਦੇ-ਕਦੇ ਪੁੜੀਆਂ ਦੀ ਠੀਕ significance ਸਮਝਣ ਵਾਲੇ ਵੀ ਉਹ ਪਰਹੇਜ਼ ਨਹੀਂ ਕਰਦੇ ਤਾਂ ਮੈਂ ਕਿਵੇਂ ਕਰ ਸਕਦਾ ਹਾਂ।

ਬਾਪੂ-ਪੁੱਤਰ ਮੈਂ ਸਮਝ ਗਿਆ ਹਾਂ, ਤੂੰ ਇਕੋ ਕੰਮ ਕਰਨਾ ਹੈ ਕੋਈ ਜੋ ਮਰਜ਼ੀ ਕਰੇ। ਉਹ ਹੈ ਦਵਾ ਬਿਲਕੁਲ ਡਾਕਟਰ ਦੇ ਹੁਕਮ ਅਨੁਸਾਰ, ਪਰਹੇਜ਼ ਪੂਰਾ, ਖੁਰਾਕ ਠੀਕ ਅਤੇ ਇਸ ਕਰਕੇ ਆਪ ਦੁਆਈ ਨਹੀਂ ਛਡ ਦੇਣੀ ਕਿ ਲੋਕ ਵੀ ਤਾਂ ਠੀਕ ਤਰ੍ਹਾਂ ਨਹੀਂ ਪੀ ਰਹੇ, ਜਾਂ ਪਰਹੇਜ਼ ਨਹੀਂ ਕਰ ਰਹੇ, ਜਾਂ ਖੁਰਾਕ ਨਹੀਂ ਖਾ ਰਹੇ। ਸਮਝ ਗਿਐਂ (ਇਹ ਕਹਿੰਦਿਆਂ ਬਾਪੂ ਨੇ ਪਿਆਰ ਨਾਲ ਚੁੰਮ ਲਿਆ ਤੇ ਬੱਚੇ ਨੇ ਹਾਂ ਕਰ ਦਿੱਤੀ) ਮੈਂ ਇਤਨਾ ਮੂਰਖ ਹਾਂ ਮੈਨੂੰ ਦੂਜਾ ਸੀਨ ਵੀ ਸਮਝ ਨਹੀਂ ਆਇਆ। ਲਿਖੀ ਇਸ ਲਈ ਜਾ ਰਿਹਾ ਹਾਂ ਕਿ ਜਿਹੜੀ ਚੀਜ਼ ਦਿਮਾਗ ਨਹੀਂ ਸਮਝਦਾ ਸ਼ਾਇਦ ਲਿਖਣ ਬਾਦ ਦੋ ਚਾਰ ਵਾਰ ਪੜ੍ਹਨ ਨਾਲ ਕੁਝ ਮੇਰੇ ਪਲੇ ਪੈ ਜਾਏ।

**ਜੀਵਨ ਜਾਚ**

ਬਾਪੂ-ਕਾਕਾ ਤੇਰੇ ਤੇ ਕੀ ਜਾਦੂ ਛਾਇਆ ਹੋਇਆ ਸੀ। ਮਾਂ ਨਾਲ ਤੂੰ ਬਹੁਤ ਹੀ ਬਦਤਮੀਜ਼ੀ ਨਾਲ ਬੋਲ ਰਿਹਾ ਸੀ ਅਤੇ ਤੇਰੀ ਅਵਾਜ਼ ਵੀ ਬਹੁਤ ਉਚੀ ਸੀ।

ਬੱਚਾ—ਪਰ ਪਿਤਾ ਜੀ ਤੁਸਾਂ ਕਿਹਾ ਨਹੀਂ ਸੀ...।

ਬਾਪੂ—ਇਹੋ ਹੀ ਤੂੰ ਗਲਤ ਸਮਝਿਆ ਹੈਂ। ਕਿਸੇ ਹਾਲਤ ਵਿਚ ਵੀ ਔਖਾ ਨਹੀਂ ਬੋਲਣਾ। ਮਾਂ ਦਾ ਰਾਹ ਛਡ ਦੇ, ਜੇ ਪੁਠੇ ਪਾਸੇ ਪਾਂਦੀ ਹੈ, ਪਰ ਇਸ ਤਰ੍ਹਾਂ ਬੋਲੇਂਗਾ ਤਾਂ ਮੇਰੇ ਨਾਲ ਕਿਵੇਂ ਪਿਆਰ ਪਾਵੇਂਗਾ। ਆਦਤ ਵਿਗੜਨ ਨਾਲ ਮੇਰੇ ਨਾਲ ਵੀ ਇੰਜ ਬੋਲ

ਪਵੇਂਗਾ ।

ਬੱਚਾ—ਪਿਤਾ ਜੀ ਇਹੋ ਜਹੀਆਂ ਗੱਲਾਂ ਤਾਂ ਮੈਂ ਕਈ ਗਲਤ ਸਮਝੀਆਂ ਹੋਣੀਆਂ ਹਨ । ਤੁਸਾਂ ਹੋਰ ਵੀ ਤਾਂ ਕਈ ਚੀਜ਼ਾਂ ਨੋਟ ਕੀਤੀਆਂ ਹੋਣੀਆਂ ਹਨ । ਕ੍ਰਿਪਾ ਕਰਕੇ ਦਸੋ (ਬਚੇ ਦੀ ਅਵਾਜ਼ serious ਸੀ ਅਤੇ ਉਹਦੀਆਂ ਅਖਾਂ ਵਿਚ ਅਥਰੂ) ।

ਪਿਤਾ—(ਬਚੇ ਨੂੰ ਪਿਆਰ ਨਾਲ ਆਪਣੇ ਵਲ ਖਿਚਦਿਆਂ ਹੋਇਆਂ)—"ਬੇਟਾ ਘਬਰਾਉਣ ਵਾਲੀ ਕੋਈ ਗੱਲ ਨਹੀਂ ਜਦ ਤੂੰ seriously ਸਿਖਦਾ ਹੈਂ ਤਾਂ ਮੈਂ ਸਿਖਾਂਦਾ ਹਾਂ, ਜੇ ਤੂੰ ਧਿਆਨ ਦਿੰਦਾ ਹੈਂ ਇਸ ਲਈ ਮੈਂ ਨੁਕਸ ਕਢਦਾ ਹਾਂ ।" ਸੁਣ, ਹੋਰ ਨੁਕਸ ਕਢਦਾ ਹਾਂ । ਪਰ ਕਾਹਲੇ ਨਹੀਂ ਪੈਣਾ ਕੇਵਲ ਇਨ੍ਹਾਂ ਤੋਂ ਦੂਰ ਹੋਣਾ ਹੈ ।

(1) ਮੈਂ ਤੁਹਾਨੂੰ ਕਹਿੰਦਿਆਂ ਸੁਣਿਆ ਹੈ ਕਿ ਉਹ ਠੀਕ ਨਹੀਂ ਪੜ੍ਹਦਾ-ਤੇਰਾ ਇਸ ਨਾਲ ਕੋਈ ਮਤਲਬ ਨਹੀਂ ਸਗੋਂ ਜੇ ਕੋਈ ਤੈਨੂੰ ਕਹੇ ਵੀ, ਤਾਂ ਤੂੰ ਕਹੁ ਮੇਰੇ ਪਿਤਾ ਕਹਿੰਦੇ ਹਨ ਅਸਾਂ ਕੇਵਲ ਆਪਣੀ ਪੜ੍ਹਾਈ ਦਾ ਧਿਆਨ ਕਰਨਾ ਹੈ ।

(2) ਪਰਸੋਂ ਇਕ ਕਲਾਸ ਫੈਲੋ ਤੇਰੇ ਹਥ ਫੜਨ ਤੋਂ ਖਿਝ ਗਿਆ ਸੀ ਤਾਂ ਤੂੰ ਘੂਰੀ ਪਾ ਲਈ ਸੀ । ਇਹ ਨਹੀਂ ਕਰਨਾ ।

(3) ਕਈ ਵਾਰ ਤੂੰ ਕਹਿੰਦਾ ਰਹਿੰਦਾ ਹੈਂ—ਮੈਂ ਬਹੁਤ ਅਛੀ ਪੜ੍ਹਾਈ ਕਰ ਰਿਹਾ ਹਾਂ, ਇਹ ਪਾਗਲਪਨ ਹੈ ।

*(ਇਕ ਦਿਨ ਪਿਉ ਪੁੱਤਰ ਨੂੰ ਇਕ ਪਿਆਰੀ ਤੇ ਸੁਚਜੀ ਬਹਿਸ ਵਿਚ ਪੈਂਦਾ ਦੇਖ ਕੇ ਮੈਂ ਹੈਰਾਨ ਹੋ ਗਿਆ ਕਿ ਕਿਤਨੀ ਉਦਾਰਤਾ ਤੇ ਸਹਿਨਸ਼ੀਲਤਾ ਹੈ ਇਸ ਪਿਤਾ ਵਿਚ, ਜਿਹੜਾ ਆਪਣੇ ਦੋ ਸਾਲ ਦੇ ਬਚੇ ਦੇ ਸਵਾਲ ਤੋਂ ਤੰਗ ਨਹੀਂ ਪੈਂਦਾ, ਉਸ ਨੂੰ ਝਿੜਕਦਾ ਨਹੀਂ, ਟਰਕਾਂਦਾ ਨਹੀਂ ਅਤੇ ਨਾ ਹੀ ਬਹਾਨਾ ਲਾ ਕੇ "ਹੂੰ" "ਹੂੰ" ਕਰ ਦਿੰਦਾ ਹੈ । ਸੁਣੋ, ਇਹ ਗੱਲਾਂ ਕਿਸੇ ਮਕਾਨ ਦੇ ਚੌਥੇ ਫਲੋਰ ਤੇ ਬੈਠੇ ਇਉਂ ਚਲ ਰਹੀਆਂ ਸਨ ।)*

ਬੱਚਾ—ਪਿਤਾ ਜੀ, ਇਹ ਦਸੋ ਕਿ ਕਦੇ ਤਾਂ ਮੈਂ ਜੋ ਕੁਝ ਤੁਹਾਥੋਂ ਮੰਗਦਾ ਹਾਂ, ਤੁਸੀਂ ਲੈ ਦਿੰਦੇ ਹੋ ਅਤੇ ਕਦੇ ਨਿਕੀ ਜਿਹੀ ਚੀਜ਼ ਤੋਂ ਰੁਕ ਜਾਂਦੇ ਹੋ । ਆਪ ਆਮ ਤੌਰ ਤੇ ਕਦੇ ਵੀ ਗੁਸਾ ਨਹੀਂ ਕਰਦੇ ਪਰ ਕਾਕੇ ਨੂੰ ਤਾਂ ਵੀ ਗੱਲ ਨਹੀਂ ਯਾਦ ਰਹਿੰਦੀ।

ਪਿਤਾ—ਬੇਟਾ (ਇਹ ਕਹਿ ਕੇ ਹਸ ਪਏ) ਕਮਾਲ ਦੀ ਗੱਲ ਹੈ ਕਿ ਤੈਨੂੰ ਸਭ ਕੁਝ ਪਤਾ ਲਗ ਜਾਂਦਾ ਹੈ । ਮੈਂ ਤਾਂ ਕਦੇ ਵੀ ਤੈਨੂੰ ਨਾਂਹ ਨਹੀਂ ਕੀਤੀ ਪਰ ਮੈਨੂੰ ਚੇਤੇ ਆਇਆ ਕਿ ਤੂੰ ਕਿਸ ਦਾ ਹਵਾਲਾ ਦੇ ਰਿਹਾ ਹੈਂ । ਤੂੰ ਜਦੋਂ ਵੀ ਫਲ, ਜ਼ਰੂਰੀ ਕਪੜੇ, ਖੇਡਣ ਦਾ ਸਾਮਾਨ ਅਤੇ ਸਫਾਈ ਰਖਣ ਦੀਆਂ ਚੀਜ਼ਾਂ ਮੰਗਦਾ ਹੈਂ ਤਾਂ ਮੈਂ ਕਦੇ ਨਾਂਹ ਨਹੀਂ ਕਰਦਾ ਸਗੋਂ ਕਈ ਵਾਰ ਤੈਨੂੰ ਕਿਹਾ ਹੈ ਕਿ ਤੂੰ ਚਿੰਤਾ ਕਰਦਾ ਹੀ ਕਿਉਂ ਹੈਂ ? ਮੈਨੂੰ ਪਤਾ ਹੈ ਤੈਨੂੰ ਕੀ ਚਾਹੀਦਾ ਹੈ, ਕਿਹੜੇ ਵੇਲੇ ਚਾਹੀਦਾ ਹੈ, ਸਗੋਂ ਮੈਂ ਆਪ ਇਸ ਗੱਲ ਦਾ ਫਿਕਰ ਕਰਦਾ ਹਾਂ, ਪਰ ਜਦ ਤੂੰ ਮਖੀਆਂ ਭਿੰਨ ਭਿੰਨ ਕਰ ਰਹੀਆਂ ਹੋਣ ਤੇ ਅਮ-ਪਾਪੜ, ਖਟਾਈ ਵਾਲੇ ਗੋਲਗਪੇ, exposed eatables, ਅਤੇ ਹੋਰ ਗੰਦ ਬਲਾ ਮੰਗਦਾ ਹੈਂ, ਲਿਲਕਾਂ ਵੀ ਲੈਂਦਾ ਹੈਂ ਤਾਂ ਮੈਨੂੰ ਪਿਆਰ ਨਾਲ (ਜੇ ਨਾ ਮੰਨੇ ਤਾਂ ਗੁੱਸੇ ਨਾਲ) ਕਹਿਣਾ ਪੈਂਦਾ ਹੈ ਕਿ ਇਹ ਨਹੀਂ ਲੈਣਾ, ਕਿਉਂਕਿ ਹੁਣ ਤੂੰ ਪੁਛਿਆ ਹੈ ਇਸ ਲਈ ਤੈਨੂੰ ਹਮੇਸ਼ਾਂ ਵਾਸਤੇ

ਕਹਿ ਦਿੰਦਾ ਹਾਂ ਕਿ ਤੂੰ ਕਦੇ ਵੀ ਕੁਝ ਨਾ ਮੰਗਿਆ ਕਰ। ਮੈਂ ਤੇਰਾ ਪਿਤਾ ਕਾਹਦਾ ਹੋਇਆ ਜੇ ਮੈਨੂੰ ਇਤਨੀ ਵੀ ਸਮਝ ਨਹੀਂ ਕਿ ਤੈਨੂੰ ਕੀ ਚਾਹੀਦਾ ਹੈ।

*ਨੋਟ—ਜੇ ਇਹ ਲੇਖ ਸਮਝਣ ਵਿਚ ਕੋਈ ਮੁਸ਼ਕਲ ਆਏ ਤਾਂ ਲੇਖਕ ਨਾਲ ਇਸ ਪਤੇ ਤੇ ਸੰਪਰਕ ਕਰ ਸਕਦੇ ਹੋ :*

*Bhagwant Singh Dalawari*
*Tapovan, Amravati-444602*
*Phone-0721-665693*

✡ ✡ ✡

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥*

# ਛੇ ਸਾਲਾਂ ਬਾਦ

ਅੰਮ੍ਰਿਤ ਵੇਲਾ ਹੈ, ਗੁਰੂ ਸਾਹਿਬਾਂ ਦਾ ਪ੍ਰਕਾਸ਼ ਨਹੀਂ ਪਰ ਮੈਂ ਗੁਰੂ ਦੀ ਬਾਣੀ ਕਰਕੇ ਗੁਰੂ ਦੀ ਹਜ਼ੂਰੀ ਦਾ ਪ੍ਰਕਾਸ਼ ਇਸ ਲਈ ਮਾਣ ਸਕਦਾ ਹਾਂ ਕਿਉਂਕਿ ਰੁਲਦੇ ਤੇ ਮੋਏ ਮਾਰੇ ਗਰੀਬ ਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਪੰਜਾਂ ਪਿਆਰਿਆਂ ਦੇ ਪਿਆਰ ਵਿਚ, ਤੇ ਗੁਰੂ ਗ੍ਰੰਥ ਸਾਹਿਬ ਦੀ ਛਾਂ ਹੇਠ ਮੇਰੇ ਗੁਨਾਹਾਂ ਦੀ ਪੰਡ ਦਾ ਭਾਰ ਲਾਹ ਕੇ ਤੇ ਮੇਰੇ ਮੱਥੇ ਤੇ ਆਪਣਾ ਹਥ ਰਖ ਕੇ ਬੁਰਿਆਈਆਂ ਕਢਦਿਆਂ ਤੇ ਗੁਣ ਭਰਦਿਆਂ ਅੰਮ੍ਰਿਤ ਦੀ ਸੁਚੀ ਬੂੰਦ ਮੇਰੇ, ਮੇਰੀ ਪਤਨੀ, ਮੇਰੀ ਭੈਣ, ਤੇ ਉਸ ਦੇ ਪਤੀ ਦੇ ਮੂੰਹ ਵਿਚ ਪਾਈ ਸੀ।

ਹੁਣ ਵੀ ਮੇਰੇ ਗੁਨਾਹਾਂ ਦਾ ਅੰਤ ਨਹੀਂ ਪਰ ਜਦੋਂ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਨਮ ਦਿਹਾੜਾ ਨੇੜੇ ਆਉਂਦਾ ਹੈ ਮੇਰਾ ਰੋਮ-ਰੋਮ ਖੁਸ਼ੀ ਵਿਚ ਝੂਮਦਾ ਹੈ ਤੇ ਹੈਰਾਨੀ ਨਾਲ ਭਰੇ ਹੋਏ ਚਾ ਨਾਲ ਸੋਚਦਾ ਹਾਂ—ਸਾਹਿਬਾ ਮੇਰੇ ਵਰਗੇ ਅਕਿਰਤਘਣ ਤੇ ਲੂਣ ਹਰਾਮੀ ਤੇ ਕਿਵੇਂ ਤੁਠ ਪਿਆ ਸੈਂ। ਤੂੰ ਜ਼ਰੂਰ ਗਰੀਬ ਨਿਵਾਜ਼ ਹੈਂ। ਇਹ ਖੇੜਾ, ਇਹ ਖੁਸ਼ੀ ਹੁੰਦਿਆਂ ਹੋਇਆਂ ਵੀ ਮੈਂ ਤੇਰੇ ਕੋਲੋਂ ਕੁਝ ਛੁਪਾ ਥੋੜੀ ਸਕਦਾ ਹਾਂ। ਤੂੰ ਅੰਤਰਜਾਮੀ ਹੈਂ, ਜਾਣਦਾ ਹੈਂ ਮੈਂ ਕਿਤਨਾ ਵਿਭਚਾਰੀ ਹਾਂ, ਕਿਤਨਾ ਲੋਭੀ, ਕਰੋਧੀ, ਪਾਖੰਡੀ, ਝੂਠੀਆਂ ਅੱਖਾਂ ਮੀਟਣ ਵਾਲਾ, ਭੇਖੀ ਸਿੱਖ ਹਾਂ। ਮੇਰੀਆਂ ਅੱਖਾਂ ਵਿਚ ਅਥਰੂ ਹਨ, ਮੇਰੇ ਗਲ ਵਿਚ ਪੱਲਾ ਹੈ, ਮੇਰਾ ਮਥਾ ਤੇਰੇ ਚਰਨ-ਕਮਲਾਂ ਤੇ ਜੁੜਿਆ ਹੋਇਆ ਹੈ ਮਤੇ ਕਿਤੇ ਪਕਾ ਗੁਲਾਮੀ ਦਾ ਦਾਗ ਲਗ ਜਾਏ। ਅੱਖਾਂ ਸ਼ਰਮ ਨਾਲ ਨੀਵੀਆਂ ਹਨ। ਕਹਿੰਦਾ ਹਾਂ—

**ਸਾਹਿਬਾ ਬਖਸ਼ ਲੈ, ਤੂੰ ਐਡਾ ਵਡਾ, ਮੈਂ ਇਤਨਾ ਛੋਟਾ, ਫੇਰ ਵੀ ਤੂੰ ਮੇਰੇ ਨਾਲ ਸਾਂਝ ਪਾਈ, ਤੂੰ ਮੈਨੂੰ ਸਭ ਮਾਣ ਦਿਤੇ, ਅਜੇ ਕਲ ਹੀ ਕਿਸੇ ਨੂੰ ਕਹਿ ਰਿਹਾ ਸਾਂ ਕਿ ਮੈਂ ਪਿਛਲੇ ਚਾਲੀਂ ਸਾਲਾਂ ਵਿਚ ਸਭ ਦੁਨਿਆਵੀ ਸੁਖ ਮਾਣੇ ਹਨ ਪਰ ਮੈਨੂੰ ਇਕ ਛਿਨ ਵੀ ਯਾਦ ਨਹੀਂ ਜਿਹੜਾ ਹੁਣ ਦੀ ਜ਼ਿੰਦਗੀ ਦੇ ਇਕ ਛਿਨ ਨਾਲੋਂ ਵਾਧੂ ਸੁਖਦਾਈ ਹੋਵੇ। ਇਤਨੀ ਮਿਹਰ ਦੇ ਹੁੰਦਿਆਂ ਮੈਂ ਅਕਿਰਤਘਣ ਹਾਂ, ਆਕੜ ਵਿਚ ਵਿਚਰਦਾ ਹਾਂ, ਇਸੇ ਲਈ ਮੁੜ ਆਇਆ ਹਾਂ ਕਹਿਣ—ਮੈਨੂੰ ਛਡ ਨਾ ਦੇਵੀਂ। ਮੇਰੇ ਗੁਨਾਹਾਂ ਦੀ ਪੰਡ ਇਕ ਵਾਰੀ ਲਾਹੀ ਸੀ ਹੁਣ ਹਮੇਸ਼ਾਂ ਹੀ ਲਾਂਹਦਾ ਰਹੀਂ, ਮੇਰਾ ਹਾਲ ਤਾਂ ਕੁਤੇ ਦੀ ਪੂਛਲ ਵਰਗਾ ਹੈ, ਪਰ ਮੈਂ ਸੁਣਿਆ ਹੈ ਤੂੰ ਸਦਾ-ਸਦਾ ਬਖਸ਼ਣਹਾਰ ਹੈਂ। ਇਸੇ ਲਈ ਕਹਿਣ ਆਇਆ ਹਾਂ ਜੇ ਤੂੰ ਨਾ ਤੋੜੇਂ ਤਾਂ ਮੈਂ ਕਦੇ ਵੀ ਨਹੀਂ ਤੋੜ ਸਕਦਾ, ਕਿਉਂਕਿ ਸਭ ਨਾਲੋਂ ਤੋੜ ਕੇ ਹੀ ਤੇਰੇ ਨਾਲ ਜੋੜਨ ਦਾ ਚਾ ਚੜ੍ਹਿਆ ਸੀ ਤੇ ਹੁਣ ਕੋਈ ਥਾਂ ਹੀ ਨਹੀਂ।**

ਪਾਤਸ਼ਾਹ ਜੀਓ, ਮੈਂ ਸ਼ਰਮ ਦੇ ਹੇਠਾਂ ਦਬਿਆ ਪਿਆ, ਕਿਉਂਕਿ ਅੰਮ੍ਰਿਤ ਛਕ ਕੇ ਵੀ ਤੇਰੇ ਆਖੇ ਨਹੀਂ ਲਗਦਾ, ਮਨਮਤ ਕਰਦਾ ਹਾਂ, ਸੋਨੇ ਦੇ ਕੜੇ ਪਾ ਕੇ ਤੇਰੇ ਅੰਮ੍ਰਿਤ ਦੀ ਦਾਤ, ਤੇਰਾ ਆਪਣਾ ਕੜਾ ਲਾਹ ਦਿੰਦਾ ਹਾਂ, ਸਚ ਨੂੰ ਛਡ ਦਿੰਦਾ ਹਾਂ, ਝੂਠ ਵਿਚ ਵਿਚਰਦਾ ਹਾਂ ਪਰ ਫਿਰ ਵੀ ਤੂੰ ਰਹਿਮਤਾਂ ਦੇ ਦਰਵਾਜ਼ੇ ਖੋਲ੍ਹ ਕੇ ਕਿਵੇਂ ਮੇਰਾ ਸਭ ਕੁਝ ਬਦਲ ਦਿਤਾ ਹੈ ਤੇ ਕਿਵੇਂ ਮੇਰੀ ਬੱਚੀ ਤੇ ਤਰੁਠ ਪਿਆ ਹੈਂ।

ਉਹ ਬਚੀ ਤਾਂ ਸਿੱਖ ਵੀ ਨਹੀਂ, ਪੰਜਾਬੀ ਵੀ ਨਹੀਂ, ਉਸ ਦੀਆਂ ਅੱਖਾਂ ਵੀ ਨਹੀਂ, ਉਸ ਨੂੰ ਮੈਂ ਜਾਣਦਾ ਵੀ ਨਹੀਂ ਸਾਂ ਪਰ ਕਿਵੇਂ Tamilnadu ਦੀ ਮਦਰਾਸੀ ਬਚੀ ਨੇਤਰਹੀਣ ਹੁੰਦਿਆਂ ਹੋਇਆਂ ਵੀ ਮੇਰੀ ਭੈਣ ਨਾਲ ਦਫਤਰ ਕੰਮ ਕਰਦਿਆਂ ਹੋਇਆਂ ਸਤਿਸੰਗ ਵਿਚ ਜੁੜ ਗਈ। ਮੈਂ ਸਿੱਖ ਹਾਂ ਅੰਮ੍ਰਿਤ ਵੇਲੇ ਸੁਤਾ ਰਹਿੰਦਾ ਹਾਂ, ਉਹ ਬਚੀ ਹਮੇਸ਼ਾਂ ਅੰਮ੍ਰਿਤ ਵੇਲੇ ਜਾਂ ਸਤਿਸੰਗ ਵਿਚ ਹਾਜ਼ਰ ਹੈ ਜਾਂ ਘਰ ਬੈਠ ਕੇ ਨਾਮ ਜਪਦੀ ਹੈ। ਮੈਂ ਸਿੱਖ ਹਾਂ, ਕਰੋਧ ਕਰਦਾ ਹਾਂ, ਉਹ ਬਚੀ ਸ਼ਾਂਤੀ ਨਾਲ ਵਰਤਦੀ ਹੈ, ਮੈਂ ਸਿੱਖ ਹਾਂ ਬਾਣੀ ਨਹੀਂ ਪੜ੍ਹਦਾ, ਉਹ ਬਚੀ ਬੇਅੰਤ ਸ਼ਬਦ ਜ਼ਬਾਨੀ ਯਾਦ ਕਰਕੇ ਸੰਗਤਾਂ ਨੂੰ ਵੀ ਨਿਹਾਲ ਕਰਦੀ ਹੈ ਤੇ ਆਪਣਾ ਆਪ ਵੀ ਚੀਨਦੀ ਰਹਿੰਦੀ ਹੈ। ਮੇਰੀਆਂ ਅੱਖਾਂ ਹੁੰਦਿਆਂ ਵੀ ਤੇ ਦੁਨੀਆਂ ਦੇ ਬੇਅੰਤ ਪਦਾਰਥ ਹੁੰਦਿਆਂ ਹੋਇਆਂ ਵੀ ਅਸ਼ਾਂਤ ਹਾਂ ਤੇ ਸੰਤੋਖ ਨਹੀਂ, ਉਹ ਬਚੀ ਕੇਵਲ ਰਜ਼ਾ ਵਿਚ ਹੀ ਰਾਜ਼ੀ ਨਹੀਂ, ਸਗੋਂ ਕੋਈ 'ਵੀਚਾਰੀ' ਆਖਦਾ ਹੈ ਤਾਂ ਮੁਸਕਰਾ ਪੈਂਦੀ ਹੈ। ਜਿਵੇਂ ਕਹਿ ਰਹੀ ਹੋਵੇ :-

*'ਕਿਆ ਜਾਨੇ ਇਹ ਲੋਗ ਅਜਾਨਾ'*, ਸਚ-ਮੁਚ ਸਾਹਿਬਾਂ ਦਾ ਹੁਕਮ ਹਰ ਵੇਲੇ ਚੇਤੇ ਆ ਜਾਂਦਾ ਹੈ—ਅੰਧੇ ਉਹ ਨਹੀਂ ਜਿਨ੍ਹਾਂ ਦੀਆਂ ਅਖਾਂ ਨਹੀਂ, ਅੰਧੇ ਉਹ ਹਨ ਜਿਹੜੇ ਸਾਹਿਬਾਂ ਨਾਲੋਂ ਟੁਟ ਚੁਕੇ ਹਨ।

ਅਜੇ ਵੀ ਮੇਰੀ ਆਕੜ ਨਹੀਂ ਟੁਟਦੀ, ਅਜੇ ਵੀ "ਮੈਂ ਅੰਮ੍ਰਿਤਧਾਰੀ ਸਿੱਖ ਹਾਂ" ਦਾ ਮਾਣ ਮੈਨੂੰ ਖਾਈ ਜਾਂਦਾ ਹੈ, ਅਜੇ ਵੀ ਦੂਜਿਆਂ ਨੂੰ ਭੈੜਾ ਆਖਦਾ ਹਾਂ। ਅਜੇ ਵੀ ਹਿੰਦੂ ਠੀਕ ਨਹੀਂ ਲਗਦੇ, ਮੈਂ ਸਿਰ ਵੇਚਣ ਦਾ ਪਾਖੰਡ ਕਰਕੇ ਮਨਮੁਖ ਹਾਂ, ਮੇਰੀ ਬਚੀ ਨੂੰ ਅੰਮ੍ਰਿਤ ਦਾ ਪਤਾ ਵੀ ਨਹੀਂ ਸੀ ਤਾਂ ਵੀ ਸਿਰ ਵੇਚ ਚੁਕੀ ਹੈ। ਇਉਂ ਮਹਿਸੂਸ ਹੁੰਦਾ ਹੈ ਕਿ ਜਿਸ ਤੇ ਤੂੰ ਤਰੁਠ ਪਵੇਂ, ਤੇਰੀ ਰਹਿਮਤ ਦੀ ਹਦ ਕੋਈ ਨਹੀਂ।

ਤੇਰਾ ਅੰਮ੍ਰਿਤ ਛਕਣ ਦੇ ਬਾਦ ਚਾਹੀਦਾ ਤਾਂ ਸੀ ਕਿ ਮੇਰੀ ਸਾਰੀ ਜ਼ਿੰਦਗੀ ਉਲਟ ਜਾਂਦੀ, ਪਰ ਸਵਾਏ ਇਕ ਕਿਰਪਾਨ ਪਾਣ ਦੇ ਤੇ ਕਕਾਰਾਂ ਦਾ ਰੁਹਬ ਪਾਣ ਦੇ, ਮੇਰਾ ਅਹੰਕਾਰ, ਕਰੋਧ, ਚੰਡਾਲ, ਤ੍ਰਿਸ਼ਨਾ ਉਥੇ ਹੀ ਹੈ। ਹਾਂ, ਇਕ ਗਲ ਸ਼ਰਮ ਨਾਲ ਕਹਿੰਦਾ ਹਾਂ ਕਿ ਜਿਸ ਭੈਣ ਨੇ ਮੇਰੇ ਨਾਲ ਅੰਮ੍ਰਿਤ ਛਕਿਆ ਸੀ, ਛਲਾਂਗਾ ਮਾਰਕੇ ਮੇਰੇ ਤੋਂ ਕਈ ਮੀਲ ਅਗੇ ਲੰਘ ਗਈ ਹੈ, ਇਕ ਹੋਰ ਭੈਣ ਜਿਸ ਮੇਰੇ ਨਾਲ—*"ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ" (ਪੰਨਾ ੮੬੧)*—ਵਾਲੀ ਸਾਂਝ ਪਾਈ ਸੀ, ਹੁਣ ਸਾਹਿਬਾਂ ਦੀ ਰਹਿਮਤ ਦੇ ਪ੍ਰਕਾਸ਼ ਨਾਲ ਖੇੜੇ ਵਿਚ ਜੀਉਂਦੀ ਹੈ।

ਤੂੰ ਦਸਿਆ ਸੀ ਕਿ ਵਡੇ ਭਾਗਾਂ ਨਾਲ ਸਤਿਸੰਗ ਲਭਦਾ ਹੈ, ਸੋ ਤੂੰ ਜ਼ਰੂਰ ਕਿਰਪਾ ਕਰਕੇ ਇਸ ਮਦਰਾਸੀ ਬਚੀ ਦਾ ਸਾਥ ਬਣਾਇਆ ਹੋਇਆ ਹੋਣਾ ਹੈ, ਕਿਉਂਕਿ ਮੈਂ ਆਪਣੀ ਅੰਮ੍ਰਿਤਧਾਰੀ ਸਿੱਖ ਹੋਣ ਦੀ ਆਕੜ ਮਿਟਾ ਕੇ ਤੇਰੇ ਚਰਨਾਂ ਵਿਚ ਰਹਿ ਕੇ ਤੇਰੇ ਹੁਕਮਾਂ

ਤੇ ਚਲਾਂ।

ਤੇਰਾ ਜਨਮ ਦਿਹਾੜਾ ਵੀ ਸੀ, ਹਜ਼ਰਤ ਈਸਾ ਦਾ ਜਨਮ ਦਿਹਾੜਾ ਵੀ ਸੀ, ਉਹ 1971 ਵਿਚ 25 ਦਸੰਬਰ ਨੂੰ ਮੇਰਾ ਅੰਮ੍ਰਿਤ ਦਿਹਾੜਾ ਵੀ ਬਣ ਗਿਆ। ਨਵੀਆਂ-ਨਵੀਆਂ ਗੱਲਾਂ ਤਾਂ ਹੋਣੀਆਂ ਹੀ ਸਨ ਪਰ ਸਭ ਤੋਂ ਵਡੀ ਰਹਿਮਤ ਤੂੰ ਸਤਿਸੰਗ ਦਾ ਪ੍ਰਵਾਰ ਬਖਸ਼ਿਆ।

ਜਦ 2 ਅਕਤੂਬਰ ਦੀ ਰੈਣ ਸਬਾਈ ਤੇ ਅਖੰਡ ਕੀਰਤਨੀ ਜਥੇ ਦੀਆਂ ਕੀਰਤਨ ਦੀਆਂ ਝੜੀਆਂ ਗੁਰਦੁਆਰਾ ਰਕਾਬ ਗੰਜ ਸਾਹਿਬ ਵਿਚ ਤਪਦੇ ਹਿਰਦੇ ਠਾਰ ਰਹੇ ਸਨ ਤਾਂ ਮੇਰੀ ਭੈਣ ਨੇ ਮੇਰੀ ਮਦਰਾਸੀ ਬਚੀ ਨੂੰ ਮਿਲਾਇਆ ਸੀ। ਕਿਉਂਕਿ ਨੇਤਰਹੀਣ ਹੈ, ਮੈਂ ਉਸ ਦਾ ਹੱਥ ਪਕੜ ਕੇ ਕਿਹਾ ਸੀ—ਬੇਟੇ ਸਾਹਿਬ ਕਹਾਂ ਹੈ ? ਜਿਵੇਂ instantly ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੀ ਰਹਿਮਤ ਦਾ ਹਥ ਰਖ ਦਿਤਾ ਹੋਵੇ ਬੇਟੀ ਤੇ, ਨਾਲ ਪਾਪੇ ਤੇ, ਕਿਉਂਕਿ ਹੁਣ ਸਾਡੀ ਸਾਂਝ ਹੈ। ਅੰਮ੍ਰਿਤ ਵੇਲੇ ਤੇ ਅੰਮ੍ਰਿਤ ਦਿਹਾੜੇ ਦੀ ਯਾਦ ਵਿਚ ਬਚੀ ਬਹੁਤ ਨੇੜੇ ਜਾਪਦੀ ਹੈ।

ਅਸੀਂ ਬਹੁਤ ਵਾਰ ਲੋਕਾਂ ਵਿਚ ਇਹ ਢੰਡੋਰਾ ਦਿੰਦੇ ਹਾਂ, ਕਿ ਅੰਮ੍ਰਿਤ ਛਕ ਲਓ। ਇਸ ਵਿਚ ਕੋਈ ਸ਼ਕ ਨਹੀਂ ਕਿ ਸਿੱਖ ਲਈ ਅੰਮ੍ਰਿਤ ਛਕਣਾ ਪੂਰਨ ਧਰਮ ਹੈ, ਪਰ ਗੁਰੂ ਦੇ ਹੁਕਮਾਂ ਤੇ ਚਲਣ ਦਾ ਪ੍ਰਣ ਕਰਨ ਤੋਂ ਪਹਿਲਾਂ ਰਵਾਜਨ ਅੰਮ੍ਰਿਤ ਛਕਣਾ ਬੇਮੁਖਤਾ ਹੈ। ਇਸ ਲਈ ਸਿੱਖ ਨੂੰ ਅੰਮ੍ਰਿਤ ਨੂੰ ਖੇਡ ਨਹੀਂ ਸਮਝ ਲੈਣਾ ਚਾਹੀਦਾ ਹੈ। ਚੇਤਾ ਰਖਣ ਦੀ ਲੋੜ ਹੈ ਕਿ **ਅੰਮ੍ਰਿਤ ਇਨ੍ਹਾਂ ਗੱਲਾਂ ਦਾ ਸੁਨੇਹਾ ਹੈ :**

**(1) ਮੇਰਾ ਸਿਰ ਗੁਰੂ ਅਗੇ, ਵਿਕ ਚੁਕਾ ਹੈ, ਲੋਕਪਚਾਰੇ ਵਿਚ ਗੁਰੂ ਦੀ ਗੱਲ ਨੂੰ ਨੀਵਾਂ ਨਹੀਂ ਸਮਝਾਂਗਾ। ਸਵਾਸ-ਸਵਾਸ ਨਾਮ ਜਪਾਂਗਾ।**

**(2) ਸਚ ਬੋਲਣਾ, ਸਚ ਤੇ ਚਲਣਾ।**

**(3) ਸਭ ਨਾਲ ਪਿਆਰ ਤੇ ਪੂਰਨ ਨਿਮਰਤਾ, ਜੀਉਂਦਿਆਂ ਮਰ ਕੇ ਰਹਿਣਾ।**

**(4) ਦਸਵੰਧ ਕਢਣਾ।**

**(5) ਸੇਵਾ ਨਾਲ ਪਿਆਰ।**

**(6) ਨਿਰਵੈਰ ਤੇ ਨਿਰਭਉ ਹੋਣ ਦਾ ਚਾ।**

**(7) ਆਪਣੇ ਆਪ ਨੂੰ ਸਭ ਤੋਂ ਭੈੜਾ ਜਾਣਨਾ।**

**(8) ਨਿੰਦਾ ਕਦੇ ਨਾ ਕਰਨੀ, ਕਦੇ ਨਾ ਸੁਣਨੀ।**

**(9) ਪਰਉਪਕਾਰ ਦਾ ਚਾ ਰਹਿਣਾ।**

**(10) ਕਾਮ, ਕਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਹੋ ਕੇ ਜੀਵਣਾ।**

ਮੇਰੇ ਗੁਰੂ ਨਾਲ 6 ਸਾਲਾਂ ਦੀ ਸਾਂਝ ਦੇ ਬਾਅਦ, ਆਪਣਾ ਹਾਲ ਬਿਲਕੁਲ ਭੈੜਾ ਹੁੰਦਿਆਂ ਹੋਇਆਂ ਵੀ, ਮੈਂ ਸਮਝਦਾ ਹਾਂ ਕਿ ਜ਼ਰੂਰੀ ਹੈ ਕਿ ਅੰਮ੍ਰਿਤ ਛਕਣ ਦਾ ਅਭਿਲਾਸ਼ੀ ਗੁਰੂ ਨੂੰ ਸਿਰ ਵੇਚਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਹੁਕਮਾਂ ਤੇ ਚਲਣ ਦੀ ਕੁਝ ਮਹੀਨੇ ਇਸ ਤਰ੍ਹਾਂ practice ਕਰੇ ਜਿਵੇਂ ਗੁਰੂ ਨੂੰ ਸਿਰ ਵੇਚ ਚੁਕਾ ਹੈ। ਫੇਰ ਜੀਂਵਦਿਆਂ ਮਰ ਕੇ ਰਹਿਣ ਦਾ ਚਾ ਉਪਜੇ ਤਾਂ ਸਾਹਿਬਾਂ ਦੇ ਦਰ ਤੇ ਕੂਕਰਾਂ ਵਾਂਗ ਅਰਦਾਸ

ਕਰੇ ਕਿ ਅੰਮ੍ਰਿਤ ਬਖਸ਼ੋ, ਨਾਲੇ ਅੰਮ੍ਰਿਤ ਛਕਣ ਦੇ ਨੇਮਾਂ ਤੇ ਚਲਾਓ । ਅਸੀਂ ਅੰਮ੍ਰਿਤ ਨੂੰ ਖੇਡ ਬਣਾ ਕੇ ਆਪਣੇ ਆਪ ਨੂੰ ਤਾਂ ਨੰਗਾ ਕਰਦੇ ਹੀ ਹਾਂ ਪਰ ਗੁਰੂ ਦੀ ਗਾਲ੍ਹ ਬਣ ਜਾਂਦੇ ਹਾਂ । ਇਕ ਅੰਮ੍ਰਿਤਧਾਰੀ ਜਵਾਨ ਬੱਚਾ President, Sikh Students Federation ਪੰਜਾਬ ਤੋਂ ਬਾਹਰ ਕਿਸੇ ਵਡੇ ਸ਼ਹਿਰ ਵਿਚ ਮਿਲਿਆ । ਉਹ ਸਿੱਖੀ ਦੀ ਬਾਹਰਲੀ ਸ਼ਾਨ ਦਾ ਚਾ ਰਖਦਾ ਸੀ ਪਰ ਅਫਸੋਸ ਇਹ ਕਿ—

(1) ਨਿਤਨੇਮ ਜ਼ਰੂਰੀ ਨਹੀਂ ਸੀ ਸਮਝਦਾ (ਹੋ ਗਿਆ ਤਾਂ ਵਾਹ ਵਾਹ) ।

(2) ਦਸਵੰਧ ਤੋਂ ਬਿਲਕੁਲ ਅਨਜਾਣ ਸੀ ।

(3) "ਸਚ" ਦੀ ਜ਼ਰੂਰਤ ਤੋਂ ਖਾਲੀ ਸੀ, ਨਾਮ ਜਪਣਾ ਤਾਂ ਪਤਾ ਹੀ ਨਹੀਂ ਸੀ।

(4) ਬੋਲੀ ਮਿਠੀ ਪਰ ਗਰੀਬ ਨਾਲ ਪਿਆਰ ਦਾ ਚਾ ਨਹੀਂ ਸੀ ।

(5) ਦੁਨਿਆਵੀ ਖਿਚਾਂ ਗੁਰੂ ਦੇ ਹੁਕਮਾਂ ਤੋਂ ਉਚੀਆਂ ਜਾਪਦੀਆਂ ਸਨ ।

ਮਤਲਬ ਇਹ ਨਹੀਂ ਕਿ ਬਚੇ ਦੀ ਨੁਕਤਾਚੀਨੀ ਕਰਦਾ ਹਾਂ । ਮੇਰੀ ਜ਼ਬਾਨ ਸੜ ਜਾਏ ਕਿਉਂਕਿ ਉਸ ਵਿਚ ਕੁਝ ਗੁਣ ਤਾਂ ਸਨ, ਮੇਰੇ ਵਿਚ ਇਕ ਵੀ ਨਹੀਂ, ਪਰ ਦਸਦਾ ਇਹ ਹਾਂ ਕਿ ਜੇ ਅੰਮ੍ਰਿਤ ਖੇਡ ਬਣਾ ਦਿਤੀ ਜਾਏ ਤਾਂ ਗੁਰੂ ਤੋਂ ਬੇਮੁਖ ਹੋ ਜਾਵਾਂਗੇ। ਕਸੂਰ ਬਚੇ ਦਾ ਨਹੀਂ ਕਸੂਰ ਸਾਡਾ ਹੈ, ਵਡਿਆਂ ਦਾ ਜਿਹੜੇ ਆਪਣਾ ਵਿਉਹਾਰ ਗੁਰੂ ਦੇ ਹੁਕਮਾਂ ਤੇ ਨਹੀਂ ਢਾਲਦੇ ।

ਮੇਰੀ ਮਦਰਾਸੀ ਬਚੀ ਅੰਮ੍ਰਿਤਧਾਰੀ ਨਾ ਹੁੰਦਿਆਂ ਹੋਇਆਂ ਵੀ "ਸਿੱਖ" ਵਾਲੀਆਂ ਖੂਬੀਆਂ ਗ੍ਰਹਿਣ ਕਰ ਰਹੀ ਹੈ ਤੇ ਮੇਰੇ ਨਾਲੋਂ ਬਹੁਤ ਹੀ ਉਚੀ ਹੈ, ਭਾਵੇਂ ਮੈਂ ਅੰਮ੍ਰਿਤਧਾਰੀ ਹਾਂ ਕਿਉਂਕਿ ਮੇਰੀਆਂ ਕਰਤੂਤਾਂ ਪਸ਼ੂਆਂ ਵਾਲੀਆਂ ਹਨ। ਇਕ ਦਿਨ ਕਹਿਣ ਲਗੀ ਲੈਕਚਰ ਸੁਣ ਕੇ, ਕੀ ਪਾਪਾ ਅੰਮ੍ਰਿਤ ਛਕਣਾ ਜ਼ਰੂਰੀ ਹੈ ? ਮੈਂ ਕਿਹਾ, ਬੇਟੇ ਭਾਈ ਸਾਹਿਬ ਤੋ ਸਿੱਖੋਂ ਕੇ ਲੀਏ ਹੁਕਮ ਬਤਾ ਰਹੇ ਹੈਂ, ਯੇਹ ਤੁਮਾਰੇ ਲੀਏ ਹੁਕਮ ਤੋ ਨਹੀਂ ਹੈ, ਪਰ ਜਬ ਤੁਮਾਰੇ ਮਨ ਕਾ ਚਾਉ ਉਮੜ ਪੜੇ ਔਰ ਸਾਹਿਬ ਖੁਦ ਬਲਾ ਕਰ ਬੋਲੇਂ, ਬੇਟੇ ਆਓ ਅਬ ਅੰਮ੍ਰਿਤ ਭੀ ਛਕ ਲੋ, ਤੋ ਛਕ ਲੇਨਾ। ਸਾਹਿਬ ਕੋ ਅੰਮ੍ਰਿਤ ਕੀ formality ਨਹੀਂ, ਸਾਹਿਬ ਕੋ actions ਪਸੰਦ ਹੈਂ ।

ਸੋ ਸਾਡੇ ਸਾਰੇ ਭੈਣਾਂ ਭਰਾਵਾਂ ਦੀ ਅਰਦਾਸ ਹੈ—ਸਾਹਿਬਾ ਹੁਣ ਅਸੀਂ ਆਪਣੀਆਂ ਕਰਤੂਤਾਂ ਕਰਕੇ ਤਾਂ ਤੇਰੇ ਚਰਨਾਂ ਵਿਚ ਰਹਿਣ ਜੋਗੇ ਨਹੀਂ ਪਰ ਜੇ ਤੂੰ ਓਦੋਂ ਤੁਠਾ ਸੈਂ ਜਦੋਂ ਬਿਲਕੁਲ ਮਤਹੀਣ ਸਾਂ ਤਾਂ ਹੁਣ ਇਸ ਲਈ ਨਾ ਛਡੀਂ ਕਿਉਂਕਿ ਤੇਰੇ ਅਖਵਾਉਂਦੇ ਹਾਂ। ਸਾਡਾ ਸਾਥ ਕੇਵਲ ਨਾਮ ਜਪਣ ਲਈ ਬਣਾਈ ਰਖੀਂ । ਤੇਰੇ ਦਰ ਤੇ ਜਦ ਪਹੁੰਚਾਂ ਤਾਂ ਮਦਰਾਸੀ ਬਚੀ ਨੂੰ ਨਾਲ ਲੈ ਕੇ ਆਵਾਂ, ਆ ਕੇ ਪੁਛਾਂ ਸਾਹਿਬ ਜੀਓ, ਇਵੇਂ ਹੀ ਕਿਹਾ ਸੀ ਨਾ ਆਪ ਨੇ—

*'ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ'*, ਫਿਰ ਸਾਡੀ ਅਰਦਾਸ ਹਮੇਸ਼ਾਂ ਬਣੀ ਰਹੇ ਸਭ ਦੀ—

*"ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥"* *(ਪੰਨਾ ੬੫੮)*

# ਮੇਰਾ ਗੁਰੂ

*(ਗੁਰੂ ਗ੍ਰੰਥ ਸਾਹਿਬ ਮਹਾਰਾਜ ਤੋਂ ਸਦਕੇ ਜਾਂਦਿਆਂ ਇਕ ਢਹਿ ਪਏ ਗਰੀਬ ਦੀਆਂ "ਹਰਿ ਗੁਨ ਕਥਤ ਸੁਨਤ ਬਉਰਾਨੋ" ਵਰਗੀਆਂ ਝਲੀਆਂ, ਲਾਡਲੀਆਂ ਗੱਲਾਂ)*

ਤੂੰ ਕਿਹੋ ਜਿਹਾ ਗੁਰੂ ਹੈਂ ? ਨਾ ਤਾਂ ਤੇਰੇ ਦਰਵਾਜ਼ੇ ਤੇ ਕੋਈ ਬੰਦੂਕ ਲਈ ਪਹਿਰੇਦਾਰ ਖੜਾ ਹੈ, ਨਾ ਬਾਹਰ ਕੋਈ ਵਰਦੀਆਂ ਪਾ ਕੇ ਲੋਕਾਂ ਦੀ ਛਾਣ-ਬੀਣ ਕਰ ਰਹੇ ਤੇਰੇ ਦਰਬਾਰੀ (Courtiers) ਹਨ ਜੋ ਤੇਰੇ ਕੋਲ ਆਉਣ ਤੋਂ ਰੋਕਣ, ਨਾ ਤੇਰੇ ਕੋਈ ਸੈਕਰੇਟਰੀ ਹਨ ਜੋ ਗੱਲਾਂ ਪੁੱਛਣ ਕਿ ਮੈਨੂੰ ਮੁੰਡਾ ਚਾਹੀਦਾ ਹੈ ਜਾਂ ਨੌਕਰੀ, ਜਾਂ ਅਰੋਗਤਾ, ਤੇ ਜਾਂ ਸਭ ਤੋਂ ਆਖਰੀ, ਭੁਲ-ਭੁਲੇਖੇ ਨਾਮ ਚਾਹੀਦਾ ਹੈ। ਨਾ ਕੋਈ ਕਹਿੰਦਾ ਹੈ—ਦੌੜ ਜਾ, ਮਹਾਰਾਜ ਆਰਾਮ ਕਰ ਰਹੇ ਹਨ, ਨਾ ਕੋਈ ਪੁਛਦਾ ਹੈ ਮੇਰਾ ਨਾਂ, ਪਤਾ, ਜਾਤ ਆਦਿ।

ਮੇਰੀ ਸਮਝ ਵਿਚ ਤੂੰ ਹੀ ਐਸਾ ਗੁਰੂ ਹੈਂ ਜੋ ਅਜੀਬ-ਅਜੀਬ ਸ਼ਕਲਾਂ ਅਖਤਿਆਰ ਕਰਦਾ ਹੈਂ ਅਤੇ ਮੇਰੇ ਵਰਗੇ ਅਤਿ ਨਿਮਾਣਿਆਂ ਨੂੰ ਉਤਨਾ ਹੀ ਮਾਣ ਦਿੰਦਾ ਹੈਂ ਜਿਤਨਾ ਕਿਸੇ ਰਾਜੇ ਜਾਂ ਪ੍ਰਧਾਨ ਮੰਤ੍ਰੀ ਨੂੰ—ਨਹੀਂ, ਨਹੀਂ, ਸਗੋਂ ਮੇਰੀ ਪਾਟੀ ਹੋਈ ਜੁਤੀ ਦੇਖ ਕੇ ਮੇਰੇ ਵਲ ਵਾਧੂ ਮਿਹਰ ਭਰੀ ਨਜ਼ਰ ਨਾਲ ਤਕਦਾ ਹੈਂ।

ਮੇਰੇ ਸਾਹਿਬ ਤੂੰ ਹਿੰਦੂ ਹੈਂ, ਮੁਸਲਮਾਨ ਹੈਂ, ਸਿੱਖ ਹੈਂ ਜਾਂ ਕੀ ਹੈਂ ? ਕਦੇ ਤੂੰ ਕਹਿੰਦਾ ਹੈਂ ਨਮਾਜ਼ ਚੰਗੀ ਤਰ੍ਹਾਂ ਪੜ੍ਹਾਂ, ਕਦੇ ਕਹਿੰਦਾ ਹੈਂ ਚੰਗਾ ਪੰਡਤ ਬਣ ਜਾਵਾਂ, ਕਦੇ ਸਿੱਖ ਬਣਨ ਲਈ ਪ੍ਰੇਰਦਾ ਹੈਂ। ਕੀ ਤੂੰ ਨਾਨਕ ਹੈਂ, ਅੰਗਦ ਹੈਂ, ਕਬੀਰ ਹੈਂ, ਰਵਿਦਾਸ ਹੈਂ ਜਾਂ ਅਰਜਨ ਹੈਂ ?

ਮੈਂ ਬਿਲਕੁਲ ਨਾਲਾਇਕ ਹਾਂ ਪਰ ਤੇਰੇ ਚਰਨਾਂ ਵਿਚ ਬੈਠਦਾ ਹਾਂ ਤਾਂ ਨਾਲਾਇਕੀ ਕਜੀ ਜਾਂਦੀ ਹੈ। ਫੇਰ ਸੋਚੀਂ ਪੈ ਜਾਂਦਾ ਹਾਂ ਕਿ ਕਿਹੋ ਜਿਹਾ ਗੁਰੂ ਹੈਂ ਤੂੰ ! ਕਿਸੇ ਝੌਂਪੜੀ ਵਿਚ ਅਤਿ ਗਰਮੀ ਵਿਚ, ਪੱਖੇ ਬਗੈਰ ਜਾਣ ਜਾਂ ਰਹਿਣ ਤੋਂ ਇਨਕਾਰ ਨਹੀਂ ਕਰਦਾ। ਜੇ ਕਿਸੇ ਪਰਛਤੀ ਤੇ ਟਰੰਕਾਂ ਦੇ ਨਾਲ ਤੇਰੀ ਥਾਂ ਬਣਾਈ ਜਾਏ ਤਾਂ ਬੁਰਾ ਨਹੀਂ ਮਨਾਂਦਾ। ਤੇ ਜੇ ਕਿਸੇ ਵਡੀ ਕੋਠੀ ਵਿਚ, ਵਡੇ ਸਾਰੇ ਕਮਰੇ ਵਿਚ, ਇਕ ਡਰਾਇੰਗ ਰੂਮ ਸਮੇਤ ਤੇਰੀ ਸੇਜ ਬਣਾ ਦਿਤੀ ਹੋਏ ਤਾਂ ਤੂੰ ਰੀਝਦਾ ਨਹੀਂ।

ਪਰ ਤੂੰ ਕਿਹੋ ਜਿਹਾ ਗੁਰੂ ਹੈਂ ? ਕਦੇ ਤੂੰ ਪੁਛਦਾ ਹੀ ਨਹੀਂ ਕਿ ਮੇਰੇ ਕਿਤਨੇ ਮੁੰਡੇ ਹਨ ਤੇ ਕਿਹੜਾ ਕੀ ਪੜ੍ਹਦਾ ਹੈ, ਮੇਰੀਆਂ ਕੁੜੀਆਂ ਕਦੋਂ ਵਿਆਹੀਆਂ ਜਾਣਗੀਆਂ, ਮੇਰੇ ਕਾਰੋਬਾਰ ਦਾ ਕੀ ਹਾਲ ਹੈ, ਨਵੀਂ ਫੈਕਟਰੀ ਕਦੋਂ ਖੋਲ੍ਹਣੀ ਹੈ। ਤੂੰ ਤਾਂ ਇਕੋ ਗੱਲ ਕਰਦਾ ਹੈਂ—ਕਦੇ ਪਿਆਰ ਨਾਲ, ਕਦੇ ਤਾੜਨਾ ਨਾਲ, ਕਦੇ ਕਾਹਲਾ ਪੈ ਕੇ, ਕਦੇ ਗੁਸੇ ਨਾਲ ਤੇ ਕਦੇ ਗਾਲ੍ਹਾਂ ਕਢ ਕੇ ਵੀ। ਕਹਿੰਦਾ ਕੀ ਹੈਂ ?

ਨਾਮ ਜਪੋ,
ਨਹੀਂ ਜਪੋਗੇ ਦੁਖੀ ਹੋਵੋਗੇ,
ਜਪੋਗੇ ਹਮੇਸ਼ਾ ਸੁਖੀ ਰਵ੍ਹੋਗੇ।

ਪਰ ਤੂੰ ਇਹ ਵੀ ਜਾਣਦਾ ਹੈਂ ਕਿ ਮੈਂ ਇਕ ਅਕਿਰਤਘਣ ਹਾਂ, ਬੇਮੁਖ ਹਾਂ। ਇਸ ਲਈ ਕਈ ਹਥਿਆਰ ਵਰਤਦਾ ਹੈਂ, ਜਿਵੇਂ—

(ੳ) ਪਹਿਲੇ ਪਿਆਰ ਨਾਲ
(1) ਪਿਆਰਿਆ, ਨਾਮ ਜਪ।
(2) ਮਿਤਰਾ, ਨਾਮ ਜਪ,
(3) ਸਜਣਾ, ਨਾਮ ਜਪ।
(4) ਭਾਈ, ਸਹੇਲੀ, ਸਾਥੀ ਆਦਿ ਕਹਿ ਕੇ ਬੁਲਾਂਦਾ ਹੈਂ।

(ਅ) ਫੇਰ ਤਾੜਨਾ ਕਰ ਕੇ
(5) ਮਨਮੁਖਾ ! ਨਾਮ ਕਿਉਂ ਨਹੀਂ ਜਪਦਾ ?
(6) ਅਕਿਰਤਘਣਾਂ ! ਪਾਖੰਡ ਕਿਉਂ ਕਰਦਾ ਹੈਂ ?
(7) ਸਾਕਤਾ ! ਨਾਮ ਬਿਨਾਂ ਸਭ ਦੁਖ ਹੈ।
(8) ਭਾਗਹੀਣਾ ! ਚੋਰਾ, ਕੁਤਿਆ ! ਨਾਮ ਤੋਂ ਕਿਉਂ ਖਾਲੀ ਹੈਂ ?

(ੲ) ਫੇਰ ਝਾੜ ਪਾ ਕੇ
(9) ਤੇਰੇ ਮੂੰਹ ਤੇ ਥੁਕਾਂ ਕੋਈ ਨਹੀਂ ਪਾਏਗਾ।
(10) ਤੂੰ ਦਰ-ਦਰ ਧਕੇ ਖਾਏਂਗਾ।
(11) ਜਮ ਪਟਕਾ-ਪਟਕਾ ਕੇ ਮਾਰਨਗੇ।
(12) ਤੇਰਾ ਖਾਣਾ-ਪੀਣਾ ਕੁਤੇ ਦੀ ਜੂਠ ਖਾਣ ਦੇ ਬਰਾਬਰ ਹੈ।
(13) ਤੇਰਾ ਮੂੰਹ ਕਾਲਾ ਹੋਏਗਾ। ਨਰਕਾਂ ਦਾ ਭਾਗੀ ਹੋਵੇਂਗਾ।
(14) ਤੂੰ ਰੁਲ-ਰੁਲ ਕੇ ਮਰੇਂਗਾ।

(ਕਦੇ-ਕਦੇ ਮੈਂ ਟਿਕਟਿਕੀ ਬੰਨ੍ਹ ਕੇ ਤੇਰੇ ਵਲ ਤਕਣ ਲਗ ਜਾਂਦਾ ਹਾਂ। ਰਹਿਮਤ ਵਰਸਦੀ ਹੈ ਤੇ ਮੈਂ ਆਪਣੇ ਮਨ ਹੀ ਮਨ ਵਿਚ ਪ੍ਰਕਾਸ਼ ਦੀ ਹਾਲਤ ਵਿਚ ਤੇਰੇ ਪ੍ਰਕਾਸ਼ ਦਾ ਅਨੁਮਾਨ ਲਾਂਦਾ ਹਾਂ। ਪਰ ਝਟ ਇਕ ਅਵਾਜ਼ ਕਹਿੰਦੀ ਹੈ—ਕਦੇ ਬੇਹਦ ਨੂੰ ਹਦ ਵਿਚ ਲਿਆਇਆ ਜਾ ਸਕਦਾ ਹੈ ?—ਇਕ ਹੋਰ ਅਵਾਜ਼ ! ਕਦੇ ਹਜ਼ਾਰਾਂ ਸੂਰਜਾਂ ਤੇ ਸੌ ਚੰਨਾਂ ਦਾ ਪ੍ਰਕਾਸ਼ ਕੋਈ ਅਨੁਮਾਨ ਲਾ ਸਕਦਾ ਹੈ ?—ਕੇਵਲ ਪ੍ਰਕਾਸ਼ ਵਿਚ ਮਗਨ ਹੋ ਸਕਦਾ ਹੈਂ। ਮੈਂ ਮਗਨ ਹੋਣ ਦੀ ਕੋਸ਼ਿਸ਼ ਕਰਦਾ ਹਾਂ ਤਾਂ ਤੂੰ ਮੈਨੂੰ ਲਪੇਟ ਵਿਚ ਲੈ ਕੇ ਪੁਛਣ ਲਗ ਜਾਂਦਾ ਹੈਂ—

"ਓਇ ਤੈਨੂੰ ਕੀ ਹੋ ਗਿਆ ਹੈ ?"

ਮੈਂ ਹਸ ਪੈਂਦਾ ਹਾਂ ਪਰ ਕਈ ਸਵਾਲ ਮੇਰੇ ਮਨ ਵਿਚ ਘੁੰਮਣ ਲਗ ਜਾਂਦੇ ਹਨ।

ਜਦੋਂ ਤੇਰੇ ਕਿਸੇ ਪੰਨੇ ਵਿਚ ਕੋਈ ਵਟ ਪੈਂਦਾ ਹੈ ਤਾਂ ਮੇਰੇ ਹਿਰਦੇ ਵਿਚ ਬੇਅੰਤ ਵਟ ਜਿਹੜੇ ਹਰ ਵੇਲੇ ਤੇਰੇ ਮੇਰੇ ਵਿਚ ਰੁਕਾਵਟ ਪਾਣ ਲਈ ਕੋਸ਼ਿਸ਼ਾਂ ਕਰਦੇ ਹਨ, ਮੇਰੀਆਂ

ਅਖਾਂ ਸਾਹਮਣੇ ਆ ਜਾਂਦੇ ਹਨ। ਜਦ ਪਿਆਰ ਨਾਲ ਮੈਂ ਤੇਰੇ ਪੰਨੇ ਵਿਚ ਪਿਆ ਵਟ ਠੀਕ ਕਰਦਾ ਹਾਂ ਤਾਂ ਮੇਰੀ ਕੁਦਰਤੀ ਰੀਝ ਹੁੰਦੀ ਹੈ ਕਿ ਤੂੰ ਮੇਰੇ ਵਟ ਕਢ ਦੇਵੇਂ। ਤੂੰ ਪਤਿਤ ਪਾਵਨ ਹੈਂ, ਇਸ ਲਈ ਮੈਂ ਬੇਫਿਕਰ ਹੋ ਕੇ ਆਪਣੀ ਪਤਿਤ ਹਾਲਤ ਨੂੰ ਤੇਰੇ ਅਗੇ ਪੇਸ਼ ਕਰ ਦਿੰਦਾ ਹਾਂ।

ਕਦੇ-ਕਦੇ ਮੈਂ ਤਾਂ ਫਰੈਂਚ ਬੋਲੀ ਵਿਚ ਵੀ ਕਹਿ ਦਿੰਦਾ ਹਾਂ vous etes formidable (ਤੂੰ ਕਮਾਲ ਦਾ ਗੁਰੂ ਹੈਂ) ਤੂੰ ਕਦੇ ਨਹੀਂ ਘੂਰਦਾ, ਔਰ ਜੇ ਕਿਤੇ ਪੰਜਾਬੀ ਵਿਚ ਕੋਈ ਗਾ ਦੇਵੇ—"ਗੁਰੂ ਗ੍ਰੰਥ ਸਾਹਿਬ ਦੀ ਜੈ ਹੋਵੇ", ਪਰ ਲੋਕੀ ਉਸ ਵਲ ਤਕ ਕੇ ਘੂਰਨ ਲਗ ਜਾਂਦੇ ਹਨ। ਕਹਿੰਦੇ ਹਨ, ਬਾਣੀ ਪੜ੍ਹੋ। ਪਰ ਬਾਣੀ ਵਿਚ ਤੂੰ ਕੋਈ ਨਹੀਂ ਲਿਖਿਆ—ਮੇਰੀ ਜੈ ਕਢੋ। ਪਰ ਜੇ ਮੇਰਾ ਦਿਲ ਕਰੇ ਕਹਿਣ ਤੇ "ਤੇਰੇ ਤੋਂ ਸਦਕੇ", ਤਾਂ ਕੀ ਨਹੀਂ ਕਹਿ ਸਕਦਾ ?"

ਮੈਂ ਤਾਂ ਤੈਨੂੰ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਜਾਗਦੀ ਜੋਤ ਸਮਝਦਾ ਹਾਂ। ਸਾਰੇ ਭਗਤ ਜਨਾਂ ਨੂੰ ਤੇਰਾ ਰੂਪ ਸਮਝਦਾ ਹਾਂ। ਜੇ ਕੋਈ ਕਢੇ "ਧੰਨ ਗੁਰੂ ਤੇਗ ਬਹਾਦਰ ਸਾਹਿਬ" ਜਾਂ "ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ" ਜਾਂ "ਧੰਨ ਗੁਰੂ ਨਾਨਕ", ਤਾਂ ਤੇਰੇ ਵਿਚੋਂ ਹੀ ਸਭ ਨੂੰ ਦੇਖਦਾ ਹਾਂ। ਕੋਈ ਕਹਿੰਦਾ ਹੈ ਕੇਵਲ "ਧੰਨ ਗੁਰੂ ਗ੍ਰੰਥ ਸਾਹਿਬ" ਹੀ ਕਹਿਣਾ ਚਾਹੀਦਾ ਹੈ। ਕੀ ਤੈਨੂੰ ਕੋਈ ਇਤਰਾਜ਼ ਹੈ ?

ਜਿਵੇਂ ਬੜੇ ਲਾਡ ਪਿਆਰ ਨਾਲ ਤੇਰੇ ਰੁਮਾਲਿਆਂ ਨੂੰ ਘੁਟ-ਘੁਟ ਕੇ ਤੇ ਚੋਣਾਂ ਕਢ ਕੇ, ਸਾਫ ਕਰਕੇ, ਤੈਨੂੰ ਲਪੇਟਦਾ ਹਾਂ, ਇਸੇ ਤਰ੍ਹਾਂ ਮੈਂ ਆਪਣੇ ਭੇਖ ਨੂੰ ਚੋਣਾਂ-ਰਹਿਤ ਸੁਚਾ ਸਾਫ ਬਣਾ ਕੇ ਆਪਣਾ ਗੁਨਾਹ ਕਜਣ ਵਿਚ ਲਗਾ ਰਹਿੰਦਾ ਹਾਂ। ਸਮਝਦਾ ਹਾਂ ਕਿਤਾਬ ਹੀ ਤੇ ਹੈ, ਤੈਨੂੰ ਕੀ ਪਤਾ ਲਗਦਾ ਹੈ ?

ਕੋਸ਼ਿਸ਼ ਕਰਦਾ ਹਾਂ ਜਿਥੇ ਤੂੰ ਸੁਖਆਸਨ ਲਗਾਏਂ ਉਥੇ ਪਖਾ ਲਗਵਾ ਦੇਵਾਂ ਜਾਂ ਬਤੀਆਂ ਜਗਾਈ ਰਖਾਂ ਅਤੇ ਰੇਸ਼ਮੀ ਰੁਮਾਲੇ ਗਰਮੀਆਂ ਵਿਚ, ਤੇ ਗਰਮ ਰੁਮਾਲੇ ਸਰਦੀਆਂ ਵਿਚ ਤੈਨੂੰ ਢਕੀ ਰਖਣ, ਪਰ ਤੇਰੇ ਕੋਲੋਂ ਜ਼ਰਾ ਪਰ੍ਹੇ ਹੁੰਦਾ ਹਾਂ, ਤਾਂ ਆਪਣੇ ਮਨ ਦੀਆਂ ਸਾਰੀਆਂ ਬਤੀਆਂ ਬੁਝਾ ਕੇ, ਅੰਨ੍ਹਾਂ ਬਣ ਕੇ, ਉਸ ਅਗ ਨੂੰ ਆਪ ਬਾਲਦਾ ਹਾਂ ਜਿਸ ਤੋਂ ਬਚਣ ਲਈ ਤੂੰ ਆਪ ਤਪਸਿਆ ਕੀਤੀ ਹੈ—

*"ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥"*

*(ਪੰਨਾ ੧੩)*

ਇਕ ਦਿਨ ਜਦ ਤੂੰ ਆਪਣੀ ਮਹਿਫਲ ਵਿਚ ਬਿਰਾਜਮਾਨ ਸੀ ਤਾਂ ਕਿਸੇ ਨੇ ਕਾਰੋਬਾਰ ਵਿਚ ਵਾਧੇ ਦੀ ਅਰਜ਼ ਕੀਤੀ। ਮੈਂ ਤੇਰੇ ਵਲ ਤਕਣਾ ਸ਼ੁਰੂ ਕਰ ਦਿਤਾ, ਤੂੰ ਕੀ ਉੱਤਰ ਦਿੰਦਾ ਹੈਂ, ਕਿਉਂਕਿ ਤੂੰ ਤਾਂ ਕੇਵਲ ਨਾਮ ਹੀ ਦਿੰਦਾ ਹੈਂ। ਤੂੰ ਉਚੀ ਉਚੀ ਬੋਲ ਉਠਿਆ :

✫ *"ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥"* *(ਪੰਨਾ ੨੬੩)*

✫ *"ਕਰਿ ਮਨ ਮੇਰੇ ਸਤਿ ਬਿਉਹਾਰ ॥"* *(ਪੰਨਾ ੨੮੧)*

✫ ✫ ✫

# ਵਾਹਿਗੁਰੂ ਦੀ ਹਜ਼ੂਰੀ

*(ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਠੰਡੀ ਛਾਂ ਹੇਠ ਇਕ ਅੰਮ੍ਰਿਤਧਾਰੀ ਸਿੰਘ ਤੇ ਸਿੰਘਣੀ ਆਪਣੀ ਈਸਾਈ ਮਾਤਾ ਨਾਲ ਹਜ਼ਰਤ ਈਸਾ ਜੀ ਦਾ ਪਿਆਰ ਵੰਡ ਕੇ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿਣ ਦਾ ਇਹ 50-60 ਸਾਲ ਪੁਰਾਣਾ ਨਕਸ਼ਾ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਕਥਨ "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ" ਦਾ ਇਨਸਾਨੀ ਰੂਪ ਹੈ। ਗੁਰੂ ਚਰਨਾਂ ਵਿਚ ਅਰਦਾਸ ਨਾਲ ਸੰਗਤਾਂ ਨਾਲ ਵੰਡਦਾ ਹਾਂ।)*

*ਅਰਦਾਸ : ਮੋਹਿ ਨ ਬਿਸਾਰੋ ਮੈ ਜਨੁ ਤੇਰਾ ॥*

ਇਕ ਦਿਨ ਆਪਣੀ ਗਲੀ ਵਿਚੋਂ ਲੰਘ ਕੇ ਵਡੀ ਸੜਕ ਤੇ ਪੈਣ ਲਗਾ ਸਾਂ ਤਾਂ ਇਕ ਅੰਗਰੇਜ਼ ਮੇਰੇ ਵਲ ਬੜੀ ਗਹੁ ਨਾਲ ਤਕਦਾ ਤਕਦਾ ਮੇਰੇ ਨਾਲ ਹੀ ਟਕਰਾ ਗਿਆ। ਬਹੁਤ ਵੇਰ ਮੁਆਫੀ ਮੰਗਣ ਬਾਦ ਜਦ ਉਹ ਸੰਭਲਿਆ ਤਾਂ ਕਹਿਣ ਲੱਗਾ:

"ਕੀ ਆਪ ਸਿੱਖ ਹੋ ?"

ਮੈਂ ਸ਼ਾਇਦ ਉਸ ਇਲਾਕੇ ਵਿਚ ਇਕਲਾ ਹੀ ਸਿੱਖ ਸਾਂ ਤੇ ਬਹੁਤ ਸਾਰੇ ਲੋਕ ਸਿੱਖਾਂ ਨੂੰ ਜਾਣਦੇ ਵੀ ਨਹੀਂ ਸਨ ਪਰ ਕਿਸੇ ਨੇ ਕਦੇ ਵੀ ਇਸ ਹੈਰਾਨੀ, ਤੀਬਰਤਾ ਤੇ ਪ੍ਰੇਮ-ਭਰੇ ਚਾਓ ਵਿਚ ਇੰਜ ਨਹੀਂ ਸੀ ਪੁਛਿਆ। ਜਦੋਂ ਮੈਂ ਵੀ ਹੈਰਾਨੀ 'ਚੋਂ ਬਾਹਰ ਨਿਕਲ ਆਇਆ ਤਾਂ ਉਸ ਨੂੰ ਬੜੀ ਮਿਠਾਸ ਨਾਲ ਉਤਰ ਦਿਤਾ—ਜੀ ਹਾਂ, ਮੈਂ ਸਿੱਖ ਹਾਂ, ਭਾਰਤ ਦਾ, ਪੰਜਾਬ ਵਿਚੋਂ, ਜਿਹੜਾ ਉਤਰ ਵਿਚ ਹੈ। ਉਸ ਕਿਹਾ, ਬਸ, ਬਸ, ਮੈਂ ਸਮਝ ਗਿਆ ਹਾਂ, ਉਸ ਨੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਸਿੱਖ ਇਤਿਹਾਸ ਬਾਰੇ ਕਈ ਗੱਲਾਂ ਕੀਤੀਆਂ ਤੇ ਸਾਫ ਪ੍ਰਗਟ ਕੀਤਾ ਕਿ ਉਹ ਖੁਸ਼ ਸੀ ਕਿ ਉਸ ਸਿੱਖ "ਫਿਰ" ਦੇਖਿਆ ਹੈ। ਕਹਿਣ ਲਗਾ, ਮੁਆਫ ਕਰਨਾ, ਮੈਂ ਤੁਹਾਡਾ ਇਤਨਾ ਵਕਤ ਲੈ ਲਿਆ ਹੈ। ਜਦ ਮੈਂ ਕਿਹਾ ਮੈਂ ਤਾਂ ਵਿਹਲਾ ਹਾਂ, ਉਸ ਬੜੀ ਮਿੰਨਤ ਨਾਲ ਕਿਹਾ ਜੇ ਆਪ ਆਗਿਆ ਦਿਓ ਤਾਂ ਮੈਂ ਆਪ ਨੂੰ 50-60 ਸਾਲ ਪੁਰਾਣੀ ਯਾਦ ਸੁਨਾਣਾ ਚਾਹੁੰਦਾ ਹਾਂ ਜਦੋਂ ਮੈਂ ਇਕ ਸਿੱਖ ਜੋੜੀ ਦੇਖੀ ਸੀ। ਮੈਨੂੰ ਇਕ-ਇਕ ਗੱਲ, ਇਕ-ਇਕ ਨੁਕਤਾ ਯਾਦ ਹੈ ਤੇ ਮੈਂ ਚਾਹੁੰਦਾ ਸਾਂ ਕਿ ਫੇਰ ਕਦੇ ਕੋਈ ਸਿੱਖ ਮਿਲੇ ਤਾਂ ਮੈਂ ਆਪਣਾ ਪਿਆਰ ਦਾ ਰਿਸ਼ਤਾ ਜਤਾਵਾਂ।

ਮੈਨੂੰ ਪਤਾ ਲਗ ਚੁਕਾ ਸੀ ਕਿ ਇਸ ਮਹਾਂਪੁਰਸ਼ ਦਾ ਕਿਸੇ ਸਿੱਖ ਪਰਵਾਰ ਨਾਲ ਵਾਹ ਪਿਆ ਹੈ ਅਤੇ ਉਨ੍ਹਾਂ ਨਾਲ ਪਿਆਰ ਕਰਕੇ ਇਹ ਬਹੁਤ ਹੀ ਪ੍ਰਭਾਵਤ ਹੋਇਆ ਸੀ। ਇਸੇ ਲਈ ਮੇਰੇ ਪੈਰਾਂ ਥਲੋਂ ਜ਼ਮੀਨ ਕਿਰਨੀ ਸ਼ੁਰੂ ਹੋ ਗਈ। ਮੈਂ ਤਾਂ ਰੁਖਾ ਜਿਹਾ

ਬੰਦਾ ਹਾਂ, ਪਿਆਰ ਤੋਂ ਵਾਂਝਿਆ ਹੋਇਆ, ਆਕੜ ਦਾ ਸ਼ਿਕਾਰ, ਤੇ ਆਪਣੀ ਬਾਹਰਲੀ ਸ਼ਕਲ ਵਿਚ ਧਾਰਮਕਤਾ ਦਾ ਠਪਾ ਲਗਾ ਕੇ ਅੰਦਰਲੀ ਸੁਚਤਾ ਤੋਂ ਖਾਲੀ। ਭਾਵੇਂ ਅੰਗਰੇਜ਼ ਪਾਸੋਂ ਆਪਣੇ ਸਿੱਖ ਭਰਾ ਦੀ ਉਸਤਤ ਸੁਣ ਕੇ ਮਨ ਖੁਸ਼ ਹੋ ਰਿਹਾ ਸੀ ਪਰ ਡਰ ਇਸ ਗੱਲ ਦਾ ਲਗ ਰਿਹਾ ਸੀ ਕਿ ਇਸ ਸੁਚੇ ਤੇ ਸਚੇ ਇਨਸਾਨ ਅਗੇ ਮੇਰਾ ਪਾਜ ਖੁਲ੍ਹ ਜਾਏਗਾ। ਖੈਰ ਜਿਤਨੀ ਵੀ ਨਿਮਰਤਾ ਦਾ ਦਿਖਾਵਾ ਕਰ ਸਕਦਾ ਸਾਂ ਕੀਤਾ, ਪਰ ਮੇਰਾ ਮਨ ਕਹਿ ਰਿਹਾ ਸੀ ਕਿ ਉਹ ਅੰਗਰੇਜ਼ ਦੇਵਤਾ ਹੈ। ਉਸ ਕਿਹਾ, ਆਓ ਮੇਰਾ ਮਕਾਨ ਨੇੜੇ ਹੀ ਹੈ, ਮੇਰੇ ਘਰ ਆ ਜਾਓ ਤੇ ਅਜ ਮੈਨੂੰ ਚਾ ਲਾਹੁਣ ਦਿਉ।

ਸਾਦਾ ਸੁੰਦਰ ਰਿਹਾਇਸ਼ ਤੇ ਪਹੁੰਚਦਿਆਂ ਹੀ ਉਸ ਆਪਣੀਆਂ ਅਖਾਂ ਵਿਚ ਅਥਰੂ ਭਰ ਲਏ ਤੇ ਕਹਿਣ ਲਗਾ ਸੁਣੋ ਮੇਰੀ ਕਹਾਣੀ।

## ਅੰਗਰੇਜ਼ ਦੀ ਜ਼ਬਾਨੋਂ ਸਿੰਘ-ਸਿੰਘਣੀ ਦੀ ਕਹਾਣੀ

ਜਿਸ ਸਿੰਘ ਬਾਰੇ ਆਪ ਨੂੰ ਗੱਲ ਸੁਨਾਉਣ ਲਗਾ ਹਾਂ, ਉਹ ਤਾਂ ਹੁਣ ਮਰ ਚੁਕਾ ਹੈ, ਸਿੰਘਣੀ ਦਾ ਪਤਾ ਨਹੀਂ ਪਰ ਮੇਰੇ ਲਈ ਉਹ ਓਦੋਂ ਤਕ ਜੀਂਵਦੇ ਰਹਿਣਗੇ ਜਦੋਂ ਤਕ ਇਨਸਾਨੀਅਤ ਕਾਇਮ ਰਹੇਗੀ। ਮੇਰੀ ਉਮਰ ਕੋਈ 70-80 ਸਾਲ ਦੀ ਹੈ। ਜਦ ਮੈਂ 25 ਕੁ ਸਾਲ ਦਾ ਸਾਂ ਤਾਂ ਕਦੇ-ਕਦੇ ਆਪਣੇ ਗਿਰਜੇ ਦੀ ਸੰਗਤ ਵਲੋਂ ਗਰੀਬ ਦੁਖੀਆਂ ਦੀ ਸੇਵਾ ਲਈ ਚਲਾ ਜਾਂਦਾ ਸਾਂ। ਇਕ ਮਾਤਾ ਦੇ ਘਰ ਜਾਣ ਨੂੰ ਸੜਕ ਪਾਰ ਕਰਨ ਲਈ ਖੜਾ ਸਾਂ ਤਾਂ ਇਕ ਮੋਟਰ ਮੇਰੇ ਸਾਹਮਣੇ ਆਣ ਖਲੋਤੀ। ਉਸ ਵਿਚੋਂ ਇਕ ਸਿੰਘ ਨਿਕਲੇ ਉਨ੍ਹਾਂ ਨੇ ਖੂਬ ਸੋਹਣੀ ਪਤਲੂਨ ਤੇ ਕੋਟ ਪਾਇਆ ਹੋਇਆ ਸੀ, ਨਕਟਾਈ ਲਾਈ ਹੋਈ ਸੀ, ਦਾਹੜੀ ਤੇ ਫਿਕਸੋ ਤੇ ਸਿਰ ਤੇ ਸੋਹਣੀ ਪਗੜੀ ਫਬ ਰਹੀ ਸੀ। ਦੂਜੇ ਪਾਸਿਓਂ ਸਿੰਘਣੀ ਨਿਕਲੀ ਜਿਸ ਸਾੜ੍ਹੀ ਪਾਈ ਹੋਈ ਸੀ ਤੇ ਲਿਪਸਟਿਕ ਆਦਿ ਨਾਲ ਚਿਹਰਾ ਸਜਾਇਆ ਹੋਇਆ ਸੀ। ਉਨ੍ਹਾਂ ਦੋਹਾਂ ਦੇ ਹਥਾਂ ਵਿਚ ਕੜੇ ਸਨ, ਸਿੰਘ ਨੇ ਕਿਰਪਾਨ ਪਾਈ ਹੋਈ ਸੀ ਪਰ ਕਮੀਜ਼ ਹੇਠਾਂ ਤੇ ਪਤਲੂਨ ਥਲੇ, ਸਿੰਘਣੀ ਨੇ ਛੋਟੀ ਕਿਰਪਾਨ ਕੰਘੇ ਨਾਲ ਲਾਈ ਹੋਈ ਸੀ।

ਇਹ ਸਾਰਾ ਕੁਝ ਮੈਨੂੰ ਬਾਦ ਵਿਚ ਪਤਾ ਲਗਾ ਜਦ ਉਹ ਮੇਰੇ ਮਿਤਰ ਹੋ ਗਏ, ਪਹਿਲਾਂ ਤਾਂ ਮੈਂ ਉਨ੍ਹਾਂ ਨੂੰ ਦੇਖ ਕੇ ਹਕਾ-ਬਕਾ ਰਹਿ ਗਿਆ। ਮੈਂ ਸਿੱਖ ਜਾਂ ਸਿੰਘ ਕਦੇ ਨਹੀਂ ਸੀ ਤਕਿਆ। ਮੋਟਰ ਪਾਰਕ ਵਿਚ ਕਰਕੇ ਜਦ ਉਹ ਚਲੇ ਗਏ ਤਾਂ ਉਸੇ ਇਮਾਰਤ ਵਿਚ ਵੜੇ ਜਿਸ ਵਿਚ ਮੈਂ ਜਾਣਾ ਸੀ। ਜਦ ਥੋੜੀ ਦੇਰ ਬਾਦ ਮੈਂ ਵੀ ਚਲ ਪਿਆ ਤੇ ਆਪਣੇ ਮਿਥੇ ਘਰ ਵਿਚ ਵੜਿਆ ਤਾਂ ਕੀ ਤਕਦਾ ਹਾਂ ਕਿ ਉਹ ਦੋਵੇਂ "ਅਜੀਬ ਜਹੇ ਬੰਦੇ" 93 ਸਾਲਾਂ ਦੀ ਬੁੱਢੀ ਅੰਗਰੇਜ਼ ਮਾਤਾ ਨੂੰ ਚੁੰਮ ਕੇ ਪਿਆਰ ਨਾਲ ਹਾਲ-ਚਾਲ ਪੁਛ ਰਹੇ ਸਨ। ਮੇਰਾ ਕੰਮ ਸੀ ਉਸ ਮਾਤਾ ਲਈ ਕੁਝ ਬਾਹਰੋਂ ਖਰੀਦ ਕੇ ਲਿਆ ਦੇਣਾ ਪਰ ਅਜ ਮਾਤਾ ਨੇ ਕਿਹਾ ਕਿ ਮੈਂ ਵੀ ਬਹਿ ਜਾਵਾਂ ਤੇ ਭਾਰਤ ਦੇ ਬੰਦਿਆਂ ਨੂੰ ਮਿਲਾਂ। ਮੈਨੂੰ ਸ਼ਰਮ ਆ ਰਹੀ ਸੀ, ਨਾਲੇ ਕਈ ਹੋਰ ਘਰ ਵੀ ਜਾਣਾ ਸੀ ਪਰ ਮੇਰਾ ਜੀ ਇਹੋ ਕੀਤਾ ਕਿ ਮੈਂ ਦੇਖਾਂ ਇਹ ਕੀ ਕਰਨ ਆਏ ਹਨ।

ਪਹਿਲਾਂ ਸਿੰਘ ਨੇ ਮਾਤਾ ਨੂੰ ਜਫਾ ਪਾਇਆ ਦੋਹਵਾਂ ਗਲ੍ਹਾਂ ਤੇ ਚੁੰਮਿਆ ਤੇ ਫੇਰ ਸਿੰਘਣੀ ਨੇ ਇਵੇਂ ਹੀ ਪਿਆਰ ਕੀਤਾ। ਮਾਤਾ ਨੇ ਕਲੇਜੇ ਨਾਲ ਲਾ ਕੇ ਪਿਆਰ ਦਿਤਾ ਤੇ ਸਿੰਘਣੀ ਤਾਂ ਸਾੜ੍ਹੀ ਤੇ napkin ਬੰਨ੍ਹ ਕੇ ਰਸੋਈ ਵਿਚ ਚਲੀ ਗਈ, ਮਾਤਾ ਜੀ ਦੇ ਭਾਂਡੇ ਮਾਂਜਣ, ਕਪੜੇ ਧੋਣ ਤੇ ਰਸੋਈ ਵਿਚ ਬਹਾਰੀ ਫੇਰਨ, ਪਰ ਸਿੰਘ ਮਾਤਾ ਦੇ ਬਿਸਤਰੇ ਤੇ ਬਹਿ ਗਿਆ। ਗਲਾਂ ਕਰਨ ਲਗੇ :

ਸਿੰਘ : ਸੁਣਾਓ ਮਾਤਾ ਜੀ !

ਮਾਤਾ : ਸੁਣਾ ਮੇਰਿਆ ਨਿਕਿਆ ਵੀਰਾ ਕੀ ਗਲਬਾਤ ਹੈ। ਮੈਂ ਹੁਣ ਬੇਹਾਲ ਹਾਂ, ਹੁਣ ਸਮਝਦੀ ਹਾਂ ਕਿ ਇਕਲੀ ਕਟ ਨਹੀਂ ਸਕਦੀ। ਪਰ ਹਾਂ, ਤੂੰ ਬਹੁਤ ਹੀ ਚੰਗਾ ਹੈਂ। ਤੇਰੇ ਬਿਨਾਂ ਮੇਰਾ ਕੀ ਬਣਦਾ।

ਸਿੰਘ : ਨਾ, ਮਾਤਾ, ਮੈਂ ਤਾਂ ਤੇਰਾ ਕੂਕਰ ਵਰਗਾ ਨੌਕਰ ਹਾਂ। ਚੰਗਾ ਤਾਂ ਇਕੋ ਸਾਹਿਬ ਹੀ ਹੈ। ਉਹ ਵਾਹਿਗੁਰੂ ਹੀ ਸਭ ਦੇ ਕਾਰਜ ਸੰਵਾਰਦਾ ਹੈ, ਉਹ ਹੀ ਸਭ ਦਾ ਧਿਆਨ ਰਖਦਾ ਹੈ, ਓਹੀ ਸਭ ਕੁਝ ਕਰਦਾ ਹੈ। ਜੇ ਤੂੰ ਮਾਂ, ਉਹਨੂੰ ਹਰ ਵੇਲੇ ਚੇਤੇ ਰਖੇਂ ਤਾਂ ਤੂੰ ਇਕਲੀ ਹੀ ਨਹੀਂ ਹੋਵੇਂਗੀ ਤੇ ਫੇਰ ਉਹ ਆਪੇ ਤੇਰੇ ਨਾਲ ਰਵ੍ਹੇਗਾ।

ਮਾਤਾ : ਤੂੰ, ਦਸ ਮੇਰਿਆ ਵੀਰਾ, ਤੂੰ ਕਿਤਨਾ ਚੰਗਾ ਹੈਂ, ਤੇਰਾ ਯਕੀਨ ਕਿਤਨਾ ਚੰਗਾ ਹੈ। ਮੈਂ ਸੋਚਦੀ ਹਾਂ ਕਿ ਜੇ ਮੇਰਾ ਯਕੀਨ ਵੀ ਹੁੰਦਾ ਤਾਂ ਹੁਣ ਮੈਂ ਇਤਨੀ ਨਾ ਢਹਿੰਦੀ। ਮੇਰਾ ਹੌਸਲਾ ਇਤਨਾ ਨਾ ਗਿਰਦਾ।

ਸਿੰਘ : ਮਾਤਾ ਸਾਹਿਬ ਤਾਂ ਸਮਰਥ ਹੈ, ਹੁਣ ਕੀ ਦੇਰ ਹੈ, ਤੂੰ ਹੁਣੇ ਹੀ ਦੁਆ ਕਰ ਹਜ਼ਰਤ ਈਸਾ ਨੂੰ ਕਹੋ, ਸਾਹਿਬਾ ਮੈਂ ਸਾਰੀ ਉਮਰ ਭੁਲੀ ਰਹੀ, ਮੇਰੇ ਤੇ ਰਹਿਮ ਕਰ, ਮੈਨੂੰ ਸਹਿਣ ਦੀ ਤਾਕਤ ਦੇ, ਉਹ ਹੁਣੇ ਹੀ ਤੇਰੀ ਅਵਾਜ਼ ਸੁਣ ਲਏਗਾ।

ਮਾਤਾ : ਤੂੰ ਧਰਮੀ ਬੰਦਾ ਹੈਂ, ਤੂੰ ਬਹੁਤ ਚੰਗਾ ਹੈਂ, ਤੂੰ ਮੇਰਾ ਬੜਾ ਖਿਆਲ ਰਖਦਾ ਹੈਂ, ਤੇਰੀ ਪਤਨੀ ਵੀ ਬਹੁਤ ਚੰਗੀ ਹੈ।

ਸਿੰਘ : ਮਾਤਾ ਮੇਰੀਏ, ਮੈਂ ਨਹੀਓਂ ਚੰਗਾ, ਮੈਂ ਤਾਂ ਉਕਾ ਹੀ ਮੂਰਖ ਹਾਂ ਪਰ ਸਾਡਾ ਸਾਹਿਬ ਬਹੁਤ ਹੀ ਚੰਗਾ ਹੈ। ਸਾਹਿਬ ਤੇਰੇ ਤੇ ਤੁਠਾ ਹੋਣਾ ਹੈ, ਨਹੀਂ ਤਾਂ ਮੈਨੂੰ ਜਾਂ ਮੇਰੀ ਪਤਨੀ ਨੂੰ ਤੇਰੇ ਕੋਲ ਕਿਉਂ ਭੇਜਦਾ। ਅਸੀਂ ਤਾਂ ਕੀੜੇ ਹਾਂ, ਜਿਵੇਂ ਸਾਹਿਬ ਦਾ ਹੁਕਮ ਹੁੰਦਾ ਹੈ, ਤਿਵੇਂ ਕਰਦੇ ਹਾਂ, ਕਠਪੁਤਲੀਆਂ ਜੋ ਹੋਏ।

ਹਛਾ ਮਾਤਾ ਤੂੰ ਆਪਣੇ ਤਰੀਕੇ ਨਾਲ ਜਿਵੇਂ ਸਾਹਿਬ ਨੂੰ ਯਾਦ ਕਰਦੀ ਹੈਂ, ਵਾਹ ਵਾਹ। ਚਲ ਹੁਣ ਇਕਠੇ ਯਾਦ ਕਰੀਏ, ਆਖ ਵਾਹਿਗੁਰੂ, ਵਾਹਿਗੁਰੂ।

ਮਾਤਾ : ਵਾਹੇ-ਗਲੂ, ਵਾਹੁ-ਗਲੂ ਮੇਰੇ ਕੋਲੋਂ ਨਹੀਂ ਕਹਿਣ ਹੁੰਦਾ। ਖਬਰੇ ਸਾਹਿਬ ਕਿਉਂ ਦੇਰ ਲਾਂਦਾ ਹੈ, ਮੈਂ ਤਾਂ ਹਥ ਜੋੜਦੀ ਹਾਂ ਕਿ ਮੈਨੂੰ ਸਾਂਭ ਲਏ। ਮੈਨੂੰ ਸਾਂਭਦਾ ਕਿਉਂ ਨਹੀਂ ? ਜੇ ਮੇਰੇ ਨਾਲ ਹੈ ਤਾਂ ਮੇਰੀ ਸੁਣਦਾ ਕਿਉਂ ਨਹੀਂ, ਮੈਂ ਦੁਖੀ ਹਾਂ।

ਸਿੰਘ : ਮਾਤਾ ਜੀਓ, ਉਹਦੀ ਰਜ਼ਾ ਅਸਾਂ ਮੰਨਣੀ ਹੈ ਕਿ ਉਸ ਸਾਡੇ ਆਖੇ ਲਗਣਾ ਹੈ। ਹਜ਼ਰਤ ਈਸਾ ਤਾਂ ਆਖਦੇ ਹਨ 'ਵਾਹਿਗੁਰੂ ਤੇਰੀ ਰਜ਼ਾ ਹੋਵੇ।' ਦੂਜੀ ਗੱਲ ਇਹ ਹੈ ਕਿ ਤੂੰ ਸੋਚਦੀ ਹੈਂ ਤੂੰ ਦੁਖੀ ਹੈਂ। ਪਰ ਉਨ੍ਹਾਂ ਵਲ ਦੇਖ, ਜਿਹੜੇ ਤੇਰੇ ਵਾਂਗ ਕਮਜ਼ੋਰ

ਹਨ ਪਰ ਉਨ੍ਹਾਂ ਨੂੰ ਦੇਖਣ ਵਾਲਾ ਕੋਈ ਨਹੀਂ। ਨਾਲੇ ਕਿਤਨੇ ਲੋਕ ਤੇਰੇ ਕਹੇ ਬਗੈਰ ਕੇਵਲ ਸਾਹਿਬ ਦੇ ਹੁਕਮ ਹੇਠ ਤੇਰੀ ਸੇਵਾ ਲਈ ਹਾਜ਼ਰ ਹਨ। ਤੇਰੇ ਕੋਲ ਸਭ ਕੁਝ ਹੈ। ਮਾਤਾ ਤੂੰ ਸਾਹਿਬਾਂ ਨੂੰ ਯਾਦ ਕਰਿਆ ਕਰ, ਤੂੰ ਦੁਖੀ ਨਹੀਂ ਹੋਵੇਂਗੀ।

ਮਾਤਾ : ਹੈ ਤਾਂ ਠੀਕ ਪਰ ਤੂੰ ਹੀ ਚੰਗਾ ਹੈਂ, ਉਹ ਜਿਹੜਾ ਬੰਦਾ ਹੈ ਇਤਨਾ ਚੰਗਾ ਨਹੀਂ। ਮੈਂ ਉਸ ਤੇ ਖੁਸ਼ ਨਹੀਂ। ਪਤਾ ਨਹੀਂ, ਸ਼ਾਇਦ ਹੋਰ ਲੋਕੀ ਇਤਨੇ ਧਰਮੀ ਨਹੀਂ।

ਸਿੰਘ : ਮਾਤਾ ਜੀਓ, ਮੈਂ ਸਭ ਤੋਂ ਭੈੜਾ ਹਾਂ, ਆਪ ਇਹ ਦਸੋ, ਸਾਨੂੰ ਕੀ ਹਕ ਹੈ ਲੋਕਾਂ ਨੂੰ ਦੇਖਣ ਦਾ ਕਿਹੜਾ ਭੈੜਾ ਹੈ, ਕਿਹੜਾ ਚੰਗਾ ਹੈ, ਆਪ ਸਚ ਦਸੋ ਕੀ ਆਪ ਹਮੇਸ਼ਾਂ ਚੰਗੇ ਹੋ ਜਾਂ ਕਦੇ ਭੈੜਾ ਵੀ ਕਰਦੇ ਹੋ। ਤੇ ਜੇ ਭੈੜਾ-ਚੰਗਾ ਦੋਵੇਂ ਹੀ ਕਰਦੇ ਹੋ ਤਾਂ ਲੋਕਾਂ ਨਾਲ ਮੁਕਾਬਲੇ ਠੀਕ ਨਹੀਂ। ਅਸਲ ਵਿਚ ਮਾਤਾ ਜੀ, ਦੁਖੀ ਵੀ ਅਸੀਂ ਤਾਂ ਹੀ ਹੁੰਦੇ ਹਾਂ ਜਦੋਂ ਲੋਕਾਂ ਨਾਲ ਮੁਕਾਬਲਾ ਕਰਦੇ ਹਾਂ। ਜੇਕਰ ਸਭ ਨੂੰ ਚੰਗਾ ਆਖੋ, ਆਪਣੇ ਨੁਕਸ ਪਛਾਣ ਕੇ ਦੂਜਿਆ ਨੂੰ ਭੈੜਾ ਨਾ ਕਹੋ, ਤਾਂ ਹਮੇਸ਼ਾ ਹਜ਼ਰਤ ਈਸਾ ਦੀ ਸਿਖਿਆ ਤੇ ਚਲਦਿਆਂ ਹੋਇਆਂ ਵਾਹਿਗੁਰੂ ਨੂੰ ਯਾਦ ਕਰੋ, ਤਾਂ ਤੁਸੀਂ ਦੁਖੀ ਕਦੇ ਨਹੀਂ ਹੋਵੋਗੇ।

(ਇਹ ਕਹਿ ਕੇ ਸਿੰਘ ਨੇ ਮਾਤਾ ਦੇ ਹਥ ਪਕੜੇ ਤੇ ਪਿਆਰ ਨਾਲ ਕਹਿਣ ਲਗਾ— ਦਸੋ ਠੀਕ ਹੈ ਜਾਂ ਨਹੀਂ ?)

ਮਾਤਾ : ਮੇਰਿਆ ਵੀਰਾ ਤੂੰ ਠੀਕ ਕਹਿੰਦਾ ਹੈਂ। ਤੇਰੇ ਬਿਨਾਂ ਮੈਂ ਕੀ ਕਰਦੀ। ਤੂੰ ਆ ਕੇ ਵਾਹਿਗੁਰੂ ਦਾ ਨਾਮ ਜਪਾ ਕੇ ਮੇਰਾ ਹੌਸਲਾ ਵਧਾ ਜਾਂਦਾ ਹੈਂ।

ਸਿੰਘ : ਮੈਂ ਤਾਂ ਕੁਝ ਵੀ ਨਹੀਂ ਕਰਦਾ ਪਰ ਸਾਹਿਬ ਹਨ ਹੀ ਮਿਠੇ, ਜਿਹੜਾ ਸਾਹਿਬਾਂ ਨੂੰ ਯਾਦ ਕਰੇ, ਮਿਠਾਸ ਹੀ ਪਾਏਗਾ, (ਹੁਣ ਮਾਤਾ ਨੇ ਅਖਾਂ ਵਿਚ ਅਥਰੂ ਲਿਆਂਦੇ, ਪਿਆਰ ਨਾਲ ਸਿੰਘ ਵਲ ਤਕਿਆ ਤੇ ਕੋਲ ਬਿਠਾ ਕੇ ਹਥ ਫੇਰਨ ਲਗ ਪਈ।) ਸਿੰਘ ਨੇ ਮਾਤਾ ਦੀਆਂ ਲੱਤਾਂ ਆਪਣੀ ਝੋਲੀ ਵਿਚ ਰਖੀਆਂ ਤੇ ਘੁਟਣਾ ਸ਼ੁਰੂ ਕਰ ਦਿਤਾ।

ਸਿੰਘ : (ਕੁਝ ਦੇਰ ਬਾਦ)—ਲਓ ਮਾਤਾ ਜੀ, ਹੁਣ ਕਮਰੇ ਵਿਚੋਂ ਬੁਹਾਰੀ ਦੇ ਲਵਾਂ। ਇਹ ਜਿਹੜੀ ਬਾਲਟੀ ਪਈ ਹੈ, ਇਸ ਵਿਚ ਮੂਤਰ ਹੈ ਨਾ। ਇਹ ਡੋਲ੍ਹਣਾ ਹੈ ਨਾ ?

ਮਾਤਾ : ਮੇਰਿਆ ਵੀਰਾ ਕਿਹੋ ਜਿਹੇ ਗੰਦੇ ਕੰਮ ਤੇਰੇ ਕੋਲੋਂ ਕਰਵਾਂਦੀ ਹਾਂ ਮੈਂ, ਮੈਨੂੰ ਸ਼ਰਮ ਵੀ ਆਉਂਦੀ ਹੈ ਪਰ ਕੀ ਕਰਾਂ ? ਜਿਹੜੇ ਕਪੜੇ ਤੇਰੀ ਸਿੰਘਣੀ ਧੋ ਰਹੀ ਹੈ ਉਨ੍ਹਾਂ ਵਿਚ ਵੀ ਟੱਟੀ-ਪਿਸ਼ਾਬ ਦਾ ਗੰਦ ਹੈ। ਮੈਂ ਸ਼ਰਮ ਨਾਲ ਮਰ ਰਹੀ ਹਾਂ। ਆਮ ਤਾਂ ਦੁਕਾਨ ਤੇ ਧੋਣੇ ਦਿੰਦੀ ਹਾਂ ਪਰ ਇਹ ਰਹਿ ਗਏ ਹਨ।

ਸਿੰਘ : ਮਾਤਾ ਜੀ, ਇਹ ਤਾਂ ਰਹਿਮਤ ਹੈ ਮੇਰੇ ਗੁਰੂ ਦੀ। ਆਪ ਕਾਹਲੇ ਨਾ ਪਵੋ, ਮੈਂ ਹੁਣੇ ਬਾਲਟੀ ਖਾਲੀ ਕਰ ਦਿੰਦਾ ਹਾਂ। ਸਿੰਘਣੀ ਦਾ ਭੀ ਸੁਭਾਗ ਹੈ ਕਿ ਉਹ ਆਪ ਦੀ ਸੇਵਾ ਕਰ ਸਕਦੀ ਹੈ।

ਅਸਲ ਵਿਚ ਤੁਸੀਂ ਜ਼ਰੂਰ ਮਹਾਨ ਹੋਣੇ ਹੋ ਤਾਂ ਹੀ ਸਾਹਿਬਾਂ ਨੇ ਤੁਹਾਡੇ ਕੋਲ ਸਾਨੂੰ ਨਿਕੰਮੇ ਲੋਕਾਂ ਨੂੰ ਭੇਜਿਆ ਹੈ ਤਾਂ ਜੋ ਹਥ ਸਫਲ ਕਰ ਲਵੀਏ।

ਮਾਤਾ : ਲੈ ਮੈਂ ਨਹੀਂ, ਤਾਂ ਹੋਰ ਥੋੜੇ ਹਨ ਦੁਖੀ, ਤੂੰ ਹੋਰ ਕਿਤੇ ਚਲਾ ਜਾਏਂਗਾ।

ਸਿੰਘ : ਨਹੀਂ ਮਾਂ, ਜਿਥੇ ਸਾਹਿਬਾਂ ਭੇਜਣਾ ਹੈ, ਉਥੇ ਹੀ ਜਾ ਸਕਦਾ ਹਾਂ।

ਜਦੋਂ ਸਿੰਘ ਤੇ ਸਿੰਘਣੀ ਕੰਮ ਕਰ ਹਟੇ, ਦੋਵੇਂ ਆ ਕੇ ਪਿਆਰ ਨਾਲ ਮਾਤਾ ਕੋਲ ਬਹਿ ਗਏ ਤੇ ਕੁਝ ਦੇਰ ਬਾਦ ਸਾਹਿਬਾਂ ਦੀ ਯਾਦ ਕਰਾਂਦਿਆਂ ਕਹਿਣ ਲਗੇ :-

ਸਿੰਘ ਸਿੰਘਣੀ—ਮਾਤਾ ਜੀ, ਹੁਣ ਚਲੀਏ।

ਮਾਤਾ : ਚਾਹ ਪੀ ਜਾਓ। ਉਨ੍ਹਾਂ ਚਾਹ ਪੀਤੀ ਤੇ ਪੀਂਦਿਆਂ-ਪੀਂਦਿਆਂ ਹੀ ਮਾਤਾ ਦੀਆਂ ਅਖਾਂ ਭਰ ਆਈਆਂ। ਸਿੰਘ-ਸਿੰਘਣੀ ਕੁਝ ਦੇਰ ਹੋਰ ਰੁਕ ਗਏ। ਮਾਤਾ ਨੇ ਬਥੇਰਾ ਕਿਹਾ ਕਿ ਹੁਣ ਜਾਉ, ਮੈਂ ਆਪੇ ਠੀਕ ਹੋ ਜਾਵਾਂਗੀ ਪਰ ਉਹ ਰੁਕੇ ਰਹੇ। ਮਾਤਾ ਨੇ ਫੇਰ ਅਗੋਂ ਆਉਣ ਦਾ ਦਿਨ ਪੁਛ ਲਿਆ ਤੇ ਪਿਆਰ ਨਾਲ ਕਹਿਣ ਲਗੀ—ਜਾਓ ਮੇਰੇ ਬਚਿਓ, ਹੋਰ ਕੰਮ ਵੀ ਤਾਂ ਹੋਣੇ ਹਨ, ਨਾਲੇ ਇਕ ਹੋਰ ਮਾਤਾ ਦੇ ਘਰ ਵੀ ਜਾਣਾ ਹੋਏਗਾ।

ਕੁਝ ਚਿਰ ਮੈਂ ਵੀ ਸਿੰਘ ਜੀ ਨਾਲ ਗੱਲਾਂ ਕੀਤੀਆਂ। ਪਿਛੋਂ ਬਹੁਤ ਵਾਰ ਮਿਲਦੇ ਰਹੇ। ਮੈਂ ਉਨ੍ਹਾਂ ਦੇ ਘਰ ਵੀ ਕਈ ਵਾਰ ਪੂਜਾ ਕਰਨ ਗਿਆ ਪਰ ਮੈਂ ਇਕ ਵਾਰ ਵੀ ਇਹ ਨਾ ਨੋਟ ਕੀਤਾ ਕਿ ਉਹ ਆਪਣੇ ਧਰਮ ਵਿਚ ਜਾਂ ਮੇਰੇ ਧਰਮ ਵਿਚ ਫਰਕ ਰਖਦੇ ਹਨ। ਸਗੋਂ ਉਹ ਹਮੇਸ਼ਾਂ, ਕਹਿੰਦੇ ਸਨ ਕਿ ਮੇਰੇ ਗੁਰੂ ਦਾ ਹੁਕਮ ਹੀ ਇਹ ਹੈ ਕਿ ਮੈਂ ਸਿੱਖੀ ਕੇਸਾਂ-ਸਵਾਸਾਂ ਨਾਲ ਨਿਭਾਂਦਾ ਹੋਇਆ ਸਾਰੀ ਇਨਸਾਨੀਅਤ ਦਾ ਗੁਲਾਮ ਬਣ ਕੇ ਆਪਣੇ ਗੁਰੂ ਦੀ ਸੇਵਾ ਕਰਾਂ। ਉਨ੍ਹਾਂ ਮੈਨੂੰ ਗੁਰੂ ਸਾਹਿਬਾਨ ਬਾਰੇ, ਗੁਰੂ ਗ੍ਰੰਥ ਸਾਹਿਬ ਬਾਰੇ, ਭਗਤ ਜਨਾਂ ਬਾਰੇ, ਸਾਹਿਬਜ਼ਾਦਿਆਂ, ਪੰਜਾਂ ਪਿਆਰਿਆਂ ਬਾਰੇ ਦਸਿਆ, ਹੋਰ ਸ਼ਹੀਦ ਸਿੰਘਾਂ ਬਾਰੇ ਦਸਿਆ। ਉਹ ਈਸਾਈ ਸ਼ਹੀਦ ਜਾਂ ਸੰਤਾਂ ਦੀ ਵੀ ਇਵੇਂ ਗਲ ਕਰਦੇ ਸਨ ਜਿਵੇਂ ਉਨ੍ਹਾਂ ਦੇ ਆਪਣੇ ਸੰਤ ਹੋਣ। ਮਾਤਾ ਨਾਲ ਨਾਮ ਜਪਣ ਵੇਲੇ ਉਹ ਵਾਹਿਗੁਰੂ ਕਹਿਣ ਜਾਂ ਖ਼ੁਦਾ ਕਹਿਣ, ਇੰਜ ਲਗਦਾ ਸੀ ਕਿ ਉਹ ਸਭ ਦੇ ਸਾਂਝੇ ਹਨ।

ਕੁਝ ਸਮਾਂ ਜਦੋਂ ਅਸੀਂ ਇਕਠੇ ਰਹੇ ਤਾਂ ਮੈਨੂੰ ਭੁਲ ਹੀ ਗਿਆ ਕਿ ਉਹ ਸਿੱਖ ਹਨ ਤੇ ਮੈਂ ਈਸਾਈ। ਅਸੀਂ ਰਲ ਕੇ ਨਾਮ ਜਪਦੇ ਤੇ ਸੁਖੀ ਵਸਦੇ ਸਾਂ। ਪਿਛੋਂ ਪਤਾ ਲਗਾ ਕਿ ਉਹ ਕਿਤੇ ਗਰੀਬਾਂ ਨਾਲ ਬੇਇਨਸਾਫ ਹੁੰਦਾ ਦੇਖ ਕੇ ਆਪਣੀ ਸੇਵਾ ਗਰੀਬਾਂ ਵਿਚ ਲਾਉਂਦਿਆਂ ਜ਼ਾਲਮਾਂ ਦੇ ਹਥੋਂ ਸ਼ਹੀਦ ਹੋ ਗਏ। ਮੈਨੂੰ ਯਾਦ ਆਇਆ ਕਿ ਮਾਤਾ ਨੂੰ ਕਹਿੰਦੇ ਹੁੰਦੇ ਸਨ—ਮਾਤਾ ਦੁਆ ਕਰਿਆ ਕਰ ਕਿ ਜਿਤਨਾ ਚਿਰ ਜੀਵਾਂ ਹਰ ਖਿਨ ਸਾਹਿਬਾਂ ਦੀ ਯਾਦ ਵਿਚ ਹਰ ਇਨਸਾਨ ਦੀ ਸੇਵਾ ਕਰਦਾ ਰਹਵਾਂ ਤੇ ਜੇ ਸੇਵਾ ਕਰਦਿਆਂ ਗਰੀਬਾਂ ਦੇ ਹੱਕਾਂ ਲਈ "ਸਚ" ਦੀ ਕਮਾਈ ਵਿਚ ਸ਼ਹੀਦੀ ਦਾਨ ਮਿਲੇ ਤਾਂ ਹੋਰ ਵੀ ਖ਼ੂਬ ਹੈ।

ਜਦ ਅੰਗਰੇਜ਼ ਗੱਲਾਂ ਕਰ ਹਟਿਆ ਤਾਂ ਉਹਦੇ ਚਿਹਰੇ ਤੇ ਖੇੜਾ ਆਇਆ। ਕਹਿਣ ਲਗਾ ਆਪਣੇ ਮਿਤਰ ਦੀ ਮੌਤ ਬਾਰੇ ਗੱਲਾਂ ਕਰਕੇ ਚਾਹੀਦਾ ਤਾਂ ਸੀ ਮੈਂ ਨਿਮੋਝੂਣ ਹੋ ਜਾਂਦਾ ਪਰ ਇੰਜ ਕਰਦਾ ਤਾਂ ਮੇਰਾ ਮਿਤਰ ਦੁਖੀ ਹੁੰਦਾ। ਸਿੰਘ ਕਹਿੰਦਾ ਸੀ ਕਿ ਸਿੱਖ ਲਈ ਸੇਵਾ ਜੱਦੀ-ਜਾਇਦਾਦ ਹੈ ਤੇ ਸ਼ਹੀਦੀ ਵਿਰਸਾ ਹੈ। ਆਪਣੇ ਵਿਰਸੇ ਨੂੰ ਹਾਸਲ ਕਰਨਾ ਉਦਾਸੀ ਥੋੜ੍ਹੀ ਹੈ। ਇਹ ਤਾਂ ਖੇੜਾ ਹੈ। ਨਾਲੇ ਗੁਰੂ ਦਾ ਹੁਕਮ ਹੈ ਕਿ ਸ਼ਬਦ

ਦੀ ਕਸਵਟੀ ਤੇ ਮਰਦਾ ਇਨਸਾਨ ਮਰ ਕੇ ਵੀ ਨਹੀਂ ਮਰਦਾ। ਉਹ ਹਮੇਸ਼ਾਂ ਜੀਉਂਦਾ ਹੈ। ਫੇਰ ਅੰਗਰੇਜ਼ ਨੇ ਪ੍ਰੇਮ ਨਾਲ ਇਨ੍ਹਾਂ ਪਵਿਤਰ ਤੁਕਾਂ ਦਾ ਅੰਗਰੇਜ਼ੀ ਅਨੁਵਾਦ ਕੀਤਾ ਤੇ ਕਿਹਾ ਕਿ ਸਿੰਘ ਹਮੇਸ਼ਾ ਇਨ੍ਹਾਂ ਤੇ ਜ਼ੋਰ ਦਿੰਦਾ ਸੀ :

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ*
*ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨ ਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥* (ਪਾ: ੧੦)

ਹੁਣ ਅੰਗਰੇਜ਼ ਵੀਰ ਗੱਲਾਂ ਖਤਮ ਕਰਕੇ ਤੇ ਚਾਹ-ਪਾਣੀ ਪਿਲਾ ਕੇ ਵਿਹਲਾ ਹੋ ਗਿਆ। ਮੈਂ ਸ਼ੁਕਰ ਕੀਤਾ ਕਿ ਮੈਨੂੰ ਉਸ ਕੁਝ ਨਾ ਪੁਛਿਆ, ਕਿਉਂਕਿ ਮੈਂ ਤਾਂ ਆਪਣੇ ਆਪ ਹੀ ਕਹਿ ਦੇਣਾ ਸੀ ਕਿ "ਸਿੱਖ" ਨਾਲ ਕੋਈ ਨਹੀਂ ਮਿਲ ਸਕਦਾ। ਸਚੀ ਗਲ ਇਹ ਹੈ ਕਿ ਉਸ ਅੰਗਰੇਜ਼ ਵਿਚੋਂ ਮੈਨੂੰ ਆਪਣਾ ਸਿੰਘ ਵੀਰ ਤੇ ਸਿੰਘਣੀ ਦਿਸ ਰਹੇ ਸਨ ਤੇ ਮੇਰਾ ਅੰਦਰਲਾ ਕਹਿ ਰਿਹਾ ਸੀ ਕਿ ਮੈਂ ਭੇਖੀ ਹਾਂ। ਹੁਣ ਸਾਧ ਸੰਗਤ ਦੀ ਚਰਨ ਧੂੜ ਮੈਨੂੰ "ਸਿੱਖ" ਬਣਾ ਦੇਵੇ।

✡ ✡ ✡

# ਸੁਹਾਗੁ ਹਮਾਰੋ ਅਬ ਹੁਣਿ ਸੋਹਿਓ

***ਗੁਰੂ ਅਰਜਨ ਸਾਹਿਬ ਜੀ***

*(ਇਕ ਮੰਗਤੇ ਦੀਆਂ ਆਸਾਂ)*

ਸੁਹਾਗ ? ਸੁਹਾਗ ਕੀ ਹੁੰਦਾ ਹੈ ? ਆਉ ਗੁਰਮਤਿ ਦੀ ਛਾਂ ਹੇਠ ਸੁਹਾਗ ਮਾਣ ਰਹੇ ਲੋਕਾਂ ਦੇ ਤਜਰਬੇ ਨੂੰ ਆਪਣੇ ਕਚੇ ਸੁਹਾਗ-ਪਿਆਰਾਂ ਦੇ ਨਾਲ ਜੋੜ ਕੇ ਤਕੀਏ ਕਿ "ਅਬ ਹੁਣਿ ਸੋਹਿਓ" ਵਾਲੀ ਅਵਸਥਾ ਕਦੇ ਸਾਡੇ ਤੇ ਵੀ ਆ ਸਕਦੀ ਹੈ ?

## I

ਕਿਸੇ ਅਤਿ ਨੀਵੀਂ ਜਾਤਿ ਦੇ ਸਫਾਈ ਸੇਵਕ ਦਾ ਅਨੁਮਾਨ ਲਾਈਏ—bath room ਤੇ toilet ਵਿਚ ਅਤਿ ਮੈਲੇ ਕੰਮ ਵਿਚ ਸਾਰੀ ਦੁਨੀਆਂ ਦਾ ਗੰਦ ਉਠਾ ਕੇ ਜਿਸ ਜ਼ਿੰਦਗੀ ਬਿਤਾ ਦਿਤੀ ਹੋਵੇ। ਜਿਸ ਨੂੰ ਰੋਟੀ ਪੂਰੀ ਨਾ ਮਿਲਦੀ ਹੋਵੇ। ਸਮਾਜ ਵਿਚ ਕਦੇ ਕਿਸੇ ਨੇ ਉਸ ਵਲ ਨਾ ਤੇ ਪਿਆਰ ਨਾਲ ਤਕਿਆ ਹੋਵੇ, ਤੇ ਨਾ ਹੀ ਕਿਸੇ ਨੇ ਮਿਠਾਸ ਨਾਲ ਉਸ ਨੂੰ ਬੁਲਾਇਆ ਹੋਵੇ। ਜਿਸ ਤਨ ਤੇ ਕਦੇ ਵੀ ਪੂਰੇ ਕਪੜੇ ਨਾ ਹੋਣ ਤੇ ਜਿਸ ਦੀ ਔਰਤ ਤੇ ਬਚੇ ਹਰ ਵੇਲੇ ਉਡੀਕਦੇ ਹੋਣ ਕਿ ਕੋਈ ਟੁਕੜਾ ਉਨ੍ਹਾਂ ਨੂੰ ਬਹੀ ਰੋਟੀ ਦਾ ਕੋਈ ਪਾ ਜਾਵੇ। ਪਰ ਇਕ ਦਿਨ ਜਦੋਂ toilet ਵਿਚੋਂ ਟਟੀ ਸਾਫ ਕਰਕੇ, flush ਦੇ pot ਨੂੰ ਧੋ ਕੇ, ਝਾੜੂ ਮਾਰ ਕੇ, ਗਿਲੇ-ਗਿਲੇ ਕਪੜਿਆਂ ਨੂੰ ਛੁੰਗ ਕੇ ਬਾਹਰ ਨਿਕਲ ਰਿਹਾ ਹੋਵੇ ਤਾਂ ਘਰ ਦਾ ਮਾਲਕ ਅਚਨਚੇਤ, ਉਸ ਨੂੰ ਜਫਾ ਮਾਰ ਕੇ ਕਹਿਣ ਲਗ ਜਾਵੇ, ਮੇਰੇ ਮਿਤਰਾ ਤੂੰ ਧੰਨਤਾ ਯੋਗ ਹੈਂ, ਇਤਨੀ ਦੇਰ ਤੂੰ ਇਸ ਘਰ ਦੇ ਗੰਦ ਨੂੰ ਸਾਂਭਿਆ ਪਰ ਮੈਂ ਤੈਨੂੰ ਜਾਨਵਰਾਂ ਵਰਗਾ ਸਮਝਿਆ। ਮੈਨੂੰ ਹੁਣ ਸਮਝ ਆਈ ਹੈ ਕਿ ਤੂੰ ਤਾਂ ਮੇਰਾ ਵੀਰ ਹੈਂ ! ਉਸ ਸਫਾਈ ਸੇਵਕ ਦੇ ਦਿਲ ਤੇ ਜੋ ਗੁਜ਼ਰੀ ਹੋਏਗੀ ਉਸ ਦਾ ਅੰਦਾਜ਼ਾ ਸਾਡੇ ਲਈ ਲਾਣਾ ਨਾਮੁਮਕਨ ਹੈ ਜਦ ਤਕ ਉਹ ਸਫਾਈ ਸੇਵਕ ਜਾਂ ਘਰ ਦੇ ਮਾਲਕ ਅਸੀਂ ਆਪੋ ਨਾ ਹੋਵੀਏ !

## II

ਇਕ ਕੰਜਰੀ ਜਿਸ ਨੇ ਸਾਰੀ ਉਮਰ ਵਿਸ਼ਟਾ ਤੇ ਵਿਕਾਰ ਦੀ ਜ਼ਿੰਦਗੀ ਨੂੰ (ਆਪਣੀ ਮਰਜ਼ੀ ਨਾਲ ਜਾਂ ਕਿਸੇ ਦੇ ਸ਼ਕੰਜੇ ਵਿਚ ਫਸ ਕੇ) ਸਵੀਕਾਰ ਕੀਤਾ ਹੋਵੇ ਤੇ ਸੋਸਾਇਟੀ ਨੂੰ ਆਕੜ, ਲਾਪਰਵਾਹੀ ਤੇ ਬੇਸ਼ਰਮੀ ਨਾਲ ਜੁਤੀ ਤੇ ਲਿਖਿਆ ਹੋਵੇ। ਜਿਸ ਨੇ ਸ਼ਹਿਰ ਦੇ ਕਈ ਜਵਾਨਾਂ ਦੀਆਂ ਸਿਹਤਾਂ ਖਰਾਬ ਕਰਕੇ ਆਪਣੀ ਸ਼ਰਾਬ, ਸਿਗਰਟਾਂ ਦੇ ਨਸ਼ੇ ਵਿਚ ਖੁਸ਼ੀ ਮਾਣੀ ਹੋਵੇ। ਜਿਸ ਨੇ ਦੌਲਤ ਦੇ ਨਸ਼ੇ ਵਿਚ ਕਈ ਘਰ ਉਜਾੜ ਕੇ ਫੂਕ ਸੁਟੇ ਹੋਣ, ਜਿਸ ਕਈ-ਕਈ ਦਿਨ, ਨਵੇਂ-ਨਵੇਂ ਫਸਾਣ ਦੇ ਢੰਗ ਲਭਣ ਵਿਚ ਤੇ ਨਵੇਂ-ਨਵੇਂ ਤਰੀਕੇ

ਲੋਕਾਂ ਨੂੰ ਲੁਟਣ ਲਈ ਲਾ ਦਿਤੇ ਹੋਣ। ਜਿਸ ਸਾਰਾ-ਸਾਰਾ ਦਿਨ ਗੈਲਰੀ ਵਿਚ ਖਲੋ ਕੇ ਕਈ ਨੇਕ ਪੁਰਸ਼ਾਂ ਨੂੰ ਜਾਲ ਵਿਚ ਫਸਾ ਕੇ ਆਪਣੇ ਵਿਕਾਰਾਂ ਦੀ ਸਾੜਦੀ ਭੁਖ ਨੂੰ ਹੋਰ ਤੇਜ਼ ਕੀਤਾ ਹੋਵੇ, ਜਿਸ ਪ੍ਰੇਮ ਦਾ ਜਵਾਬ ਧੋਖੇ ਵਿਚ ਤੇ ਲਗਨ ਦਾ ਜਵਾਬ ਫਰੇਬ ਵਿਚ ਦਿਤਾ ਹੋਵੇ। ਪਰ ਇਕ ਰਾਤ ਜਦੋਂ ਆਪਣੇ ਵਿਕਾਰਾਂ ਦੀ ਨੀਚਤਾ ਨੇ ਉਸ ਨੂੰ ਕੋਈ ਹੋਰ ਨੀਵੇਂ ਕੰਮਾਂ ਵਿਚ ਡਿਗਣ ਦੀ ਪ੍ਰੇਰਨਾ ਦਿਤੀ ਹੋਵੇ ਤਾਂ ਉਹਨੂੰ ਆਪਣੇ ਬੂਹੇ ਦੇ ਬਾਹਰ ਇਕ ਹੀਰਿਆਂ ਜਵਾਹਰਾਤਾਂ ਨਾਲ ਲਦਿਆ ਹੋਇਆ ਪਰਉਪਕਾਰੀ ਅਚਾਨਕ ਹੀ ਨਜ਼ਰੀ ਪਵੇ ਤੇ ਇਹ ਵੀ ਅਵਾਜ਼ ਕੰਨੀ ਪਵੇ :

"ਬੇਟੀ ਮੇਰੀ ਰਾਣੀ ਬੇਟੀ, ਅੱਜ ਮੈਂ ਤੇਰੇ ਪਿਤਾ ਦੀ ਥਾਂ ਤੇਰਾ ਆਪਣਾ ਬਣ ਕੇ ਤੈਨੂੰ ਲੈਣ ਆਇਆ ਹਾਂ। ਇਹ ਹੀਰੇ ਸਭ ਤੇਰੇ ਹਨ ਤੇ ਹੁਣ ਤੂੰ ਆ ਕੇ ਘਰ ਰਹੋ, ਕੁਝ ਦੇਰ ਬਾਦ ਤੇਰਾ ਵਿਆਹ ਕਰਕੇ ਤੈਨੂੰ ਆਪਣਾ ਘਰ ਲੋੜ ਦਿਆਂਗਾ।"

ਉਸ ਵੇਲੇ ਵੇਸ਼ਵਾ ਕੀ ਸੋਚੇਗੀ ਉਹ ਤਾਂ ਸਾਨੂੰ ਨਹੀਂ ਪਤਾ ਲਗ ਸਕਦਾ ਪਰ ਜੇ ਅਸੀਂ ਇਨ੍ਹਾਂ ਦੋਹਵਾਂ ਵਿਚੋਂ ਇਕ ਦੀ ਥਾਂ ਆਪ ਲਈਏ ਤਾਂ ਸਾਨੂੰ ਸਮਝ ਆ ਸਕਦੀ ਹੈ!

## III

ਇਕ ਫੈਕਟਰੀ ਵਰਕਰ ਕਈ ਸਾਲਾਂ ਤੋਂ ਇਕ ਕਾਰਖਾਨੇ ਵਿਚ ਕੰਮ ਕਰਦਾ ਚੂਰ ਹੋ ਚੁਕਾ ਹੋਵੇ। ਕਈ accidents ਨਾਲ ਉਸ ਦੇ ਜਿਸਮ ਦੇ ਕਈ ਹਿਸੇ ਫਟੜ ਹੋ ਚੁਕੇ ਹੋਣ, ਪੂਰੀ ਖੁਰਾਕ ਨਾ ਮਿਲਣ ਕਰਕੇ T. B. (ਟੀ. ਬੀ.) ਉਸ ਨੂੰ ਘੇਰ ਰਹੀ ਹੋਵੇ, ਸ਼ਰਾਬੀ ਹੋਣ ਕਰਕੇ ਘਰ ਦੀ ਦੇਖਭਾਲ ਵੀ ਨਾ ਕਰਦਾ ਹੋਵੇ। ਸ਼ਰਾਬ ਦਾ ਖਰਚਾ ਨਾ ਕਰ ਸਕਣ ਕਰਕੇ ਉਹ spirit ਤੇ ਮਿਟੀ ਦਾ ਤੇਲ ਹੀ ਪੀਂਦਾ ਰਵ੍ਹੇ। ਜੂਆ ਖੇਡਣ ਕਰਕੇ ਕਰਜ਼ੇ ਵਿਚ ਜਕੜਿਆ ਰਹੇ। ਫੇਰ ਇਕ ਦਿਨ ਜਦੋਂ ਕਈ ਕਸੂਰਾਂ ਕਰਕੇ ਉਸ ਨੂੰ ਪੁਲੀਸ ਪਕੜ ਕੇ ਲੈ ਜਾਣ ਵਾਲੀ ਹੋਵੇ ਤਾਂ factory (ਕਾਰਖਾਨੇ) ਦਾ ਮਾਲਕ ਕੋਲੋਂ ਲੰਘ ਕੇ ਕਹਿ ਦੇਵੇ :

"ਜਾਣ ਦਿਓ ਕਿਉਂ ਤੰਗ ਕਰਦੇ ਹੋ ਇਸ ਨੂੰ। ਇਹ ਤਾਂ ਭਲਾ ਆਦਮੀ ਹੈ—ਉਸ ਨੂੰ ਇਕ ਪਾਸੇ ਲੈ ਜਾ ਕੇ ਬਹੁਤ ਸਾਰਾ ਧਨ ਦੇ ਕੇ ਕਹੇ—ਪਿਆਰੇ, ਇਹੋ ਜਿਹੇ ਕੰਮ ਨਾ ਕਰਿਆ ਕਰ, ਕਲ ਤੋਂ ਤੇਰੀ ਤਨਖਾਹ ਦੁਗਣੀ ਹੋ ਗਈ ਤੇ ਤੇਰੇ ਪੁਤਰ ਨੂੰ ਵੀ ਨੌਕਰੀ ਦਿਤੀ ਜਾਏਗੀ।"

ਜੇ ਅਸੀਂ worker ਹੋਈਏ ਤਾਂ ਸਾਨੂੰ ਕਿਵੇਂ ਲਗੇ ?

## IV

ਇਕ ਦਸ ਸਾਲ ਦਾ ਬਚਾ ਜਿਸ ਦਾ ਮਾਂ ਪਿਉ ਹੁਣੇ ਹੀ ਮੋਇਆ ਹੋਵੇ, ਮਜਬੂਰ ਹੋ ਕੇ ਕਿਸੇ ਹਲਵਾਈ ਦੀ ਦੁਕਾਨ ਤੇ ਭਾਂਡੇ ਮਾਂਜਣ ਲਈ ਨੌਕਰੀ ਕਰ ਲਵੇ ਤੇ 15-20 ਰੁਪਿਆਂ ਪਿਛੇ ਸਵੇਰ ਤੋਂ ਲੈ ਕੇ ਸ਼ਾਮ ਤਕ ਭਾਂਡੇ ਮਾਂਜੇ, ਲੋਕਾਂ ਨੂੰ ਚਾਹ-ਪਾਣੀ ਪਿਲਾਏ ਅਤੇ ਸਾਰਾ ਦਿਨ ਝਿੜਕਾਂ ਖਾਵੇ। ਜਿਸ ਨਾਲ ਕਦੇ ਵੀ ਕਿਸੇ ਲਾਡ ਨਾ ਕੀਤਾ ਹੋਵੇ, ਜਿਹੜਾ ਕਦੇ ਇਕ ਮਿੰਟ ਵੀ ਸਾਹ ਲੈਣ ਲਈ ਖੜਾ ਹੋਵੇ ਤਾਂ ਹਲਵਾਈ ਇਕ ਚਪੇੜ ਟਿਕਾ ਦੇਵੇ, ਜਿਹੜਾ ਹਰ ਵਕਤ ਸਹਿਮਿਆ ਰਹੇ ਤੇ ਗੰਦ-ਮੰਦ ਖਾ ਕੇ ਗੁਜ਼ਾਰਾ ਕਰੇ

ਤੇ ਜਿਹੜਾ ਸਰਦੀਆਂ ਵਿਚ ਇਕ ਸਵੈਟਰ ਵੀ ਨਾ ਪਾ ਸਕੇ। ਇਕ ਦਿਨ ਇਕ ਲਖਪਤੀ ਹਲਵਾਈ ਕੋਲ ਖਲੋਵੇ ਤੇ ਕਵ੍ਹੇ !

"ਇਸ ਬੱਚੇ ਕੋਲੋਂ ਇਤਨਾ ਕੰਮ ਕਿਉਂ ਕਰਾਂਦਾ ਹੈਂ। ਚਲ ਬਚੇ ਮੇਰੇ ਨਾਲ ਤੂੰ ਸਾਡੇ ਘਰ ਰਹੁ, ਤੈਨੂੰ ਸਕੂਲ ਪਾ ਦਿਆਂਗੇ ਤੇ ਆਪਣਾ ਪੁਤਰ ਬਣਾ ਲਵਾਂਗੇ।"

ਜ਼ਰਾ ਸੋਚੀਏ ਸਾਡਾ ਮਨ ਕਿਤਨਾ ਦਰ੍ਵੇਗਾ ਜੇ ਉਹ ਬਚਾ ਅਸੀਂ ਹੋਈਏ !

## V

ਇਕ ਘਰੇਲੂ ਨੌਕਰ ਕਈ ਸਾਲਾਂ ਦੀ ਨੌਕਰੀ ਮਗਰੋਂ ਡਾਢਾ ਬੀਮਾਰ ਹੋ ਜਾਏ। ਘਰ ਵਾਲੇ ਉਕਾ ਹੀ ਪਰਵਾਹ ਨਾ ਕਰਨ। ਹਸਪਤਾਲਾਂ ਵਿਚ ਰੁਲਦਾ ਫਿਰੇ, ਇਕ ਪੈਸਾ ਉਸ ਪਾਸ ਨਾ ਹੋਵੇ ਤੇ ਅਖੀਰ ਮਰਨ ਦੇ ਦੰਦੇ ਆ ਜਾਵੇ। ਹਸਪਤਾਲ ਵਾਲੇ ਖ਼ੂਨ ਮੰਗਣ, ਉਸ ਲਈ ਕੋਈ ਵੀ ਖ਼ੂਨ ਨਾ ਦੇਵੇ, ਪੈਸਿਆਂ ਨਾਲ ਖਰੀਦ ਨਾ ਸਕਦਾ ਹੋਵੇ ਅਤੇ ਮੌਤ ਦਾ ਦਿਨ ਉਸ ਉਤੇ ਹਾਵੀ ਹੁੰਦਾ ਦਿਸੇ। ਪੂਰੀ ਤਰ੍ਹਾਂ ਮਾਯੂਸੀ ਦੀ ਹਾਲਤ ਵਿਚ ਬੈਠਾ ਸਮਝ ਰਿਹਾ ਹੋਵੇ ਕਿ ਹੁਣ ਕੁਝ ਦਿਨਾਂ ਵਿਚ ਯਕੀਨ ਹੋ ਜਾਏਗਾ ਕਿ ਦੁਨੀਆਂ ਵਿਚ ਕਿਸੇ ਦਾ ਕੋਈ ਨਹੀਂ। ਡਾਕਟਰ ਤੇ ਨਰਸਾਂ ਉਸ ਨੂੰ ਖਾਣ ਨੂੰ ਪੈਂਦੇ ਹੋਣ ਤੇ discharge ਕਰਨ ਦੇ ਡਰਾਵੇ ਦੇਂਦੇ ਹੋਣ ਤਾਂ ਉਸ ਦੇ ਪਿੰਡ ਦਾ ਧਨਾਢ ਆ ਕੇ ਕਹੇ :

"ਓਏ ਮੈਨੂੰ ਪਤਾ ਲਗਾ ਹੈ ਕਿ ਤੈਨੂੰ ਖ਼ੂਨ ਚਾਹੀਦਾ ਹੈ। ਤੂੰ ਸੁਨੇਹਾ ਕਿਉਂ ਨਾ ਭੇਜਿਆ ?" ਡਾਕਟਰ ਕੋਲ ਜਾ ਕੇ ਖ਼ੂਨ ਦੇਵੇ ਤੇ ਨੌਕਰ ਬਚਣ ਜੋਗਾ ਹੋ ਜਾਵੇ। ਨੌਕਰ ਦੀ ਹਾਲਤ ਦਾ ਅਨੁਮਾਨ, ਜਾਂ ਨੌਕਰ ਤੇ ਜਾਂ ਧਨਾਢ ਹੀ ਲਾ ਸਕਦਾ ਹੈ !

## VI

ਇਕ ਅਤਿ ਨਿਮਾਣਾ ਗਰੀਬ ਸੜਕ ਤੇ ਜਾਂਦਾ ਗੁੰਡਿਆਂ ਦੇ ਪੰਜੇ ਵਿਚ ਆ ਜਾਵੇ। ਉਹ ਗੁੰਡਿਆਂ ਨਾਲ ਮੁਠਭੇੜ ਕਰੇ, ਉਨ੍ਹਾਂ ਦੇ ਹਥ ਵਿਚ ਫਸੀ ਇਕ ਕੁੜੀ ਦੀਆਂ ਚੀਕਾਂ ਸੁਣੇ ਤਾਂ ਆਪਣੇ ਸਚਾਈ ਦੇ ਜੋਸ਼ ਨਾਲ ਉਨ੍ਹਾਂ ਤੇ ਹਾਵੀ ਹੋ ਕੇ ਉਨ੍ਹਾਂ ਦੀ ਹੀ ਪਿਸਤੌਲ ਇਕ ਨੂੰ ਮਾਰ ਕੇ ਲੜਕੀ ਨੂੰ ਛੁਡਾ ਲਏ ਪਰ ਆਪ ਪਕੜਿਆ ਜਾਏ, ਕਤਲ ਦੇ ਦੋਸ਼ ਹੇਠ, ਮਨ ਠੰਢਾ ਹੋਵੇ ਪਰ ਇਹ ਆਸ ਨਾ ਹੋਵੇ ਕਿ ਉਸ ਦੀ ਕੋਈ ਸੁਣੇਗਾ, ਮੌਤ ਦੀ ਉਡੀਕ ਵਿਚ ਬੈਠ ਜਾਵੇ। ਗੁੰਡੇ ਆਪਣੀ ਦੌਲਤ ਦੇ ਜ਼ਰੀਏ ਸਭ ਗਵਾਹੀਆਂ ਝੂਠੀਆਂ ਕਰਾ ਕੇ, ਲੜਕੀ ਦੇ ਬਿਆਨ ਗਲਤ ਸਾਬਤ ਕਰਵਾ ਕੇ, ਉਸ ਗਰੀਬ ਨੂੰ ਫਾਂਸੀ ਦੀ ਸਜ਼ਾ ਦਿਵਾ ਦੇਣ, ਉਹ ਜੇਲ੍ਹ ਵਿਚ ਦਿਨ ਗਿਣਨ ਲਗ ਪਵੇ ਪਰ ਐਨ ਮੌਤ ਵਾਲੇ ਦਿਨ President ਵਲੋਂ ਉਸ ਦੀ mercy petition ਨੂੰ self-defence ਦੀ ਦਲੀਲ ਹੇਠਾਂ ਮੰਨ ਕੇ ਰਿਹਾ ਕਰ ਦਿਤਾ ਜਾਵੇ।

ਜੇ ਮੈਂ ਉਹ ਗਰੀਬ ਹਾਂ, ਤੇ ਮੇਰਾ ਕੀ reaction (ਹਾਲ) ਹੋਵੇਗਾ ?

ਸਚ ਪੁਛੋ ਤਾਂ ਇਨ੍ਹਾਂ ਛੇ ਦੀਆਂ ਛੇ ਮਿਸਾਲਾਂ ਵਿਚ ਮੈਂ ਕੋਈ ਜਵਾਬ ਨਹੀਂ ਦੇ ਸਕਦਾ। ਅਕਲਹੀਣ ਤੇ ਮੁਗਧ ਹੋਣ ਕਰਕੇ ਮੈਨੂੰ ਤਾਂ ਕਦੇ ਵੀ ਨਹੀਂ ਸੀ ਸੁਝਦਾ ਕਿ ਮੇਰੀ ਨੀਚਤਾ ਕਦੇ ਵੀ ਮੈਨੂੰ ਇਨ੍ਹਾਂ ਮਿਹਰਬਾਨੀਆਂ ਦਾ ਪਾਤਰ ਬਣਾ ਸਕਦੀ ਹੈ, ਪਰ ਇਹ ਵਿਚਾਰ ਬਦਲ ਗਿਆ ਜਦੋਂ ਮੈਂ ਗੁਰੂ ਅਰਜਨ ਸਾਹਿਬ ਮਹਾਰਾਜ ਦਾ ਇਹ ਸ਼ਬਦ ਪੜ੍ਹਿਆ :

ਆਸਾ ਮਹਲਾ ੫ ॥
ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥
ਨਹ ਦੇਖਿਓ ਰੂਪ ਰੰਗ ਸੀਗਾਰੋ ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥
ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ
ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ ਰਹਾਉ ॥
ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥
ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥
ਆਂਗਨਿ ਮੇਰੈ ਸੋਭਾ ਚੰਦ ॥
ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥
ਬਸਤ੍ਰ ਹਮਾਰੇ ਰੰਗਿ ਚਲੂਲ ॥
ਸਗਲ ਆਭਰਣ ਸੋਭਾ ਕੰਠਿ ਫੂਲ ॥
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥
ਦੁਸਟ ਦੂਤ ਕੀ ਚੂਕੀ ਕਾਨਿ ॥੩॥
ਸਦ ਖੁਸੀਆ ਸਦਾ ਰੰਗ ਮਾਣੇ ॥
ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥
ਕਹੁ ਨਾਨਕ ਜਉ ਪਿਰਹਿ ਸੀਗਾਰੀ ॥
ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥ (ਪੰਨਾ ੩੭੨)

ਜਦੋਂ ਵੀ ਇਹ ਸ਼ਬਦ ਪੜ੍ਹਦਾ ਹਾਂ ਤਾਂ ਮੇਰਾ ਮਨ—

(1) ਗੁਰੂ ਤੋਂ ਸਦਕੇ ਜਾਣ ਲਗ ਜਾਂਦਾ ਹੈ ।
(2) ਦੁਹਾਗਣ ਦੀ ਹਾਲਤ ਅਨੁਭਵ ਕਰਨ ਦਾ ਜਤਨ ਕਰਦਾ ਹੈ ।
(3) ਸੁਹਾਗਣ ਦੇ ਖੇੜੇ ਦੀ ਹਦ ਤਕ ਪਹੁੰਚਣਾ ਚਾਹੁੰਦਾ ਹੈ ।
(4) ਕੰਤ ਦੀ ਵਡਿਆਈ ਨੂੰ ਭਾਸਣ ਦੀ ਕੋਸ਼ਿਸ਼ ਕਰਦਾ ਹੈ ।
(5) ਗੁਰੂ ਤੇ ਸਿੱਖ ਦੀ mutual relationship ਨੂੰ ਸਮਝਣ ਦਾ ਜਾਚਕ ਹੋ ਜਾਂਦਾ ਹੈ ।

ਬੈਠਾ-ਬੈਠਾ ਸੋਚਦਾ ਹਾਂ ਕਿ ਗੁਰੂ ਅਰਜਨ ਦੇਵ ਸਚੇ ਪਾਤਸ਼ਾਹ ਆਪਣੇ ਵਾਹਿਗੁਰੂ ਨਾਲ ਪ੍ਰੇਮ ਵਿਚ ਰੰਗੇ ਜਾਣ ਦਾ ਆਨੰਦ ਸਿੱਖਾਂ ਤਕ "ਆਪਣੀਆਂ" ਕਮੀਆਂ ਦਸ ਕੇ ਪਹੁੰਚਾਂਦੇ ਹਨ । ਮਜ਼ੇ ਦੀ ਗਲ ਹੈ ਕਿ ਨਿਮਰਤਾ ਤੇ ਮਿਠਾਸ ਕੇਵਲ ਸ਼ਬਦ ਦੇ contents ਵਿਚ ਹੀ ਨਹੀਂ ਸਗੋਂ ਕਹਿਣ ਦੇ ਤਰੀਕੇ ਵਿਚ ਵੀ ਹੈ । ਮੈਂ ਅਤਿ ਨੀਚ ਦੁਹਾਗਣ ਹਾਂ ਪਰ ਮੇਰਾ ਗੁਰੂ ਕਿਤਨਾ ਸ਼ਹਿਨਸ਼ਾਹ ਹੈ, ਮੈਨੂੰ ਕੁਝ ਨਹੀਂ ਕਹਿੰਦਾ ਪਰ ਆਪਣੇ ਉਤੇ ਢੁਕਾ ਕੇ ਮੈਨੂੰ ਦਸਦਾ ਹੈ ਕਿ—

(1) ਮੈਂ ਨੀਚ, ਅਉਗਣਹਾਰ ਹਾਂ ।
(2) ਮੇਰਾ ਰੂਪ ਰੰਗ ਨਹੀਂ ਹੈ ।
(3) ਮੈਨੂੰ ਕੋਈ ਚਜ ਆਚਾਰ ਨਹੀਂ ।

ਪਰ ਇਹ ਦਸ ਕੇ, ਮੈਨੂੰ ਨਾ ਤਾਂ ਮੇਰਾ ਗੁਰੂ ਜ਼ਲੀਲ ਕਰਦਾ ਹੈ ਤੇ ਨਾ ਹੀ ਮੈਨੂੰ ਮਾਯੂਸੀ ਵਿਚ ਪਾ ਦਿੰਦਾ ਹੈ । ਸਗੋਂ ਕਹਿੰਦਾ ਹੈ ਤਕੜਾ ਹੋ, ਦੇਖ ਵਾਹਿਗੁਰੂ (ਜਾਂ ਗੁਰੂ ਅਰਜਨ ਸਾਹਿਬ ਆਪ-ਗੁਰ ਪ੍ਰਮੇਸ਼ਰ ਨਾਹੀ ਭੇਦ) ਕੀ ਕਰ ਸਕਦਾ ਹੈ ? ਉਹ,

(1) ਮੈਨੂੰ ਅਤਿ ਜ਼ਲੀਲ ਦੀ ਬਾਂਹ ਪਕੜ ਕੇ ਆਪਣੇ ਕੋਲ ਬਿਠਾ ਸਕਦਾ ਹੈ।
(2) ਮੇਰਾ ਖਸਮ ਬਣ ਕੇ ਮੈਨੂੰ ਅਪਣਾ ਸਕਦਾ ਹੈ ।
(3) ਮੇਰੇ ਮਥੇ ਤੇ ਆਪਣਾ ਹਥ ਧਰ ਕੇ ਮੈਨੂੰ ਬਿਲਕੁਲ ਆਪਣਾ ਬਣਾ ਸਕਦਾ ਹੈ। ਇਥੋਂ ਤਕ ਕਿ ਅਨਜਾਣ ਲੋਕ ਹੈਰਾਨ ਹੋ ਕੇ ਕਹਿਣਗੇ—ਹੈਂ ਇਹ ਕਿਵੇਂ ? ਇਤਨੇ ਨੀਚ ਤੇ ਇਤਨੀ ਕਿਰਪਾ !

ਅਤੇ finally (ਮੁਕਦੀ ਗੱਲ) ਮੇਰਾ ਗੁਰੂ ਮੈਨੂੰ ਦਸਦਾ ਹੈ ਕਿ ਮੇਰੀ ਕੀ ਹਾਲਤ ਬਣ ਸਕਦੀ ਹੈ । ਜਿਵੇਂ ਮੈਨੂੰ ਮਹਿਸੂਸ ਹੋਵੇ ਕਿ—

(1) ਮੈਂ ਅਸਲ ਵਿਚ ਖੇੜਾ ਤਾਂ ਹੁਣੇ ਹੀ ਮਾਣਨਾ ਸ਼ੁਰੂ ਕੀਤਾ ਹੈ ।
(2) ਮੇਰੇ ਮਾਲਕ ਨੇ ਮੇਰੇ ਨਾਲ ਦੋਸਤੀ ਪਾਈ ਤਾਂ ਸਭ ਦੁਖ ਨਸ਼ ਗਏ ।
(3) ਮੇਰੇ ਵਿਹੜੇ ਵਿਚ ਸੋਭਾ ਦਾ ਚੰਨ ਚੜ੍ਹਿਆ ਤੇ ਦਿਨ ਰਾਤ ਆਪਣੇ ਪ੍ਰੀਤਮ ਨਾਲ ਅਨੰਦ ਮਾਣਨ ਲਗ ਜਾਵਾਂ ।
(4) ਮੇਰੇ ਕਪੜੇ ਪ੍ਰੇਮ ਦੇ ਰੰਗ ਵਿਚ ਪਾ ਕੇ ਰੰਗੇ ਗਏ ਹਨ ਅਤੇ ਸਿਫਤ ਸਾਲਾਹ ਦੇ ਗਹਿਣੇ ਪਾਈ ਬੈਠਾ ਹਾਂ ।
(5) ਮਾਲਕ ਦੀ ਨਜ਼ਰ ਨਾਲ ਸਾਰੇ ਖਜ਼ਾਨੇ ਮਿਲ ਗਏ ਹਨ ਤੇ ਹੁਣ ਪਾਪੀ ਜ਼ਾਲਮ ਮੈਨੂੰ ਕੋਈ ਕੁਝ ਨਹੀਂ ਕਹਿ ਸਕਦਾ ।
(6) Permanent ਖੁਸ਼ੀਆਂ ਤੇ ਮੌਜਾਂ, ਤੇ ਨਾਮ ਦੇ ਖਜ਼ਾਨੇ ਨਾਲ ਮੈਂ ਰਜ ਗਿਆ ਹਾਂ।
(7) ਜਦ ਮਾਲਕ ਆਪ ਸਵਾਰੇ ਤਾਂ ਮੇਰਾ ਖੇੜਾ ਸਦੀਵੀ ਤੇ ਮਾਲਕ ਨਾਲ ਰੰਗ ਦੀ ਮਸਤੀ ਸਦੀਵੀ ਹੋ ਗਈ ।

ਕਿਉਂਕਿ ਜੀਵ ਨੂੰ ਇਸਤਰੀ ਮੰਨਿਆ ਗਿਆ ਹੈ ਅਤੇ ਪਰਮੇਸ਼ਰ ਨੂੰ ਪਤੀ, ਗੁਰੂ ਸਾਹਿਬ ਨੇ ਸਾਰਾ ਪਿਆਰ ਭਰਿਆ ਸ਼ਬਦ ਬਿਲਕੁਲ ਇਸਤਰੀ-ਮਰਦ ਦੇ ਪਿਆਰ ਦੇ ਰੰਗ ਵਿਚ ਰਚਿਆ ।

ਜਦੋਂ ਵੀ ਇਹ ਸ਼ਬਦ ਪੜ੍ਹਦਾ ਹਾਂ, ਸੋਚਦਾ ਹਾਂ ਕਦੇ ਮੇਰੇ ਨਾਲ ਵੀ ਇੰਜ ਹੋਵੇਗਾ। ਕਦੇ ਮੇਰਾ ਸਾਹਿਬ ਵੀ ਮੇਰੇ ਨਾਲ ਇਵੇਂ ਵਰਤੇਗਾ, ਇਸੇ ਸੋਚ ਵਿਚ ਮੈਂ ਅੰਦਾਜ਼ੇ ਲਾਏ ਕਿ ਕਿਤਨਾ ਕੁ ਮਜ਼ਾ ਆਵੇ ਜੇ ਮੈਂ ਸਫਾਈ ਸੇਵਕ (sweeper) ਹੋਵਾਂ, ਕੰਜਰੀ ਹੋਵਾਂ, ਮਜ਼ਦੂਰ ਹੋਵਾਂ, ਯਤੀਮ ਹੋਵਾਂ, ਘਰੇਲੂ ਨੌਕਰ ਹੋਵਾਂ ਜਾਂ ਮੌਤ ਦੀ ਸਜ਼ਾ ਹੇਠਾਂ ਕੈਦੀ ਹੋਵਾਂ ਤੇ ਮੇਰਾ ਮਾਲਕ ਤਰੁਠ ਕੇ ਨੀਚੋਂ ਊਚ ਕਰ ਦੇਵੇ । ਖਿਨ ਵਿਚ ! ਅਚਨਚੇਤ!

ਜਿਵੇਂ ਗੁਰੂ ਸਾਹਿਬ ਨੇ ਦਸਿਆ ਹੈ, ਮੈਨੂੰ ਚਾਅ ਚੜ੍ਹ ਪਿਆ ਹੈ ਸੁਹਾਗਣ ਬਣਨ

ਦਾ। ਮੇਰੀ ਦੁਹਾਗਣ ਦੀ ਜ਼ਿੰਦਗੀ ਸ਼ਰਮਨਾਕ ਹੈ। ਇਸ ਲਈ ਅਨੁਭਵ ਕਰਦਾ ਹਾਂ ਕਿ ਇਕ ਘਰ ਦੇ ਕੰਮ ਵਿਚ ਰੁਝੀ ਇਸਤਰੀ ਹੋਵੇ ਭਾਂਡੇ ਮਾਂਜਦੀ, ਤੇ ਹਥ ਸਵਾਹ ਨਾਲ ਘੁਲੇ ਹੋਏ ਹੋਣ, ਬਹਾਰੀ ਫੇਰਦੀ ਦਾ ਸਿਰ ਮਿਟੀ ਨਾਲ ਭਰਿਆ ਹੋਵੇ, ਦਾਲ ਚਾੜ੍ਹਦੀ ਦੀ ਕਮੀਜ਼ ਦਾਲ ਨਾਲ ਭਰੀ ਹੋਵੇ, ਰੋਟੀਆਂ ਪਕਾਂਦੀ ਦਾ ਮੂੰਹ ਆਟੇ ਨਾਲ ਲਿਬੜਿਆ ਹੋਵੇ, ਗੱਲ ਕਰਨ ਦੀ ਤਮੀਜ਼ ਨਾ ਹੋਵੇ, ਤੇ ਅਚਨਚੇਤ ਪਤੀ ਆ ਕੇ ਪਿਆਰ ਨਾਲ ਬਾਂਹ ਪਕੜ ਕੇ ਅਪਨਾ ਲਵੇ।

ਜਦੋਂ ਪਤੀ ਤੇ ਇਸਤਰੀ ਗਲੀਆਂ ਚੋਂ ਅਤਿ ਪਿਆਰ, ਲਾਡ ਤੇ *"ਏਕ ਜੋਤਿ ਦੁਇ ਮੂਰਤੀ" (ਪੰਨਾ ੭੭੮)* ਦੇ atmosphere ਵਿਚ ਲੰਘਣ ਤਾਂ ਲੋਕੀ ਉਂਗਲਾਂ ਉਠਾ ਕੇ ਤਕਣ।

"ਹਨੇਰ ਆਇਆ ਹੋਇਆ ਹੈ ਇਨ੍ਹਾਂ ਨੂੰ", ਤਾਂ ਉਹ ਇਸਤਰੀ ਉਚੀ-ਉਚੀ ਕਵ੍ਹੇ, "ਪਿਆਰਿਓ, ਤੁਹਾਨੂੰ ਕੀ ਪਤਾ, ਮੇਰੇ ਪਿਆਰੇ ਨੇ ਮੇਰੇ ਸਿਰ ਤੇ ਹਥ ਰਖ ਕੇ ਮੇਰੇ ਸਾਰੇ ਨੁਕਸ ਮਾਫ ਕਰ ਦਿਤੇ ਹਨ।"

ਗੁਰੂ ਅਰਜਨ ਸਾਹਿਬ, ਹਜ਼ੂਰ ਮੇਰੇ ਤੇ ਵੀ ਕਿਰਪਾ ਕਰੋ, ਮੈਂ ਉਚੀ ਕੋਠੇ ਤੇ ਚੜ੍ਹ ਕੇ ਨਚ ਕੇ ਕਹਿ ਸਕਾਂ-ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥

✡ ✡ ✡

*ਗੁਰੂ ਗ੍ਰੰਥ ਸਾਹਿਬ ਦੇ ਪਿਆਰ ਵਿਚ*

# ਮੌਤ ਨੂੰ ਇਕ ਸੁਨੇਹਾ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਆ, ਆ, ਮੇਰੀ ਪਿਆਰੀ ਸਹੇਲੀ ਆ, ਜਿਸ ਦਿਨ ਮੈਂ **ਅੰਮ੍ਰਿਤ ਛਕਿਆ ਸੀ ਉਸ ਦਿਨ ਤੋਂ ਮੇਰੇ ਗੁਰੂ ਨੇ ਤੇਰੇ ਨਾਲ ਮੇਰੀ ਯਾਰੀ ਪਾ ਦਿਤੀ ਸੀ।** ਹੁਣ ਤਾਂ, ਹਰ ਪਲ ਮੇਰੇ ਅੰਦਰ ਤੈਨੂੰ ਮਿਲਣ ਦੀ ਤਾਂਘ ਹੈ, ਬੜੀ ਬੇਸਬਰੀ ਨਾਲ ਮੈਂ ਤੇਰਾ ਇੰਤਜ਼ਾਰ ਕਰ ਰਿਹਾ ਹਾਂ। ਹੁਣ ਜਾਣ ਗਿਆ ਹਾਂ ਕਿ **ਤੂੰ ਮੇਰਾ ਕੁਝ ਨਹੀਂ ਕਰ ਸਕਦੀ।** ਹਾਲਾਂਕਿ ਤੂੰ ਮਾਰਨ ਵਾਲੀ ਜਾਪਦੀ ਹੈਂ, ਪਰ ਕਈਆਂ ਨੂੰ ਬਗੈਰ ਸਾਹ ਦੇ ਜਿਵਾਈ ਰਖਦੀ ਹੈਂ। **ਤੇਰੀ ਤਾਕਤ ਓਨਾ ਚਿਰ ਹੀ ਕੰਮ ਕਰਦੀ ਹੈ ਜਦੋਂ ਤੀਕਰ ਇਹ ਪਤਾ ਨਾ ਚਲ ਜਾਏ ਕਿ ਤੂੰ ਵੀ ਲਾਚਾਰ ਹੈਂ, ਤੇਰੇ ਵਸ ਵੀ ਕੁਝ ਨਹੀਂ।**

**ਤੂੰ ਵੀ ਹੁਕਮ ਵਿਚ ਕਾਰ ਕਰਦੀ ਹੈਂ ਤੇ ਇਹ ਹੁਕਮ ਮੇਰੇ ਸਮਰਥ ਪਿਤਾ ਤੋਂ ਆਉਂਦਾ ਹੈ,** ਜਿਸ ਦੀ ਪਛਾਣ ਮੇਰੇ ਗੁਰੂ ਨੇ ਅੰਮ੍ਰਿਤ ਛਕਾਣ ਵੇਲੇ ਕਰਾਈ ਸੀ। ਉਸ ਨੇ, ਤੇਰੀ ਕਿਤਨੀ ਕੁ ਵੁਕਤ ਹੈ, ਇਸ ਦਾ ਵੀ ਅਹਿਸਾਸ ਕਰਵਾਇਆ ਸੀ। ਫਿਰ, ਜਦੋਂ ਮੈਂ ਤੇਰੇ ਨਾਲ ਦੋਸਤੀ ਪਾ ਲਈ ਤਾਂ ਤੇਰੀ ਲਾਚਾਰੀ ਦਾ ਵੀ ਮੈਨੂੰ ਪਤਾ ਲਗ ਗਿਆ ਕਿ **ਤੂੰ ਵੀ ਇਕ ਆਮ ਆਦਮੀ ਵਾਂਗ ਉਨ੍ਹਾਂ ਤੇ ਹੀ ਜ਼ੋਰ ਵਿਖਾਂਦੀ ਹੈ ਜੋ ਤੇਰੇ ਕੋਲੋਂ ਡਰਦੇ ਹਨ।** ਦੂਜੇ ਪਾਸੇ, **ਜੋ ਤੇਰੇ ਨਾਲ ਖੇਡਾਂ ਕਰਦੇ ਹਨ, ਉਹ ਤੇਰੀ ਤਾਕਤ ਤੇ ਕੰਟਰੋਲ ਹੇਠ ਨਹੀਂ ਆਉਂਦੇ।** ਭਾਵੇਂ ਤੂੰ ਉਨ੍ਹਾਂ ਦੇ ਸੀਸ ਵਢ ਦੇਵੇਂ, ਜ਼ਿੰਦਾ ਦਫਨਾ ਦੇਵੇਂ, ਜਾਂ ਉਨ੍ਹਾਂ ਨੂੰ ਗੋਲੀ ਮਾਰ ਕੇ ਮਾਰ ਦੇਵੇਂ।

ਮੈਂ ਵੇਖਿਆ ਹੈ ਕਿ ਕਈ ਵਾਰ ਤੂੰ ਮਾਰੋ, ਮਾਰੋ, ਦੀਆਂ ਚੀਕਾਂ ਮਾਰਦੀ ਪਾਗਲ ਭੀੜ ਦੇ ਰੂਪ ਵਿਚ ਆਉਂਦੀ ਹੈਂ, ਕਈ ਵਾਰ ਹਸਪਤਾਲ ਦੇ ਬਿਸਤਰ ਚੋਂ ਆਪਣਾ ਚਿਹਰਾ ਵਿਖਾਂਦੀ ਹੈਂ, ਕਈ ਵਾਰ ਭਰਾ-ਭਰਾ ਵਿਚ ਜ਼ਮੀਨ ਦਾ ਫਸਾਦ ਪਾ ਕੇ ਆਉਂਦੀ ਹੈਂ, ਕਈ ਵਾਰ ਟਰੇਨ ਐਕਸੀਡੈਂਟ, ਕਦੇ ਭੋਪਾਲ ਗੈਸ ਲੀਕ, ਕਦੇ ਸਿੱਖਾਂ ਦੇ ਕਤਲੇ ਆਮ ਰਾਹੀਂ, ਕਿਤੇ ਤੂਫਾਨ, ਤੇ ਕਿਤੇ ਹੜ੍ਹ ਦਾ ਰੂਪ ਧਾਰ ਕੇ ਤਬਾਹੀ ਮਚਾ ਜਾਂਦੀ ਹੈਂ। ਹਰ ਥਾਂ ਲੋਕੀਂ ਤੇਰੀਆਂ ਹੀ ਗੱਲਾਂ ਕਰਦੇ ਹਨ, ਪਰ **ਮੈਂ ਤੇਰੇ ਆਉਣ ਦੀ ਉਡੀਕ ਕਰ ਰਿਹਾ ਹਾਂ ਤੇ ਪਿਆਰ ਨਾਲ ਆਪਣੇ ਗੁਰੂ ਕੋਲੋਂ ਪੁਛਦਾ ਹਾਂ—ਮੇਰੀ ਵਾਰੀ ਕਦੋਂ ਆਵੇਗੀ, ਮੈਨੂੰ ਕਦੋਂ ਸ਼ਹਾਦਤ ਦਾ ਜਾਮ ਮਿਲੇਗਾ ਕਿਉਂਕਿ ਮੈਂ ਤਾਂ ਮਰਨਾ ਹੀ ਨਹੀਂ। ਗੁਰੂ ਅਗੇ ਮੇਰੀ ਇਕੋ ਅਰਦਾਸ ਹੈ, ਮੇਰੀ ਇਹ ਆਸ ਨਿਭ ਜਾਏ, ਮੇਰੀ ਲਾਜ ਰਹਿ ਜਾਏ।**

ਮੈਂ ਸਾਫ ਵੇਖਦਾ ਹਾਂ ਕਿ ਤੂੰ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਪਿਆਰੇ ਪੰਜਾਂ ਪਿਆਰਿਆਂ, ਤੇ ਚਾਰ ਸਾਹਿਬਜ਼ਾਦਿਆਂ ਦਾ ਕੁਝ ਵਿਗਾੜ ਨਹੀਂ ਸਕੀ, ਉਹ ਤਾਂ ਅਗੇ ਨਾਲੋਂ ਵੀ ਕਰੋੜਾਂ ਗੁਣਾਂ ਵਧ ਚਮਕ ਰਹੇ ਹਨ, ਉਹ ਸਾਡੇ ਵਿਚ ਹਾਜ਼ਰਾ-ਹਜ਼ੂਰ ਹਨ, ਜ਼ਾਹਰਾ-ਜ਼ਹੂਰ ਹਨ। ਗਾਂਧੀ, ਜੀਸਸ ਤੇ ਹੋਰ ਸਾਰੇ, ਜੋ ਸਚ ਲਈ ਸ਼ਹੀਦ ਹੋ ਗਏ, ਉਹ ਅਜ ਵੀ ਜੀਉਂਦੇ ਹਨ, ਇਸ ਲਈ ਗੁਰੂ ਕਿਰਪਾ ਸਦਕਾ ਮੇਰਾ ਹਿਰਦਾ ਵੀ ਸਚ ਲਈ ਕੁਰਬਾਨ ਹੋਣਾ ਲੋਚਦਾ ਹੈ, ਫਿਰ ਦਸ, ਤੂੰ ਕਿਵੇਂ ਮੈਨੂੰ ਮਾਰ ਸਕਦੀ ਹੈਂ ?

ਹਾਂ, ਤੂੰ ਮੇਰੀ ਇਕ ਮਦਦ ਕਰ ਸਕਦੀ ਹੈਂ ਤੇ ਆਪਣੀ ਦੋਸਤੀ ਨਿਭਾ ਸਕਦੀ ਹੈਂ— ਹਰ ਪਲ, ਹਰ ਸੈਕੰਡ, ਮੈਨੂੰ ਮੇਰੇ ਗੁਰੂ, ਮੇਰੇ ਪ੍ਰਭੂ ਦੀ ਯਾਦ ਕਰਾ, ਮੈਨੂੰ ਤੇਰੇ ਨਾਲ ਕੋਈ ਨਫਰਤ ਨਹੀਂ। ਮੈਂ ਤੈਨੂੰ ਆਪਣੀ ਮਿਤਰ ਸਮਝਾਂਗਾ ਬਸ਼ਰਤੇ ਤੂੰ ਮੇਰੇ ਮਾਲਕ ਦੇ ਪਿਆਰ ਸੁਨੇਹੇ ਲਿਆਵੇਂ (ਭਾਵੇਂ ਇਹ ਮੇਰੇ ਸਰੀਰ ਨੂੰ ਕਟਣ ਦੇ ਰੂਪ ਵਿਚ ਹੋਣ ਜਾਂ ਇਸਨੂੰ ਰਖਣ ਦੇ ਰੂਪ ਵਿਚ)।

ਤੂੰ ਵਾਕਈ ਧੰਨ ਹੈ ਕਿਉਂਕਿ ਮੇਰਾ ਮਾਲਕ ਤੈਨੂੰ ਵਰਤਦਾ ਹੈ ਕਿਸੇ ਨੂੰ ਮਾਰਨ ਲਈ ਤੇ ਕਿਸੇ ਨੂੰ ਤਾਰਨ ਲਈ। ਤੂੰ ਇਕ ਚੰਗੀ ਸ਼ੈ ਹੈਂ, ਮੇਰੀ ਦੋਸਤ ਹੋਣ ਦੇ ਨਾਤੇ ਤੇਰੇ ਜ਼ਿੰਮੇ ਦੋ ਕੰਮ ਲਾਂਦਾ ਹਾਂ :

1. ਜਿੰਨਾ ਸਮਾਂ ਮੈਂ ਇਸ ਸਰੀਰ ਵਿਚ ਰਵ੍ਹਾਂ, ਮੈਨੂੰ ਮੇਰੇ ਗੁਰੂ ਦਾ ਸੰਦੇਸ਼ਾ ਸੁਣਾਂਦੀ ਰਵ੍ਹੀਂ ਤਾਂ ਜੋ ਮੇਰਾ ਸਾਰਾ ਟਾਈਮ ਪ੍ਰਭੂ ਯਾਦ ਵਿਚ ਗੁਜ਼ਰੇ,

ਅਤੇ

2. ਜਦੋਂ ਮੈਂ ਇਹ ਸਰੀਰ ਛਡਣ ਲਗਾਂ, ਮੈਨੂੰ ਯਾਦ ਕਰਾਈਂ ਪਿਆਰ ਦੀ, ਖਿਮਾ ਦੀ, ਨਿਰਭੈਤਾ ਦੀ, ਨਿਰਵੈਰਤਾ ਦੀ, ਤੇ ਪ੍ਰਭੂ ਦੇ ਨਾਮ ਦੀ।

ਮੈਂ ਤੇਰੀ ਇਹ ਰਹਿਮਤ ਕਦੇ ਨਹੀਂ ਭੁਲਾਵਾਂਗਾ। ਮੈਂ ਜਦੋਂ ਵੀ ਤੈਨੂੰ ਮਿਲਾਂਗਾ, ਆਪਣੇ ਗੁਰੂ ਦੀ ਕਿਰਪਾ ਸਦਕਾ, ਤੇਰੇ ਤੇ ਜਿਤ ਪ੍ਰਾਪਤ ਕਰਾਂਗਾ :

*"ਨਿਸਚੈ ਕਰ ਆਪਨੀ ਜੀਤ ਕਰੋ"*

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✡ ✡ ✡

# ਸਾਧ ਸੰਗਤ ਦੀ ਚਰਨ-ਧੂੜ ਲਈ ਅਰਦਾਸ

*ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥*

ਆਪ ਸੁਹਾਗਣਾਂ ਦੀ ਡਾਰ ਚੋਂ ਇਕ ਵਿਛੜੀ ਦੋਹਾਗਣ ਆਪ ਨੂੰ ਪ੍ਰਣਾਮ ਕਰਕੇ ਕਹਿਣਾ ਚਾਹੁੰਦੀ ਹਾਂ ਕਿ ਮੈਂ ਆਪ ਦੇ ਟੁਕੜਿਆਂ ਤੇ ਪਲਿਆ ਹਾਂ। ਆਪ ਤੋਂ 1970 ਤੋਂ ਲੈ ਕੇ ਹੁਣ ਤਕ ਚਰਨ-ਧੂੜ ਲੈ ਕੇ ਆਪਣੀ ਮੈਲ ਧੋਣ ਦਾ ਜਤਨ ਕਰਦਾ ਰਿਹਾ ਹਾਂ, ਪਰ ਕਿਉਂਕਿ ਜਨਮਾਂ-ਜਨਮਾਂ ਦੀ ਮੈਲ ਨਾਲ ਮੇਰਾ ਹਿਰਦਾ ਕਾਲਾ ਸਿਆਹ ਹੋ ਗਿਆ ਹੈ, ਔਗੁਣ ਭਰਪੂਰ ਹੀ ਰਿਹਾ ਹਾਂ। ਸ਼ਾਹ ਜੀ (ਨਵੀਂ ਦਿੱਲੀ, ਲਾਜਪਤਨਗਰ ਨਿਸ਼ਕਾਮ ਕੀਰਤਨ ਦੀ ਸੇਵਾ ਕਰਨ ਵਾਲੇ ਗੁਰਮੁਖ ਪਿਆਰੇ) ਦਾ ਮਹਾਨ ਅੰਮ੍ਰਿਤ ਵੇਲੇ ਦਾ ਪਰਉਪਕਾਰ ਮਾਣਦਾ ਤਾਂ ਰਿਹਾ ਹਾਂ, ਆਪ ਦੀ ਚਰਨ-ਧੂੜ ਲੈਣ ਦਾ ਪਾਖੰਡ ਵੀ ਕਰਦਾ ਰਿਹਾ ਹਾਂ, ਪਰ ਹਉਮੈ ਦੇ ਟਿਬੇ ਤੇ ਹੀ ਚੜ੍ਹਦਾ ਰਿਹਾ ਹਾਂ, ਬੇਅੰਤ ਵਾਰ ਸ਼ਾਹ ਜੀ ਦੇ ਉਪਦੇਸ਼ ਸੁਣ ਕੇ ਆਪਣੇ ਆਪ ਨੂੰ ਲਾਹਨਤਾਂ ਪਾਂਦਾ ਰਿਹਾ ਹਾਂ ਪਰ ਕੁਤੇ ਦੀ ਪੂਛ ਸਿਧੀ ਨਹੀਂ ਹੋਈ, ਨਹੀਂ ਹੋਈ।

ਆਪ ਦੇ ਚਰਨਾਂ ਤੇ ਹੁਣ ਦੋਇ ਹਥ ਜੋੜ ਕੇ ਇਹ ਜੋਦੜੀ ਲੈ ਕੇ ਆਇਆ ਹਾਂ ਕਿ ਮੇਰੇ ਗਰੀਬ ਤੇ ਕਿਰਪਾ ਕਰੋ। ਆਪ ਤਾਂ ਗੁਰੂ ਸਵਾਰੇ ਹੋ, ਆਪ ਸੰਤ ਹੋ, ਅੰਮ੍ਰਿਤ ਵੇਲੇ ਗੁਣ ਗਾਉਂਦੇ ਹੋ। ਆਪ ਮੇਰੇ ਤੇ ਇਹ ਕਿਰਪਾ ਕਰੋ ਕਿ :-

1. ਜੋ ਸਾਹਿਬਾਂ ਨੇ ਆਸਾ ਦੀ ਵਾਰ ਵਿਚ ਪਾਖੰਡ ਨਿਵਾਰ ਕੇ ਆਪਣੇ ਜੀਵਨ ਵਿਚ ਪਰੀਵਰਤਨ ਲਿਆਉਣ ਲਈ ਪ੍ਰੇਰਨਾ ਦਿਤੀ ਹੈ ਤੇ ਜੋ ਉਪਦੇਸ਼ ਸ਼ਾਹ ਜੀ ਨੇ ਸਾਨੂੰ ਦ੍ਰਿੜ੍ਹਾਏ ਹਨ, ਉਹ ਮੇਰੀ ਜ਼ਿੰਦਗੀ ਵਿਚ ਅਮਲੀ ਰੂਪ ਧਾਰਨ ਕਰ ਲੈਣ ਤੇ ਮੈਂ ਅੰਦਰੋਂ-ਬਾਹਰੋਂ ਇਕ ਹੋ ਜਾਵਾਂ।
2. ਜਿਹੋ ਜਿਹਾ ਖਾਲਸਾ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ 1699 ਦੀ ਵਿਸਾਖੀ ਨੂੰ ਸਾਜਿਆ ਸੀ, ਉਹੋ ਜਿਹਾ ਬਣ ਸਕਾਂ ਤੇ ਭਾਉ-ਭਗਤੀ ਕਰਕੇ ਨੀਚ ਸਦਾਵਾਂ। ਮੇਰੇ ਹਰ ਰੋਜ਼ ਦੇ ਜੀਵਨ ਵਿਚ ਇਹ ਗੱਲਾਂ ਅਚਿੰਤ ਹੀ ਤੇ ਸੁਤੇ-ਸਿਧ ਹੀ ਵਸ ਜਾਣ :

1. ਫਿਕਾ ਕਦੇ ਨਾ ਬੋਲਾਂ।
2. ਪਰਾਈ ਇਸਤਰੀ ਨੂੰ ਮਾਂ, ਭੈਣ ਤੇ ਧੀ ਜਾਣਾਂ, ਹਮੇਸ਼ਾਂ ਲਈ।
3. ਨਿੰਦਾ ਕਦੇ ਨਾ ਸੁਣਾਂ, ਕਦੇ ਨਾ ਕਰਾਂ।
4. ਕਦੇ ਕਿਸੇ ਨਾਲ ਵੈਰ ਨਾ ਕਰਾਂ।
5. ਵੈਰ ਕਰਨ ਵਾਲਿਆਂ ਨਾਲ ਵੀ ਪਿਆਰ ਕਰਾਂ, ਮੰਦਾ ਕਿਸੇ ਨੂੰ ਨਾ ਆਖਾਂ।

6. ਸਵਾਸ-ਸਵਾਸ ਆਪਣੇ ਗੁਰੂ ਤੋਂ ਸਦਕੇ ਜਾਵਾਂ ।
7. ਮੇਰੀ ਕਿਰਪਾਨ ਦਇਆ ਤੇ ਸੰਤੋਖ ਦੀ ਪ੍ਰਤੀਕ ਹੋ ਜਾਏ ।
8. ਮੇਰਾ ਕੜਾ ਲੋਭ ਲਾਲਚ ਤੋਂ ਬਚਾਈ ਰਖੇ ।
9. ਮੇਰੇ ਕੇਸ ਹਮੇਸ਼ਾਂ ਗੁਰੂ ਦੇ ਚਰਨ ਝਾੜਦੇ ਰਹਿਣ ।
10. ਮਨ ਗੁਰੂ ਨੂੰ ਵੇਚ ਦੇਵਾਂ, ਮੁਖ ਨਾਲ ਨਹੀਂ, ਕਰਨੀ ਨਾਲ ।
11. ਲੋਕ ਲਾਜ ਤੋਂ ਰਹਿਤ ਹੋ ਕੇ ਗੁਰੂ ਦੀ ਸੇਵਾ ਕਰਾਂ ।
12. ਕੰਘਾ ਤੇ ਕਛਾ ਮੇਰੇ ਸੰਜਮ ਭਰੇ ਦੁਨਿਆਵੀ ਜੀਵਨ ਦਾ ਨਮੂਨਾ ਬਣ ਜਾਣ।
13. ਅੰਮ੍ਰਿਤਧਾਰੀ ਸਿੰਘ ਹੋਣ ਦੀ ਆਕੜ ਵਿਚ ਨਾ ਰਵ੍ਹਾਂ, ਹਿੰਦੂ, ਮੁਸਲਮਾਨ, ਸਿੱਖ, ਈਸਾਈ ਸਭ ਨਾਲ ਪਿਆਰ ਕਰਾਂ ।
14. ਦੁਨੀਆਂ ਦੇ ਧੰਧੇ ਕਰਦਿਆਂ ਗੁਰੂ ਦੇ ਚਰਨ ਨਾ ਭੁਲ ਬੈਠਾਂ ।
15. ਦਾਤਾਂ ਵੇਖ ਕੇ ਦਾਤਾਰ ਨੂੰ ਨਾ ਵਿਸਾਰ ਦੇਵਾਂ ।
16. ਆਕੜ ਵਿਚ ਆਪਣੀ ਬੁਧ ਨ ਗਵਾ ਦੇਵਾਂ ।
17. ਪ੍ਰੇਮ ਤੇ ਪਿਆਰ ਨਾਲ ਸਭ ਨੂੰ ਆਪਣਾ ਸਮਝਾਂ, ਬਿਗਾਨਾ ਕੋਈ ਨਾ ਰਵ੍ਹੇ।
18. ਵੈਰੀ ਨੂੰ ਮਿਤਰ ਬਣਾ ਸਕਾਂ ।
19. ਸਾਹਿਬਾਂ ਦੀ ਸੇਵਾ ਮੇਰਾ ਇਕੋ ਹੀ ਕੰਮ ਰਹਿ ਜਾਏ ।
20. ਦੁਨਿਆਵੀ ਝਖਾਂ ਨਾ ਮਾਰਾਂ ।
21. ਭਗਤ ਰਵਿਦਾਸ ਵਾਂਗ *"ਇਹੁ ਜਨਮੁ ਤੁਮ੍ਹਾਰੇ ਲੇਖੇ"* *(ਪੰਨਾ ੬੯੪)* ਕਰ ਸਕਾਂ।
22. ਕਬੀਰ ਸਾਹਿਬ ਵਾਂਗ ਕਹਿ ਸਕਾਂ *"ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥"* *(ਪੰਨਾ ੪੮੪)*
23. ਨਾਮਦੇਵ ਵਾਂਗ ਚੀਕਾਂ ਮਾਰ ਸਕਾਂ :

*"ਮੋਹਿ ਲਾਗਤੀ ਤਾਲਾ ਬੇਲੀ ॥*
*ਬਛਰੇ ਬਿਨੁ ਗਾਇ ਅਕੇਲੀ ॥"* *(ਪੰਨਾ ੮੭੪)*

24. ਗੁਰੂ ਅਰਜਨ ਵਾਂਗ ਯਾਦ ਰਖਾਂ :

*"ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥"* *(ਪੰਨਾ ੭੨੪)*

25. ਕਬੀਰ ਵਾਂਗ ਕਹਿ ਸਕਾਂ :

*"ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥"* *(ਪੰਨਾ ੧੩੭੦)*

ਸਾਧ ਸੰਗਤ ਜੀਓ, ਆਪ ਕਹੋਗੇ ਕਿਵੇਂ ਆਕੜ ਭਰਪੂਰ ਮੰਗਾਂ ਹਨ, ਪਰ ਕਿਥੇ ਜਾਵਾਂ ? ਕਿਰਪਾ ਕਰੋ, ਜਿਉਂ ਜਾਣਦੇ ਹੋ ਮੇਰੇ ਤੇ ਛਟੇ ਪਾਵੋ, ਮੇਰੀ ਝੋਲੀ ਭਰ ਦੇਵੋ। ਪਤਾ ਨਹੀਂ ਆਪ ਦੇ ਚਰਨਾਂ ਵਿਚ ਆਪੋਂ ਕਦੋਂ ਹਾਜ਼ਰ ਹੋਵਾਂਗਾ, ਫੇਰ ਹੁਣ ਢਿਲ ਨ ਲਾਵੋ ਮੇਰੇ ਆਉਣ ਦਾ ਸੂਲ ਨਾ ਦੇਖੋ, ਆਪ "ਕਾਮਧੇਨ" ਹੋ, ਆਪ "ਪਾਰਜਾਤ" ਹੋ, ਆਪ ਮੇਰੇ ਗਰੀਬ ਦੇ ਅਉਗਣ ਨਾ ਚਿਤਾਰਦਿਆਂ ਬਖਸ਼ਿਸ਼ ਕਰੋ, ਬਣ ਜਾਵਾਂ—ਅਬ ਤੂੰ ਹੀ ਮੈਂ ਨਾਹੀਂ ।

# ਅੰਮ੍ਰਿਤ ਵੇਲਾ ਵਡਿਆਈ ਵਿਚਾਰ—ਪ੍ਰਭੂ ਅਗੇ ਅਰਦਾਸਾਂ ਕਰਨ ਤੇ ਪ੍ਰਭੂ ਦਾ ਪਿਆਰ ਲੈਣ ਦਾ ਵੇਲਾ

*(ਮੂਲ ਅੰਗਰੇਜ਼ੀ ਦਾ ਰੂਪਾਂਤਰ)*

ਜਦੋਂ ਦੀ ਗੁਰੂ ਗ੍ਰੰਥ ਸਾਹਿਬ ਨੇ, ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਸਾਹਿਬ ਰਾਹੀਂ ਅੰਮ੍ਰਿਤ ਵੇਲੇ ਬਾਰੇ ਸੋਝੀ ਬਖਸ਼ੀ ਹੈ, ਉਦੋਂ ਤੋਂ ਅਜ ਤੀਕਰ ਕਦੇ ਵੀ, ਅੰਮ੍ਰਿਤ ਵੇਲੇ ਦਾ ਅਨੰਦ ਨਾ ਘਟਿਆ ਹੈ ਨਾ ਖਤਮ ਹੋਇਆ ਹੈ। ਲੋਕਾਂ ਨੇ ਮੇਡੀਟੇਸ਼ਨ ਕਰਨ ਦੇ ਕਈ ਤਰੀਕੇ ਵਰਤੇ ਹਨ ਤੇ ਹੁਣ ਵੀ ਵਰਤ ਰਹੇ ਹਨ ਅਧਿਆਤਮਕ ਸਹਿਜ ਲਈ, ਪਰ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ", ਇਹ ਤਰੀਕਾ ਮੈਨੂੰ ਸਭ ਤੋਂ ਵੱਧ ਅਨੰਦ ਦੇਂਦਾ ਹੈ। ਮੈਂ ਪ੍ਰਤੀਦਿਨ ਹਰਿਮੰਦਰ ਸਾਹਿਬ ਤੋਂ ਰੇਡੀਉ ਤੇ ਪ੍ਰਸਾਰਣ ਹੋਣ ਵਾਲੇ ਕੀਰਤਨ ਤੇ ਧਿਆਨ ਲਾਉਂਦਾ ਹਾਂ, ਸੁ ਹਰ ਰੋਜ਼ ਮੈਨੂੰ ਨਿਤ ਨਵੇਂ ਰਸੀਲੇ ਪ੍ਰੀਤੀਭੋਜ—ਜਿਸ ਵਿਚ ਸਿੱਖ ਦਾ ਗੁਰੂ ਲਈ ਪਿਆਰ, ਗੁਰੂ ਦਾ ਸਿੱਖ ਲਈ ਪਿਆਰ ਅਤੇ ਉਨ੍ਹਾਂ ਦੀ ਪ੍ਰਭੂ ਨਾਲ ਮਾਤਾ-ਪਿਤਾ ਸਭ ਕੁਛ ਦੀ ਸਾਂਝ—ਦਾ ਅਨੰਦ ਮਿਲਦਾ ਹੈ।

ਅਰਦਾਸ ਤੋਂ ਪਹਿਲਾਂ ਪੜ੍ਹੀ ਜਾਣ ਵਾਲੀ ਸੁਖਮਨੀ ਸਾਹਿਬ ਦੀ ਪਉੜੀ, ਅਸਾਂ ਕਈ ਵਾਰ ਪੜ੍ਹੀ, ਸੁਣੀ, ਵਿਚਾਰੀ ਹੋਵੇਗੀ, ਪਰ ਅਜ ਜਦੋਂ ਇਸ ਨੂੰ ਕੀਰਤਨ ਰੂਪ ਵਿਚ ਪੇਸ਼ ਕੀਤਾ ਗਿਆ ਤਾਂ ਜੋ ਅਨੰਦ ਆਇਆ ਉਹ ਕੁਝ ਨਿਰਾਲਾ ਹੀ ਸੀ। ਇਸ ਵਿਚੋਂ ਸਿੱਖ ਦੀ ਪ੍ਰਭੂ ਨਾਲ ਨੇੜਤਾ, ਉਸ ਦੇ ਮਨ ਵਿਚ ਆਈ ਤਸਲੀ, ਪ੍ਰਭੂ ਨਾਲ ਸ਼ਾਂਤੀਪੂਰਵਕ ਰਹਿਣ ਦੀ ਭਾਵਨਾ, ਤੇ ਉਸ ਨਾਲੋਂ ਕਦੇ ਨਾ ਵਿਛੜਣ ਦੀ ਚਾਹਤ, ਬੜੇ ਬਕਮਾਲ ਤਰੀਕੇ ਨਾਲ ਉਭਰ ਕੇ ਸਾਹਮਣੇ ਆਏ। ਆਉ ਜ਼ਰਾ ਗਹੁ ਨਾਲ ਪੂਰਾ ਸ਼ਬਦ ਵੇਖੀਏ :

*ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥*
*ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥*

*(ਸੁਖਮਨੀ ਸਾਹਿਬ)*

ਰਾਗੀ ਜਥਾ "ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ" ਤੁਕ ਨੂੰ ਅਧਾਰ ਬਣਾ ਕੇ ਸ਼ਬਦ ਗਾ ਰਿਹਾ ਸੀ, ਸੁ ਮੈਂ ਲਗ ਪਇਆ ਘੋਖਣ ਤੇ ਯਾਦ ਕਰਨ ਉਨ੍ਹਾਂ ਰਹਿਮਤਾਂ ਨੂੰ ਜੋ ਪ੍ਰਭੂ ਨੇ ਕਿਰਪਾ

ਕਰਕੇ ਮੈਨੂੰ ਬਖਸ਼ੀਆਂ ਸਨ। ਹਾਲਾਂਕਿ ਅਸੀਂ ਕਹਿੰਦੇ ਹਾਂ ਕਿ "ਸੁਖ-ਦੁਖ ਮਨ ਦੀ ਬਿਰਥਾ ਹੈ", ਪਰ ਇਸ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਪ੍ਰਭੂ ਦੁਆਰਾ ਬਖਸ਼ਿਆ ਸਹਿਜ ਨਾ ਕੇਵਲ ਭਗਤੀ ਲਈ ਸਹਾਇਕ ਹੁੰਦਾ ਹੈ, ਬਲਕਿ ਨਾਲ ਹੀ ਬੜਾ ਮਦਦਗਾਰ ਹੁੰਦਾ ਹੈ ਪ੍ਰਭੂ ਪਿਆਰ ਨੂੰ ਸਮਝਣ ਵਿਚ—ਜੋ ਪਿਆਰ ਸਾਨੂੰ ਅਨੰਦ ਵੇਲੇ ਸੁਖ-ਸ਼ਾਂਤੀ ਬਖਸ਼ਦਾ ਹੈ ਤੇ ਦੁਖ-ਤਕਲੀਫ ਦੇ ਸਮੇਂ, ਪ੍ਰਭੂ ਨਾਲ ਪਾਈ ਸਾਂਝ ਕਾਰਣ ਉਸ ਅਉਖੀ ਘੜੀ ਨੂੰ ਪਿਆਰੇ ਦਾ ਭਾਣਾ ਜਾਣ, ਮਿਠਾ ਕਰਕੇ ਮੰਨਣ ਦੀ ਤਾਕਤ ਵੀ ਦੇਂਦਾ ਹੈ। ਜਦੋਂ ਅਸੀਂ ਇਹ ਆਖਦੇ ਹਾਂ, "*ਤੂ ਠਾਕੁਰ ਤੁਮ ਪਹਿ ਅਰਦਾਸਿ,*" ਤਾਂ ਇਕਦਮ ਇਕ ਨਿਮਾਣੇ ਗੁਲਾਮ ਵਾਂਗ ਪੂਰਨ ਲਾਚਾਰੀ ਨਾਲ ਆਪਣਾ ਮਨ-ਤਨ ਪ੍ਰਭੂ ਅਗੇ ਢਠਾ ਮਹਿਸੂਸ ਕਰਦੇ ਹਾਂ।

ਵੇਖੋ, ਗੁਰੂ ਅਰਜਨ ਦੇਵ ਜੀ ਨੇ ਸਿੱਖ ਦੀ ਪ੍ਰਭੂ ਨਾਲ ਪਿਤਾ-ਪੂਤ ਦੀ ਸਾਂਝ, ਤੇ ਇਕ ਲਾਚਾਰ ਗੁਲਾਮ ਦੇ ਪ੍ਰਭੂ ਅਗੇ ਪੂਰਨ ਸਮਰਪਣ, ਨੂੰ ਕਿਤਨੇ ਸੁੰਦਰ ਤਰੀਕੇ ਨਾਲ ਇਕਮਿਕ ਕਰ ਦਿਤਾ ਹੈ। ਦੂਜੇ ਲਫਜ਼ਾਂ ਵਿਚ, ਜਿਥੇ ਇਕ ਪਾਸੇ, ਗੁਲਾਮ ਦਾ ਆਪਣੇ ਮਾਲਕ ਅਗੇ ਪੂਰਨ ਆਪਾ-ਵਾਰਨ ਹੈ, ਉਥੇ ਦੂਜੇ ਪਾਸੇ ਇਕ ਬਚੇ ਵਰਗੀ ਤਾਂਘ ਹੈ ਜੋ ਆਪਣੇ ਮਾਂ-ਪਿਉ ਦੀ ਗੋਦ ਦੀ ਸੁਰਖਿਆ ਭਾਲਦਾ ਹੈ। ਗੁਰੂ ਸਾਹਿਬ ਆਖਦੇ ਹਨ, "*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ*", ਇਸ ਕਰਕੇ ਤੇਰੀ ਕਿਰਪਾ ਹੈ ਮੇਰੇ ਤੇ, ਅਤੇ ਇਸ ਕਿਰਪਾ ਕਰਕੇ ਮੈਨੂੰ ਘਣਾ ਸੁਖ ਹੈ।

ਪ੍ਰਭੂ ਦੀ ਮਹਾਨਤਾ ਤੇ ਬਿਅੰਤਤਾ ਦਾ ਪੂਰਨ ਅੰਦਾਜ਼ਾ ਕੋਈ ਵੀ ਨਹੀਂ ਲਾ ਸਕਦਾ, ਇਸ ਲਈ ਗੁਰੂ ਸਾਹਿਬ ਕਹਿੰਦੇ ਹਨ—ਪ੍ਰਭੂ ਕੋਈ ਵੀ ਤੇਰਾ ਅੰਤ ਨਹੀਂ ਪਾ ਸਕਦਾ ਕਿਉਂਕਿ ਆਪ ਉਚੇ ਤੋਂ ਉਚੇ ਹੋ। ਇਥੇ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਨੂੰ ਲਈਏ—"*ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥" (ਪੰਨਾ ੫)* (ਪ੍ਰਭੂ ਜਿਸ ਨੂੰ ਆਪ ਆਪਣੀ ਸਿਫਤ-ਸਲਾਹ ਦੀ ਦਾਤ ਬਖਸਦੇ ਹੋ ਉਹ ਰਾਜਿਆਂ ਦਾ ਰਾਜਾ ਬਣ ਜਾਂਦਾ ਹੈ)—ਗੁਰੂ ਸਾਹਿਬ ਸਾਨੂੰ ਪ੍ਰਭੂ ਦੀ ਸਿਫਤ ਸਲਾਹ ਕਰਨ ਵਲ ਪ੍ਰੇਰਦੇ ਹਨ ਤਾਂ ਜੋ ਸਾਡੇ ਅੰਦਰ ਉਸਦੀ ਵਡਿਆਈ ਦ੍ਰਿੜ੍ਹ ਹੋ ਸਕੇ। ਆਸਾ ਦੀ ਵਾਰ ਦੀ 18ਵੀਂ ਪਉੜੀ ਅੰਦਰ ਵੀ ਇਹੀ ਗੱਲ ਸਮਝਾਈ ਗਈ ਹੈ :

> *"ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥ ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥ ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥ ਸਹਿ ਤੁਠੈ ਨਉ ਨਿਧਿ ਪਾਈਆ ॥" (ਪੰਨਾ ੪੭੩)*

(ਭਾਈ, ਪ੍ਰਭੂ ਨੂੰ ਵਡਾ ਜਾਣ ਕੇ ਉਸ ਦੀ ਬਹੁਤ ਵਡਿਆਈ ਕਰੀਏ ਕਿਉਂਕਿ ਉਸ ਅੰਦਰ ਵਡੇ-ਵਡੇ ਗੁਣ ਹਨ। ਜਦੋਂ ਪ੍ਰਭੂ ਕ੍ਰਿਪਾ ਕਰਕੇ ਸਾਨੂੰ ਸਤਿਗੁਰੂ ਮਿਲਾਂਦੇ ਹਨ ਤਾਂ ਹੀ ਇਸ ਵਡਿਆਈ ਦੀ ਸੋਝੀ ਪੈਂਦੀ ਹੈ, ਤੇ ਜਦੋਂ ਗੁਰੂ ਸਾਡੇ ਮਥੇ ਤੇ ਹਥ ਧਰਦੇ ਹਨ (ਅਰਥਾਤ ਕ੍ਰਿਪਾ ਕਰਦੇ ਹਨ) ਤਾਂ ਬੁਰਿਆਈਆਂ ਤੋਂ ਸਾਡਾ ਪਿਛਾ ਛੁਡਾ ਦੇਂਦੇ ਹਨ।)

ਇਕ ਹੋਰ ਕਮਾਲ ਗੁਰੂ ਸਾਹਿਬ ਸਾਡੇ ਸਾਹਮਣੇ ਪੇਸ਼ ਕਰਦੇ ਹਨ—"ਪ੍ਰਭੂ ਸਾਰੀਂ

ਦੁਨੀਆਂ ਦਾ ਸੂਤ੍ਰਧਾਰ ਤੂੰ ਹੈਂ ਤੇ ਸਾਰਾ ਕੁਝ ਤੇਰੀ ਆਗਿਆ ਦੇ ਪਾਲਨ ਵਿਚ ਹੋ ਰਿਹਾ ਹੈ।" ਅਸੀਂ ਕਈ ਵਾਰ ਇਹ ਅਨੁਭਵ ਕੀਤਾ ਹੋਵੇਗਾ ਕਿ ਸਾਡੇ ਜੀਵਨ ਵਿਚ ਜੋ ਹੁੰਦਾ ਹੈ ਉਹ ਪ੍ਰਭੂ ਦੇ ਭਾਣੇ ਵਿਚ ਹੁੰਦਾ ਹੈ, ਸਾਡੀ ਮਰਜ਼ੀ ਨਾਲ ਨਹੀਂ ਕਿਉਂਕਿ ਕਈ ਵਾਰ ਅਸੀਂ ਪੱਛਮ ਜਾਣ ਦੀ planning ਕਰਦੇ ਰਹਿ ਜਾਂਦੇ ਹਾਂ ਤੇ ਪ੍ਰਭੂ ਸਾਨੂੰ ਪੂਰਬ ਲੈ ਜਾਂਦਾ ਹੈ—*"ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ.......ਸਿਆਨਪ ਕਾਹੂ ਕਾਮਿ ਨ ਆਵਤ॥"* (ਪੰਨਾ ੪੯੬)—ਸਾਡੀ ਸਿਆਣਪ ਧਰੀ ਰਹਿ ਜਾਂਦੀ ਹੈ।

ਅੰਤ ਵਿਚ ਗੁਰੂ ਸਾਹਿਬ ਫੁਰਮਾਂਦੇ ਹਨ, "ਪ੍ਰਭੂ ਆਪਣੀ ਗਤਿ ਮਿਤਿ ਤੂੰ ਆਪ ਹੀ ਜਾਣਦਾ ਹੈਂ, ਮੈਂ ਤਾਂ ਸਦਾ ਹੀ ਤੇਰੇ ਤੋਂ ਸਦਕੇ ਜਾਂਦਾ ਹਾਂ।" ਬਸ, ਗੁਰੂ ਸਾਹਿਬ ਚਾਹੁੰਦੇ ਹਨ ਕਿ ਅਸੀਂ ਵੀ ਇਹੋ ਕਰੀਏ। ਪ੍ਰਭੂ ਨੂੰ ਆਪਣਾ ਰਾਖਾ, ਆਪਣਾ ਮਾਂ-ਪਿਉ ਜਾਣ, ਇਹ ਮੰਨ ਕੇ ਕਿ ਸਾਰਾ ਕੁਝ ਉਸ ਦੇ ਹੁਕਮ ਵਿਚ ਹੈ, ਉਸ ਦੀ ਰਜ਼ਾ ਵਿਚ ਰਾਜ਼ੀ ਰਹੀਏ ਤੇ ਇਹ ਸਵੀਕਾਰ ਕਰੀਏ ਕਿ ਅਸੀਂ ਕਦੇ ਵੀ ਉਸ ਨੂੰ ਪੂਰੀ ਤਰ੍ਹਾਂ ਨਹੀਂ ਜਾਣ ਸਕਦੇ, ਉਸ ਅਗੇ ਪੂਰੀ ਤਰ੍ਹਾਂ ਢਠੇ ਰਹੀਏ।

ਇਸ ਤੋਂ ਅਗਲਾ ਸ਼ਬਦ—ਜਿਵੇਂ ਸਿਲਸਿਲੇਵਾਰ ਹੋਵੇ—ਜੋ ਆਇਆ, ਉਸ ਵਿਚ ਸਾਡਾ ਛੋਟਾਪਨ, ਸਾਡੀ ਅਸਮਰਥਤਾ ਤੇ ਪ੍ਰਭੂ ਦੀ ਮਹਾਨਤਾ ਦਰਸਾਈ ਗਈ ਸੀ :

> *"ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ਰਹਾਉ॥ ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥ ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥ ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥"...* *(ਪੰਨਾ ੧੨੭੩)*

ਪਹਿਲੇ ਸ਼ਬਦ ਵਿਚ ਦਰਸਾਇਆ ਅਰਦਾਸ ਦਾ ਤਰੀਕਾ ਸਾਡੇ ਅੰਦਰ ਦ੍ਰਿੜ੍ਹ ਹੋ ਸਕੇ, ਇਸ ਲਈ ਦੂਜੇ ਸ਼ਬਦ ਵਿਚ ਇਸ ਤਰ੍ਹਾਂ ਜੋਦੜੀਆਂ ਕੀਤੀਆਂ ਗਈਆਂ ਹਨ :-

"ਮੇਰੇ ਪਿਆਰੇ, ਮੇਰੇ ਕਿਰਪਾਲੂ, ਮੇਰੇ ਰਾਖੇ ਪ੍ਰਭੂ,
—ਮੇਰੇ ਜੀਵਨ ਦੇ ਮਾਲਕ, ਜਿਨ੍ਹਾਂ ਦਾ ਕੋਈ ਮਦਦਗਾਰ ਨਹੀਂ ਉਨ੍ਹਾਂ ਨੂੰ ਸ਼ਰਨ ਦੇਣ ਵਾਲੇ ਪ੍ਰਭੂ,
—ਇਸ ਨੀਚ ਦਾ ਦੁਖ ਦੂਰ ਕਰੋ
—ਹੇ ਸਮਰਥ, ਪੂਰਨ ਪਰ ਅਗੰਮ ਪ੍ਰਭੂ
—ਮੈਂ ਮਾਇਆ ਵਿਚ ਫਸਿਆ ਹੋਇਆ ਹਾਂ
—ਮੈਨੂੰ ਇਸ ਹਨੇਰੇ, ਗਹਿਰੇ ਖੂਹ ਚੋਂ ਕਢੋ।

ਜਿਨ੍ਹਾਂ ਤੇ ਕਦੇ ਵੀ ਅੰਮ੍ਰਿਤ ਵੇਲੇ ਦੀ ਕ੍ਰਿਪਾ ਨਹੀਂ ਹੋਈ ਤੇ ਜਿਨ੍ਹਾਂ ਕਦੇ ਵੀ ਅੰਮ੍ਰਿਤ ਵੇਲੇ ਵਡਿਆਈ ਵੀਚਾਰ ਦੀ ਮਹਾਨਤਾ ਤੇ ਗੌਰ ਨਹੀਂ ਕੀਤਾ, ਉਹ ਇਹ ਨਹੀਂ ਜਾਣ ਸਕਦੇ ਕਿ ਕਿਸੇ ਸ਼ਬਦ ਨੂੰ ਦਿਨ ਦੇ ਕਿਸੇ ਵੇਲੇ, ਤੇ ਉਸੇ ਨੂੰ ਅੰਮ੍ਰਿਤ ਵੇਲੇ ਸੁਨਣ-ਵਿਚਾਰਨ ਵਿਚ ਕੀ ਅੰਤਰ ਹੈ। ਨਾਲ ਹੀ ਗੁਰੂ ਸਾਹਿਬਾਨਾਂ ਦੇ ਇਨ੍ਹਾਂ ਆਸ਼ਵਾਸਨਾਂ ਨੂੰ ਚੇਤੇ ਰਖੀਏ :

ਗੁਰੂ ਅਮਰਦਾਸ :

*ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥ (ਪੰਨਾ ੧੨੮੫)*

ਗੁਰੂ ਅਰਜਨ ਦੇਵ :

*ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥*
*ਕਾਗ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥ (ਪੰਨਾ ੨੫੫)*

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✡ ✡ ✡

# ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥

*(ਮੂਲ ਅੰਗਰੇਜ਼ੀ ਦਾ ਪੰਜਾਬੀ ਰੂਪਾਂਤਰ)*

ਖਾਲਸਾ ਸਮਾਚਾਰ ਦੇ ਇਕ ਅੰਕ ਵਿਚ, ਬਹੁਤ ਪ੍ਰੇਰਣਾਦਾਇਕ ਇਕ ਲੇਖ—"ਕੀ ਅਸੀਂ ਆਤਮ-ਰੰਗ ਮਾਣ ਰਹੇ ਹਾਂ—ਸਵੈ ਪੜਚੋਲ ਕਰੀਏ", ਪੜ੍ਹਿਆ। ਹਾਲਾਂਕਿ ਉਸ ਅੰਦਰ ਉਠਾਏ ਸਾਰੇ ਸਵਾਲਾਂ ਦਾ ਮੇਰਾ ਜੁਆਬ ਨਾਂਹ ਵਿਚ ਹੋਵੇਗਾ, ਪਰ ਰਮੇਸ਼ ਸਿੰਘ ਦੇ ਲੇਖ ਵਿਚੋਂ ਮੈਨੂੰ ਜੋ ਗੱਲ ਬਹੁਤ ਚੰਗੀ ਲਗੀ ਉਹ ਇਹ ਸੀ ਕਿ, ਅਸੀਂ ਸਿੱਖੀ ਨੂੰ ਨਾਮ, ਸਿਮਰਨ, ਕੀਰਤਨ, ਸੰਗਤ ਆਦਿ ਦੇ ਕੇਵਲ ਬਾਹਰਲੇ ਚਿੰਨ੍ਹਾਂ ਤਕ ਸੀਮਤ ਨਾ ਰਖੀਏ ਵਰਨਾ ਗੁਰੂ ਦੇ ਹੁਕਮਾਂ ਤੇ ਜੀਵਨ ਢਾਲ ਕੇ, ਆਪਣੀ ਅੰਦਰਲੀ ਖੋਜ ਦੁਆਰਾ, ਅੰਦਰੋਂ ਗੰਦ ਕਢ ਕੇ, ਸ਼ਬਦ ਦੀ ਕਮਾਈ ਕਰੀਏ ਤਾਂ ਜੋ ਇਹ ਜ਼ਾਹਿਰ ਹੋਵੇ ਕਿ ਗੁਰੂ ਸਾਹਿਬਾਨ ਦੇ ਹੁਕਮ ਰੋਜ਼ਾਨਾ ਜ਼ਿੰਦਗੀ ਅੰਦਰ ਅਮਲ ਵਿਚ ਲਿਆਉਣ ਲਈ ਹਨ ਅਤੇ ਇਨ੍ਹਾਂ ਤੇ ਅਮਲ ਕਰਨਾ ਸੰਭਵ ਹੈ ਅਤੇ ਹਰ ਕੋਈ ਸਿੱਖ-ਗੈਰਸਿੱਖ, **ਅਮਲੀ ਜੀਵਨ ਵਾਲੇ ਸਿੱਖ ਦਾ ਕਿਰਦਾਰ ਵੇਖ ਕੇ ਇਹ ਪੁਛਣ ਲਈ ਮਜਬੂਰ ਹੋ ਜਾਏ ਕਿ ਭਾਈ ਪਤਾ ਕਰੀਏ ਇਹ ਪੜ੍ਹਾਈ ਇਸ ਕਿਥੋਂ ਪੜ੍ਹੀ ਹੈ, ਕਿਸ ਗੁਰੂ ਤੋਂ ਇਸ ਸਿਖਿਆ ਲਈ ਹੈ। ਸਿੱਖ ਦੀ ਜੀਵਨੀ ਚੋਂ ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਪ੍ਰਗਟ ਹੋਵੇ ਅਤੇ ਗੁਰੂ ਦੀ ਵਡਿਆਈ ਉਜਾਗਰ ਕਰਨ ਲਈ ਸਾਨੂੰ ਸੰਤਾਂ ਦੇ ਡੇਰਿਆਂ, ਨਿਰੰਕਾਰੀਆਂ ਤੇ ਰਾਧਾਸੁਆਮੀਆਂ ਦੀ ਨਿੰਦਾ ਦਾ ਸਹਾਰਾ ਨਾ ਲੈਣਾ ਪਵੇ।** ਸਾਡਾ ਜੀਵਨ ਇਸ ਗੱਲ ਦੀ ਸਭ ਤੋਂ ਵਡੀ ਗਵਾਹੀ ਹੋਵੇ ਕਿ ਭੇਖੀ ਸਿੱਖੀ, ਭਾਵੇਂ ਕਿਤਨੀ ਵੀ ਚਮਕਦਾਰ ਹੋਵੇ, ਨਹੀਂ ਚਲੇਗੀ। ਮੇਰੇ ਖਿਆਲ ਵਿਚ, ਜਦੋਂ ਤੀਕਰ ਸਿੱਖ ਆਪਾ ਚੀਨ ਕੇ, ਪ੍ਰਭੂ ਦੇ ਗੁਣ ਧਾਰ ਕੇ, ਪ੍ਰਭੂ ਨਾਲ ਇਕਮਿਕਤਾ ਨਹੀਂ ਕਰ ਲੈਂਦਾ, ਕੇਵਲ ਬਾਹਰਲੀ ਧਾਰਮਿਕਤਾ ਖੁਦ ਨੂੰ ਧੋਖਾ ਦੇਣਾ ਸਾਬਤ ਹੋਵੇਗੀ ਅਤੇ ਅਸੀਂ ਬਾਰ-ਬਾਰ ਪੰਜਾਂ ਚੋਰਾਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਦਾ ਸ਼ਿਕਾਰ ਹੁੰਦੇ ਰਵ੍ਹਾਂਗੇ। ਸਾਡੇ ਲਈ ਗੁਰੂ ਅਰਜਨ ਦੇਵ ਜੀ ਪ੍ਰਭੂ ਅਗੇ ਅਰਜੋਈ ਕਰਦੇ ਹਨ :

*"ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ"* *(ਪੰਨਾ ੨੦੫)*

ਪਤਾ ਨਹੀਂ ਪਾਠਕਾਂ ਦੀ ਕੀ ਪ੍ਰਤੀਕ੍ਰਿਆ ਹੋਵੇਗੀ ਰਮੇਸ਼ ਸਿੰਘ ਦੇ ਲੇਖ ਪ੍ਰਤੀ, ਪਰ ਮੈਨੂੰ ਯਕੀਨ ਹੈ ਕਿ ਇਹ ਤਰੀਕਾ ਮਨ ਤੇ ਹਿਰਦੇ ਦੀ ਗੰਦਗੀ ਕਢ ਕੇ ਅੰਦਰ ਸਾਫ ਕਰਨ, ਤੇ "ਮੈਂ" ਜੋ ਸਾਡੀ ਸ਼ਰਧਾ ਭਾਵਨਾ ਨੂੰ ਮੈਲਾ ਕਰਦੀ ਹੈ—ਤੋਂ ਬਚਣ ਲਈ ਸਹਾਈ ਹੋਵੇਗਾ। ਇਸ ਗੰਦਗੀ ਨੂੰ ਹੂੰਝ ਕੇ ਬਾਹਰ ਕਢਣ ਦਾ ਸਭ ਤੋਂ ਪ੍ਰਭਾਵਕਾਰੀ ਇਕ ਤਰੀਕਾ, ਜੇ ਕੋਈ ਹੈ ਤਾਂ ਉਹ ਹੈ ਅੰਮ੍ਰਿਤ ਵੇਲੇ ਪ੍ਰਭੂ ਦੀ ਵਡਿਆਈ ਵਿਚਾਰਨੀ। ਮੈਨੂੰ ਯਕੀਨ

ਹੈ ਕਿ ਅੰਮ੍ਰਿਤ ਵੇਲੇ ਵਡਿਆਈ ਵੀਚਾਰ ਰਾਹੀਂ, ਅੰਦਰ ਚੋਂਦਾ ਪ੍ਰਭੂ ਦਾ ਨਾਮ ਅੰਮ੍ਰਿਤ ਪੀਤਾ ਜਾ ਸਕਦਾ ਹੈ। ਜਿਨ੍ਹਾਂ ਸ਼ਬਦਾਂ ਦੀ ਮੈਂ ਚਰਚਾ ਕਰਨ ਲਗਾ ਹਾਂ, ਕਈ ਵਾਰ ਤੇ ਕਈ ਚਿਰ ਤੋਂ ਸੁਣੇ ਹੋਣ ਦੇ ਬਾਵਜੂਦ, ਅੰਮ੍ਰਿਤ ਵੇਲੇ ਵਡਿਆਈ ਵੀਚਾਰ ਕਰਦਿਆਂ ਹਰ ਵਾਰ ਨਵੀਂ ਰੌਸ਼ਨੀ ਦੇ ਜਾਂਦੇ ਹਨ ਗੁਰਬਾਣੀ ਦੇ ਅਨੁਭਵਾਂ ਰਾਹੀਂ, ਇਹ ਹੈ ਕਮਾਲ ਅੰਮ੍ਰਿਤ ਵੇਲੇ ਦਾ। ਅਜ ਅੰਮ੍ਰਿਤ ਵੇਲੇ ਹੇਠਲਾ ਸ਼ਬਦ ਆਇਆ ਤੇ ਤਾਕਤ ਦਿਖਾ ਗਿਆ ਸਾਰੇ ਦੁਖਾਂ-ਕਲੇਸ਼ਾਂ ਤੋਂ ਛੁਟਕਾਰਾ ਪਾ ਸਕਣ ਦੀ, ਜੋ ਵੀ ਇਸ ਤੇ ਅਮਲ ਕਰੇਗਾ ਉਸ ਦਾ ਜੀਵਨ ਕਲੇਸ਼-ਮੁਕਤ ਹੋ ਜਾਏਗਾ।

*"ਅੰਮ੍ਰਿਤ ਬਚਨ ਸਾਧ ਕੀ ਬਾਣੀ ॥" (ਪੰਨਾ ੭੪੪)*—ਦੇਖੋ ਗੁਰੂ ਸਾਹਿਬ ਕਿਤਨੇ ਕਮਾਲ ਦੀ ਗੱਲ ਦਸਦੇ ਹਨ, "ਜੋ ਵੀ ਪ੍ਰਭੂ ਦਾ ਨਾਮ ਜਪੇਗਾ ਉਸ ਦੀ ਗਤਿ ਹੋ ਜਾਏਗੀ ਕਿਉਂਕਿ ਹਰ ਵੇਲੇ ਉਸ ਦੀ ਰਸਨਾ ਤੇ ਪ੍ਰਭੂ ਦਾ ਨਾਮ ਹੋਵੇਗਾ, ਇਕ ਨਾਮ ਹਿਰਦੇ ਵਿਚ ਪ੍ਰਵੇਸ਼ ਕਰਨ (ਵਸਣ ਨਾਲ) ਫਲਸਰੂਪ ਉਸਦੀ ਜ਼ਿੰਦਗੀ ਦੇ ਸਾਰੇ ਕਲੇਸ਼ ਤੇ ਸਾੜਾ ਖਤਮ ਹੋ ਜਾਏਗਾ। ਗੁਰੂ ਦੀ ਚਰਨ ਧੂੜ ਮਸਤਕ ਤੇ ਲਗਣ ਤੇ ਪ੍ਰਭੂ ਦੀ ਸ਼ਰਨੀਂ ਪੈਣ ਨਾਲ ਮੇਰਾ ਉਧਾਰ ਹੋ ਗਿਆ।" ਸਾਨੂੰ ਆਪਣੇ ਅੰਦਰ ਖੋਜ ਕਰਕੇ ਦੇਖਣਾ ਚਾਹੀਦਾ ਹੈ ਕਿ, ਕੀ ਸਾਡੇ ਕਲੇਸ਼ ਖਤਮ ਹੋ ਗਏ ਹਨ ? ਕੀ ਮੇਰੇ ਅੰਦਰ ਨਾਮ ਦਾ ਵਾਸਾ ਹੋਇਆ ਹੈ ? ਕੀ ਮੈਂ ਆਪਣੇ ਆਪ ਨੂੰ ਮੁਕਤ ਮਹਿਸੂਸ ਕਰ ਰਿਹਾ ਹਾਂ ? ਸਾਨੂੰ ਇਸ ਭੁਲੇਖੇ 'ਚ ਨਹੀਂ ਰਹਿਣਾ ਚਾਹੀਦਾ ਕਿ ਕੇਵਲ ਪੜ੍ਹਨ ਨਾਲ ਸਾਡੇ ਅੰਦਰ ਸ਼ਾਂਤੀ ਆ ਜਾਏਗੀ। ਇਹ ਯਾਦ ਰਖਣਾ ਚਾਹੀਦਾ ਹੈ ਕਿ **ਪੜ੍ਹਨ ਨਾਲ ਦਿਮਾਗੀ ਗਿਆਨ ਮਿਲਦਾ ਹੈ, ਸਿਮਰਨ-ਕੀਰਤਨ ਕਰਦਿਆਂ ਲਗਦਾ ਹੈ ਕਿ ਹੁਣ ਅਸੀਂ ਧਾਰਮਿਕ ਹੋ ਗਏ ਹਾਂ, ਪਰ ਸ਼ਬਦ ਤੇ ਅਧਾਰਿਤ ਅਮਲੀ ਜੀਵਨ ਹੀ ਸਾਨੂੰ ਮੋਹ ਚੋਂ ਕਢ ਕੇ ਆਤਮ ਰੰਗ ਦੇ ਸਕਦਾ ਹੈ ਤੇ ਉਤਸ਼ਾਹ ਬਖਸ਼ਦਾ ਹੈ ਕਿ ਹੁਣ ਗੁਰ ਬਚਨਾਂ ਤੇ ਹੀ ਜ਼ਿੰਦਗੀ ਚੱਲੇ।**

ਹਰਿਮੰਦਰ ਸਾਹਿਬ ਤੋਂ ਆਏ ਦੂਜੇ ਸ਼ਬਦ ਨੇ ਇਸ ਦਾ ਹੋਰ ਖੁਲਾਸਾ ਕੀਤਾ। ਭਾਈ ਗੁਰਦਾਸ ਜੀ, ਜਿਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਮੰਨਿਆ ਜਾਂਦਾ ਹੈ—ਇਸ ਸ਼ਬਦ *"ਹਉ ਤਿਸੁ ਘੋਲਿ ਘੁਮਾਇਆ......" (ਵਾਰ ੧੨, ਪਉੜੀ ੪)* ਰਾਹੀਂ ਆਖਦੇ ਹਨ, "ਮੈਂ ਉਸ ਗੁਰਸਿੱਖ ਤੋਂ ਸਦਕੇ ਜਾਂਦਾ ਹਾਂ—

—ਜਿਸਨੇ ਗੁਰਮਤ ਤੇ ਜ਼ਿੰਦਗੀ ਢਾਲ ਕੇ ਨਿਮਰਤਾ ਅਪਨਾ ਲਈ ਹੈ।

—ਜੋ (ਆਪਣੀ ਪਤਨੀ ਤੋਂ ਇਲਾਵਾ) ਪਰਾਈ ਇਸਤ੍ਰੀ ਵਲ ਭੈੜੇ ਇਰਾਦੇ ਨਾਲ ਨਹੀਂ ਜਾਂਦਾ।

—ਜੋ ਪਰਾਏ ਮਾਲ-ਧਨ ਨੂੰ ਹੜੱਪ ਕਰਨ ਦੀ ਇਛਿਆ ਨਹੀਂ ਰਖਦਾ।

—ਜੋ ਕਿਸੇ ਦੀ ਨਿੰਦਾ ਵਿਚ ਨਹੀਂ ਪੈਂਦਾ।

—ਜੋ ਖਾਣ ਤੇ ਸੌਣ ਦਾ ਲਾਲਚੀ ਨਹੀਂ, ਥੋੜਾ ਹੀ ਖਾਂਦਾ ਤੇ ਥੋੜਾ ਹੀ ਸੌਂਦਾ (ਲੋੜ ਅਨੁਸਾਰ) ਹੈ।

—ਜੋ ਗੁਰੂ ਦੇ ਉਪਦੇਸ਼ਾਂ ਦੀ ਕਮਾਈ ਕਰਦਾ ਹੈ।

ਐਸਾ ਗੁਰਮੁਖ ਹੀ ਸਹਿਜ ਦੀ ਜ਼ਿੰਦਗੀ ਦਾ ਹਕਦਾਰ ਬਣਦਾ ਹੈ।"

ਵੇਖੋ, ਇਸ ਸ਼ਬਦ ਵਿਚ ਨਾ "ਨਾਮ", ਨਾ "ਗੁਰਬਾਣੀ" ਦਾ ਜ਼ਿਕਰ ਹੈ, ਕਾਰਨ ਸਪਸ਼ਟ ਹੈ ਕਿ ਨਾਮ ਨੇ ਇਹ ਗੁਣ ਪ੍ਰਗਟ ਕਰਨੇ ਹੀ ਕਰਨੇ ਹਨ, ਐਸਾ ਗੁਰਮੁਖ ਹੀ ਆਤਮ ਰੰਗ ਵਿਚ ਜੀ ਸਕਦਾ ਹੈ, ਗੁਰਬਾਣੀ ਦਾ ਇਹ ਸਭ ਤੋਂ ਚੰਗਾ ਖੁਲਾਸਾ ਹੈ। ਸਾਰੇ ਗੁਰੂ ਸਾਹਿਬਾਨ ਨੇ ਉਹੀ ਕਿਹਾ ਜੋ ਉਨ੍ਹਾਂ ਆਪ ਕੀਤਾ ਸੀ ਜਾਂ ਕਰ ਸਕਦੇ ਸਨ ਤੇ ਉਨ੍ਹਾਂ ਜੋ ਕਿਹਾ ਉਹ ਕਰਕੇ ਦਿਖਾਇਆ, ਇਸੇ ਲਈ ਖਾਲਸਾ ਸਿਧਾਂਤ ਵਿਚ ਸੰਤ-ਸਿਪਾਹੀ ਦੀ ਤਸਵੀਰ ਸਪਸ਼ਟ ਹੈ।

ਵਡਿਆਈ ਵਿਚਾਰਦਿਆਂ ਗੁਰੂ ਰਾਮਦਾਸ ਜੀ ਦੀ ਗੱਲ, *"ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ" (ਪੰਨਾ ੧੪੨੨)* ਤੇ ਯਕੀਨ ਬਝਦਾ ਹੈ ਕਿ ਨਾਮ ਹੀ ਅਸਲੀ ਧਨ ਹੈ ਜੋ ਸਾਡੇ ਜੀਵਨ ਤੇ ਅਧਿਆਤਮਕ ਵਰਤਣ ਨੂੰ ਸੇਧ ਦੇ ਸਕਦਾ ਹੈ ਅਤੇ ਪ੍ਰਭੂ ਪਿਆਰ ਦੇ ਪਾਤਰ ਬਣਾਂਦਾ ਹੈ। ਗੁਰੂ ਸਾਹਿਬ ਆਖਦੇ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਵੀਚਾਰ ਕਰ-ਕਰ ਕੇ ਆਪਣੇ ਅੰਦਰ ਨਾਮ ਦੇ ਖਜ਼ਾਨੇ ਜਮ੍ਹਾਂ ਕਰ ਲਏ ਹਨ ਉਨ੍ਹਾਂ ਦੇ ਮੁਖ ਪ੍ਰਭੂ ਦਰਬਾਰ ਵਿਚ ਉਜਲੇ ਰਹਿਣਗੇ। ਬਹਿੰਦਿਆਂ-ਉਠਦਿਆਂ ਉਹ ਕਦੇ ਵੀ ਪ੍ਰਭੂ ਦਾ ਨਾਮ (ਉਸ ਦੀ ਕ੍ਰਿਪਾ ਸਦਕਾ) ਨਹੀਂ ਵਿਸਾਰਦੇ। ਗੁਰੂ ਨਾਨਕ ਦੇਵ ਜੀ ਆਖਦੇ ਹਨ : "ਜੋ ਗੁਰੂ ਤੋਂ ਪ੍ਰਾਪਤ ਸੇਧ (ਗੁਰਮਤਿ) ਰਾਹੀਂ ਪ੍ਰਭੂ ਨੂੰ ਮਿਲਦੇ ਹਨ ਉਹ ਕਦੇ ਨਹੀਂ ਵਿਛੜਦੇ ਤੇ ਉਨ੍ਹਾਂ ਦਾ ਹੀ ਮੇਲ ਹੋਇਆ ਹੁੰਦਾ ਹੈ ਪ੍ਰਭੂ ਨਾਲ।"

ਆਉ ਪ੍ਰਭੂ ਚਰਨਾਂ ਤੇ ਢਹਿ ਕੇ ਇਸ ਸ਼ਬਦ ਦਾ ਸਾਰ ਹਿਰਦੇ ਵਿਚ ਵਸਾਣ ਦੀ ਕੋਸ਼ਿਸ਼ ਕਰੀਏ। ਮੇਰੀ ਜਾਚੇ ਇਹ ਸ਼ਬਦ ਸਿੱਖ ਨੂੰ ਦੁਨੀਆਂ ਤੇ ਸੁਅਰਗ ਦੋਹਾਂ ਦੀ ਬਾਦਸ਼ਾਹੀ ਬਖਸ਼ਦਾ ਹੈ ਜੇ ਉਹ ਅਮਲ ਵਿਚ ਗੁਰੂ ਹੁਕਮ ਤੇ ਚਲਦਾ ਹੋਵੇ। ਪਰ ਜੇ ਸਿਮਰਨ, ਸ਼ਬਦ ਪੜ੍ਹਨ, ਕੀਰਤਨ ਕਰਨ ਦਾ routine ਹੀ ਕਰਦਾ ਹੋਵੇ—ਪਿਆਰ ਤੇ ਭਾਵਨਾ ਬਗੈਰ, ਤਾਂ ਉਹ ਖਾਲੀ ਰਹਿ ਜਾਏਗਾ (ਖਜ਼ਾਨਾ ਨਹੀਂ ਪਾ ਸਕੇਗਾ), ਭਾਵੇਂ ਭੁਲੇਖੇ ਵਿਚ ਹੋਵੇ ਕਿ ਮੈਂ ਆਤਮ ਰੰਗ ਮਾਣ ਰਿਹਾ ਹਾਂ।

ਵੇਖੋ, ਭਗਤ ਰਵਿਦਾਸ ਜੀ ਕਿਵੇਂ ਇਕ ਪਲ ਦਰਸ਼ਨ ਲਈ ਚੀਕਾਂ ਮਾਰਦੇ ਹਨ, ਕਿਉਂਕਿ ਸਮਝਦੇ ਹਨ ਕਿ ਮੈਂ ਮਾਇਆ ਵਿਚ ਫਸਿਆ ਹੋਇਆ ਅਧਿਆਤਮਕਤਾ ਤੋਂ ਦੂਰ ਹਾਂ, ਤੇ ਲਿਲਕਾਂ ਲੈਂਦੇ ਹਨ—

"ਪ੍ਰਭੂ ਜਿਵੇਂ ਖੂਹ ਅੰਦਰ ਰਹਿਣ ਵਾਲਾ ਡਡੂ, ਬਾਹਰਲੀ ਦੁਨੀਆਂ ਤੋਂ ਅਨਜਾਣ, ਸੋਚਦਾ ਹੈ ਕਿ ਬਸ ਇਹੀ ਦੁਨੀਆਂ ਹੈ, ਮੇਰਾ ਮਨ ਵੀ ਵਿਸ਼ਯ-ਵਿਕਾਰਾਂ ਵਿਚ ਲਿਪਤ ਹੋਣ ਕਾਰਨ ਮੈਨੂੰ ਮਾਇਆ ਦੇ ਇਲਾਵਾ ਕੁਝ ਨਹੀਂ ਪਤਾ। ਆਪ ਦੀ ਵਡਿਆਈ—ਬਿਅੰਤ ਹੋ, ਅਪਾਰ ਹੋ, ਕੋਈ ਪਾਰ ਨਹੀਂ ਪਾ ਸਕਦਾ.....ਤੋਂ ਜਾਣੂ ਨਹੀਂ ਮੈਂ। ਹੇ ਸਾਰੀ ਸ੍ਰਿਸ਼ਟੀ ਦੇ ਮਾਲਕ। ਮੇਰੇ ਤੇ ਕਿਰਪਾ ਕਰੋ, ਮੈਨੂੰ ਇਕ ਛਿਨ ਲਈ ਹੀ ਸਹੀ, ਆਪਣੇ ਦਰਸ਼ਨ ਬਖਸ਼ੋ, ਮੇਰੀ ਮਤਿ ਮਾਇਆ ਨਾਲ ਮੈਲੀ ਹੋ ਚੁਕੀ ਹੈ, ਸੁਮਤਿ ਪ੍ਰਦਾਨ ਕਰੋ ਤਾਂ ਜੋ ਮੇਰਾ ਮਾਇਆ ਦਾ ਭ੍ਰਮ ਟੁਟ ਜਾਏ ਅਤੇ ਮੈਂ ਆਪ ਦੀ ਹਜ਼ੂਰੀ ਮਾਣ ਸਕਾਂ। ਪ੍ਰਭੂ ਵਡੇ-ਵਡੇ ਯੋਗੀ ਵੀ ਆਪ ਦੇ ਗੁਣਾਂ ਦਾ ਬਖਾਨ ਨਹੀਂ ਕਰ ਸਕੇ, ਸੁ ਮੇਰੀ ਛੋਟੀ ਜਾਤ ਵਾਲੇ ਦੀ ਕੀ ਵੁਕਤ ਹੈ ਕਿ ਆਪ ਦੀ ਗੱਲ ਕਰ ਸਕਾਂ। ਪਰ ਮੈਂ ਕਰਾਂ ਵੀ ਕੀ, ਆਪ

ਨਾਲ ਪਿਆਰ ਪੈ ਗਿਆ ਹੈ, ਇਸ ਪ੍ਰੇਮਾ-ਭਗਤੀ ਵਿਚ ਮਜਬੂਰ ਹੋ ਕੇ (ਆਪਣੇ ਛੋਟੇਪਨ ਦਾ ਅਹਿਸਾਸ ਹੁੰਦਿਆਂ ਵੀ) ਆਪ ਦੀਆਂ ਗੱਲਾਂ ਕਰ ਰਿਹਾ ਹਾਂ, ਆਪ ਅਗੇ ਬੇਨਤੀ ਕਰਨ ਦੀ ਜੁਰਤ ਕੀਤੀ ਹੈ।"

ਫਿਰ ਜਦੋਂ *"ਸਤਿਗੁਰ ਸੰਗਿ ਨਹੀ ਮਨੁ ਡੋਲੈ" (ਪੰਨਾ ੧੮੩)* ਦੀਆਂ ਗੂੰਜਾਂ ਪਈਆਂ ਮੇਰੇ ਕਮਰੇ ਵਿਚ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਦਰਬਾਰ ਹੈ, ਮੈਂ ਉਨ੍ਹਾਂ ਦਾ ਗੁਲਾਮ ਸ਼ਰਧਾ ਵਿਚ ਉਨ੍ਹਾਂ ਦੇ ਚਰਨਾਂ 'ਚ ਬੈਠਾ ਇਸ ਸਪਸ਼ਟ ਸੋਝੀ ਨਾਲ ਭਰ ਗਿਆ ਕਿ ਜੋ ਸਿੱਖ ਗੁਰਬਾਣੀ ਸੁਣਦਾ-ਗਾਂਦਾ ਹੈ, ਸਿਮਰਨ ਵਿਚ ਜੀਂਦਾ ਹੈ ਉਸ ਅੰਦਰ ਸਦੀਵੀ ਸਿਦਕ ਅਤੇ ਪ੍ਰਭੂ ਦੀ ਬਾਣੀ ਨਾਲ ਅਟੁੱਟ ਪਿਆਰ ਹੋਣਾ ਲਾਜ਼ਮੀ ਹੈ। ਇਸ ਸ਼ਬਦ ਅੰਦਰ ਸਤਿਗੁਰਾਂ ਦੀ ਸੰਗਤ ਕਰਕੇ ਜੋ ਗੁਣ ਉਪਜਦੇ ਹਨ ਉਨ੍ਹਾਂ ਦਾ ਵੇਰਵਾ ਹੈ:

—ਗੁਰੂ ਦਰਸ਼ਨਾਂ ਸਦਕਾ ਅੰਦਰ ਦੀ ਅਗ ਬੁਝ ਜਾਂਦੀ ਹੈ ਤੇ ਹਉਮੈ ਦਾ ਨਾਸ਼ ਹੁੰਦਾ ਹੈ।
—ਦੁਖਾਂ ਅੰਦਰ ਵੀ ਸਿਦਕ ਕਾਇਮ ਰਹਿੰਦਾ ਹੈ ਗੁਰੂ ਦੀ ਸੰਗਤ ਵਿਚ।
—ਗੁਰਬਾਣੀ ਦੇ ਗੀਤ ਗਾਣ ਦਾ ਸ਼ੌਕ ਜਾਗਦਾ ਹੈ।
—ਸਚ ਨਾਲ ਰਹਿਣ ਕਰਕੇ ਸਾਰਾ ਜਗ ਸਚਾ ਜਾਪਦਾ ਹੈ।
—ਗੁਰੂ ਰਾਹੀਂ ਪ੍ਰਭੂ ਨਾਲ ਮਿਲਾਪ ਹੁੰਦਾ ਹੈ।
—ਗੁਰੂ ਦੀ ਸੰਗਤ ਚੋਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ; ਸੁ ਕੀਰਤਨ-ਸਿਮਰਨ, ਦੁਖਾਂ-ਕਲੇਸ਼ਾਂ ਤੋਂ ਛੁਟਕਾਰਾ, ਮਾਇਆ ਦੇ ਬੰਧਨਾਂ ਤੋਂ ਮੁਕਤੀ, ਭਉ-ਭਰਮ ਦਾ ਨਾਸ਼, ਇਹ ਸਭ ਸੁਭਾਵਿਕ ਆ ਜਾਂਦੇ ਹਨ।
—ਗੁਰੂ ਦੀ ਚਰਨ-ਧੂੜ ਦਾ ਇਸ਼ਨਾਨ ਧਰਮੀ ਜੀਵਨ ਹੈ।
—ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਨਾਲ ਸਤਿਸੰਗ ਪ੍ਰਾਪਤ ਹੁੰਦਾ ਹੈ।

ਮੈਂ ਗੁਣਹੀਨ ਹਾਂ, ਪ੍ਰਭੂ ਨੇ ਰਹਿਮਤ ਕੀਤੀ, ਸਤਿਸੰਗ ਬਖਸ਼ ਕੇ ਨਾਮ ਜਪਾਇਆ।
ਮੈਂ ਵਡਿਆਈ ਵੀਚਾਰ ਰਾਹੀਂ ਆਤਮ ਰੰਗ ਵਿਚ ਰਹਿਣਾ ਚਾਹੁੰਦਾ ਹਾਂ।

*(ਰੂਪਾਂਤਰਕਾਰ : ਬਲਰਾਜ ਕੌਰ)*

☆ ☆ ☆

# ਬਿਨੁ ਹਰਿ ਕਾਮਿ ਨ ਆਵਤ ਹੇ

## *ਅੰਮ੍ਰਿਤ ਵੇਲਾ ਵਡਿਆਈ ਵੀਚਾਰ—ਸ਼ਬਦ ਗੁਰੂ ਦੇ ਮਾਰਗ ਤੇ ਇਕ ਹੋਰ ਮੀਲ ਪਥਰ*

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਅਸੀਂ ਇਹ ਮੰਨਦੇ ਹਾਂ ਕਿ ਅਰਦਾਸ ਤੋਂ ਬਾਅਦ ਜੋ ਹੁਕਮ (ਵਾਕ ਦੇ ਰੂਪ ਵਿਚ) ਲਿਆ ਜਾਂਦਾ ਹੈ ਉਹ ਸਾਡੇ ਜੀਵਨ ਲਈ, ਤੇ ਖਾਸ ਕਰ ਉਸ ਦਿਨ ਲਈ ਪ੍ਰਭੂ ਦਾ ਪਵਿਤ੍ਰ ਆਦੇਸ਼ ਹੈ ਜਿਸ ਤੇ ਚਲ ਕੇ ਅਸਾਂ ਆਪਣਾ ਜੀਵਨ ਸਫਲਾ ਕਰਨਾ ਹੈ। ਅੰਮ੍ਰਿਤ ਵੇਲੇ ਜਦੋਂ ਮੈਂ ਹਰਿਮੰਦਰ ਸਾਹਿਬ ਤੋਂ ਰੇਡੀਉ ਤੇ ਪ੍ਰਸਾਰਿਤ ਹੋਣ ਵਾਲਾ ਕੀਰਤਨ ਸੁਣਦਾ ਹਾਂ ਤਾਂ ਗੁਰੂ ਦੀ ਹਜ਼ੂਰੀ, ਤੇ ਗੁਰ ਦੀ ਆਪਣੇ ਸਿੱਖ ਨਾਲ ਗੂੜ੍ਹੀ ਨੇੜਤਾ ਦਾ ਨਿਘ ਮਾਣਦਾ ਹਾਂ ਤੇ ਸਪਸ਼ਟ ਮਹਿਸੂਸ ਕਰਦਾ ਹਾਂ—ਗੁਰ ਹਾਥ ਧਰਿਓ ਮੇਰੇ ਮਾਥਾ ॥ ਕੀਰਤਨ ਪ੍ਰਸਾਰਣ ਸ਼ੁਰੂ ਹੋਣ ਤੋਂ ਪਹਿਲਾਂ, ਮੈਂ ਆਪਣੇ ਘਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦਾ ਹਾਂ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਾਲਾਂਕਿ ਹਮੇਸ਼ਾਂ ਮੇਰੇ ਗੁਰੂ ਦੀ ਬਾਦਸ਼ਾਹਤ ਦੇ ਆਗਮਨ ਨੂੰ ਦਰਸਾਂਦਾ ਹੈ ਤੇ ਇਹ ਭਾਵਨਾ ਦੇਂਦਾ ਹੈ—*"ਮਨੁ ਜੀਵੈ ਪ੍ਰਭ ਨਾਮੁ ਚਿਤੇਰੇ", (ਪੰਨਾ ੫੬੨)* ਪਰ ਕਿਸੇ-ਕਿਸੇ ਦਿਨ ਤਾਂ ਵਡਾ ਪ੍ਰਤੀਭੋਜ ਮਿਲ ਜਾਂਦਾ ਹੈ। ਜਿਵੇਂ ਅਜ, ਤਪੋਵਨ ਵਿਖੇ ਪ੍ਰਕਾਸ਼ ਕਰਦਿਆਂ ਜੋ ਹੁਕਮ ਆਇਆ, ਉਹ ਸੀ—*"ਬਿਨੁ ਹਰਿ ਕਾਮਿ ਨ ਆਵਤ ਹੇ।" (ਪੰਨਾ ੮੨੧)* ਜੋ ਇਸ਼ ਬਿਨੈ-ਪਤਰ ਦਾ ਸਿਰਲੇਖ ਵੀ ਹੈ, ਜਿਸ ਦਾ ਅਰਥ ਹੈ—ਬਗੈਰ ਪ੍ਰਭੂ ਨਾਮ ਦੇ ਹੋਰ ਕਿਸੇ ਨੇ ਸਾਡੇ ਕੰਮ ਨਹੀਂ ਆਉਣਾ। ਇਹ ਸ਼ਬਦ ਪਹਿਲਾਂ ਪੜ੍ਹਿਆ ਤਾਂ ਸੀ, ਵਿਚਾਰਿਆ ਵੀ ਸੀ ਕਿ ਇਸ ਦੀ ਹਰ ਤੁਕ ਰਾਹੀਂ ਗੁਰੂ ਸਾਹਿਬ ਮੈਨੂੰ ਵਾਰਨਿੰਗ ਦੇ ਰਹੇ ਹਨ ਕਿ ਆਪਣਾ ਜੀਵਨ ਗੁਰੂ ਹੁਕਮਾਂ ਤੇ ਢਾਲਾਂ ਆਪਣੇ ਭਲੇ ਲਈ, ਪਰ ਅੱਜ ਤਾਂ ਇਸ ਸ਼ਬਦ ਨੇ ਇਕ ਨਵੀਂ ਸੋਝੀ ਬਖਸ਼ੀ, ਹੋਰ ਤਰ੍ਹਾਂ ਦਾ ਅਸਰ ਕੀਤਾ। ਆਉ ਪਹਿਲਾਂ ਸ਼ਬਦ ਵੇਖੀਏ :

1. *ਬਿਨੁ ਹਰਿ ਕਾਮਿ ਨ ਆਵਤ ਹੇ ॥*
2. *ਜਾ ਸਿਉ ਰਾਚਿ ਮਾਚਿ ਤੁਮ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥*
3. *ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥*
4. *ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥*
5. *ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥*
6. *ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥*
7. *ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥*
8. *ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥*

*9. ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥*

*10. ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥*

ਸ਼ਬਦ ਚੋਂ ਚੋ ਰਹੇ ਅੰਮ੍ਰਿਤ ਦਾ ਰਸ—*"ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ" (ਪੰਨਾ ੧੦੨)*—ਪੀਣ ਲਈ ਆਉ ਇਕ-ਇਕ ਤੁਕ ਨੂੰ ਗਹੁ ਨਾਲ ਵੀਚਾਰੀਏ। ਚੰਗੀ ਤਰ੍ਹਾਂ ਸਮਝਣ ਲਈ, ਤੇ ਜੀਵਨ ਵਿਚ ਢਾਲਣ ਦੀ ਲੋੜ ਦੀ ਸ਼ਰਧਾਪੂਰਨ ਦ੍ਰਿੜ੍ਹਤਾ ਲਈ, ਮੈਂ ਸ਼ਬਦ ਦੀਆਂ ਤੁਕਾਂ ਨੂੰ ਸਿਲਸਿਲੇਵਾਰ 1 ਤੋਂ 10 ਤੀਕਰ ਵੰਡਿਆ ਹੈ।

ਇਸ ਗੁਰ-ਉਪਦੇਸ਼ ਦਾ ਸਾਰ—ਪ੍ਰਭੂ ਦੇ ਨਾਮ ਤੋਂ ਬਗੈਰ ਹੋਰ ਕੁਝ ਵੀ ਸਾਡੇ ਕੰਮ ਦਾ ਨਹੀਂ—ਆਪਣੇ ਅੰਦਰ ਦ੍ਰਿੜ੍ਹ ਕਰਨ ਤੋਂ ਬਾਅਦ ਰਹਾਉ ਦੀ ਤੁਕ (ਨੰ: 2) ਵਲ ਆਉਂਦੇ ਹਾਂ। ਗੁਰੂ ਸਾਹਿਬ ਆਖਦੇ ਹਨ, ਇਹ ਮੋਹਣੀ ਮਾਇਆ ਜਿਸ ਨਾਲ ਤੂੰ ਇਤਨਾ ਰਚ-ਮਿਚ ਗਿਆ ਹੈਂ ਤੇ ਜਿਸ ਦਾ ਸੁਆਦ ਮਾਣ ਰਿਹਾ ਹੈਂ, ਯਾਦ ਰਖੀਂ ਇਹ ਮੋਹਣੀ ਠਗਣੀ ਹੈ ਤੇ ਤੇਰੀ ਜ਼ਿੰਦਗੀ 'ਚ ਸਹਿਜ ਨਹੀਂ ਆਉਣ ਦੇਂਦੀ। ਵੇਖੋ ਗੁਰਬਾਣੀ ਦੀਆਂ ਹੋਰ ਤੁਕਾਂ :

*(1) ਮਨਿ ਤਨਿ ਲਾਗੈ ਹੋਇ ਕੈ ਮੀਠੀ ॥*
*ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥* *(ਪੰਨਾ ੩੯੨)*

*(2) ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥*
*ਗੁਰਿ ਕਹਿਆ ਇਹ ਝੂਠੀ ਧੋਹੀ ॥* *(ਪੰਨਾ ੧੩੪੭)*

ਤੁਕ ਨੰ: 3, ਐਸੇ ਕਈ ਲੋਕਾਂ ਦਾ ਅਨੁਭਵ ਹੈ ਜਿਨ੍ਹਾਂ ਨੂੰ ਮੈਂ ਨਿਜੀ ਤੌਰ ਤੇ ਜਾਣਦਾ ਹਾਂ ਤੇ ਮੰਨਦਾ ਹਾਂ ਕਿ ਕਨਿਕ (ਦੁਨਿਆਵੀ ਪਦਾਰਥ) ਤੇ ਕਾਮਨੀ ਦੀ ਕਮਜ਼ੋਰੀ ਸਾਡੇ ਪ੍ਰਭੂ ਪਿਆਰ ਵਿਚ ਅਸਲ ਰੁਕਾਵਟ ਹੈ। ਅਸੀਂ ਵੇਖਦੇ ਹਾਂ ਕਿ ਸੋਨਾ ਤੇ ਕਾਮਨੀ ਦੋਵੇਂ—ਜੋ ਬੜੇ ਸੁਹਣੇ ਦਿਸਦੇ ਹਨ, ਸਾਨੂੰ ਖਿਨ ਵਿਚ ਛਡ ਜਾਂਦੇ ਹਨ ਬਗੈਰ ਕਿਸੇ ਪੂਰਬ ਸੂਚਨਾ ਦੇ। ਗੁਰੂ ਸਾਹਿਬ ਸਾਨੂੰ ਸੰਨਿਆਸੀ ਨਹੀਂ ਬਨਾਣਾ ਚਾਹੁੰਦੇ ਪਰ ਇਹ ਚਾਹੁੰਦੇ ਹਨ, ਸਾਨੂੰ ਯਾਦ ਰਹੇ ਕਿ ਪ੍ਰਭੂ ਦੇ ਨਾਮ ਬਗੈਰ ਸਾਡੀਆਂ ਸਾਰੀਆਂ ਰਿਸ਼ਤੇਦਾਰੀਆਂ ਝੂਠੀਆਂ ਹਨ। ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ ਵਿਚ ਸਪਸ਼ਟ ਆਦੇਸ਼ ਹੈ ਕਿ ਅਸੀਂ ਦੁਨੀਆਂ ਦੇ ਸਾਰੇ ਸੁਖ-ਆਰਾਮ-ਖੁਸ਼ੀਆਂ ਮਾਣ ਸਕਦੇ ਹਾਂ, ਬਸ਼ਰਤੇ ਇਹ ਯਾਦ ਰਹੇ ਹਰ ਵਕਤ ਕਿ ਇਹ ਸਾਰਾ ਕੁਝ ਪ੍ਰਭੂ ਦੀ ਕਿਰਪਾ ਸਦਕਾ ਹੈ, ਇਸ ਲਈ ਹਰ ਪਲ ਉਸ ਦਾਤੇ ਨੂੰ ਮਨ ਵਿਚ ਵਸਾ ਕੇ ਉਸ ਦਾ ਸ਼ੁਕਰਾਨਾ ਕਰਨਾ ਹੈ। ਫਿਰ ਕਨਿਕ ਤੇ ਕਾਮਨੀ ਨਾਲ ਵਰਤਦਿਆਂ ਵੀ ਅਸੀਂ ਇਨ੍ਹਾਂ ਨਾਲ ਬਧੇ ਨਹੀਂ ਜਾਵਾਂਗੇ। ਗੁਰੂ ਸਾਹਿਬ ਨੇ ਸਾਨੂੰ ਵਾਰਨਿੰਗ ਦਿਤੀ ਸੀ :

*"ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥"* *(ਪੰਨਾ ੪੬੮)*

ਜਦੋਂ ਅਸੀਂ ਇੰਦ੍ਰੀ ਰਸਾਂ ਦੇ ਪ੍ਰੇਰੇ, ਜਿਵੇਂ ਕਿ ਗੁਰੂ ਸਾਹਿਬ ਨੇ ਚੌਥੀ ਤੁਕ ਵਿਚ ਦਰਸਾਇਆ ਹੈ, ਜ਼ਹਿਰੀਲੀ ਮਾਇਆ ਵਿਚ ਫਸ ਜਾਂਦੇ ਹਾਂ, ਤਾਂ ਇਸ ਅਗੇ ਲਾਚਾਰ ਹੋ ਜਾਂਦੇ ਹਾਂ। ਪੰਜਵੀ ਤੁਕ ਸਾਡੀ ਭੈੜੀ ਹਾਲਤ ਦਸਦੀ ਹੈ ਕਿ ਕਿਵੇਂ ਅਸੀਂ ਤਿਨਕਿਆਂ ਦੇ ਮਕਾਨ ਅੰਦਰ ਅਗ ਬਾਲ ਕੇ ਬੈਠੇ ਹਾਂ, ਪਰ ਸੋਚਦੇ ਹਾਂ ਕਿ ਬੜੇ ਸੁਖੀ ਹਾਂ, ਨਾਲ

ਆਕੜ ਕਰਦੇ ਹਾਂ (ਛੇਵੀਂ ਤੁਕ) ਕਿ ਅਸੀਂ ਕਿਤਨੇ ਮਹਾਨ ਹਾਂ। ਸਚਾਈ ਇਹ ਹੈ, ਜੋ ਗੁਰੂ ਸਾਹਿਬ ਸਤਵੀਂ ਤੁਕ ਵਿਚ ਖੋਲ੍ਹਦੇ ਹਨ, ਕਿ ਪੰਜ ਚੋਰ ਸਾਨੂੰ ਕੇਸਾਂ ਤੋਂ ਪਕੜ ਕੇ ਧਰੀਕ ਰਹੇ ਹਨ, ਪਰ ਅਸੀਂ ਉਨ੍ਹਾਂ ਅਗੇ ਲਾਚਾਰ ਹਾਂ, ਕੁਝ ਨਹੀਂ ਕਰ ਸਕਦੇ।

ਆਉ, ਜ਼ਰਾ ਗਹੁ ਨਾਲ ਅਠਵੀਂ ਤੋਂ ਦਸਵੀਂ ਤੁਕ ਵਿਚਾਰੀਏ। ਅਠਵੀਂ ਤੁਕ ਸਾਡੀ ਮੂਰਖਤਾ ਦਰਸਾਂਦੀ ਹੈ, ਅਸੀਂ ਗੁਰੂ ਬਚਨਾਂ ਦੀ ਸਚਾਈ ਹਰ ਪਾਸੇ ਵੇਖਦੇ ਹਾਂ, ਆਪਣੀ ਜ਼ਿੰਦਗੀ ਵਿਚ ਵੀ, ਪਰ ਅਗਿਆਨਤਾ ਦੇ ਅੰਧਪੁਣੇ ਵਿਚ ਇਸ ਜੀਵਨ ਦੀ ਭ੍ਰਿਸ਼ਟਤਾ ਨੂੰ ਨਹੀਂ ਪਛਾਣ ਪਾਂਦੇ ਤੇ ਮਸਤ ਰਹਿੰਦੇ ਹਾਂ ਮਾਇਆ ਦੀ ਖੁਮਾਰੀ ਅੰਦਰ ਕਿ ਸਭ ਕੁਛ ਠੀਕ-ਠਾਕ ਚਲ ਰਿਹਾ ਹੈ। ਨੌਵੀਂ ਤੁਕ ਵਿਚ ਗੁਰੂ ਸਾਹਿਬ ਸਾਡੀ ਹਾਲਤ ਦੀ ਤੁਲਨਾ ਸੁੰਦਰ ਤਰੀਕੇ ਨਾਲ ਉਨ੍ਹਾਂ ਪੰਛੀਆਂ ਨਾਲ ਕਰਦੇ ਹਨ ਜੋ ਚੋਗ ਦੇ ਲਾਲਚ ਅੰਦਰ ਸ਼ਿਕਾਰੀ ਦੇ ਵਿਛਾਏ ਜਾਲ ਵਿਚ ਫਸ ਜਾਂਦੇ ਹਨ। ਪੰਛੀਆਂ ਵਾਂਗ ਅਸੀਂ ਵੀ ਆਪਣੀ ਅਗਿਆਨਤਾ ਕਾਰਨ ਮਾਇਆ ਦੇ ਜਾਲ ਵਿਚ ਵਾਰ-ਵਾਰ ਫਸ ਜਾਂਦੇ ਹਾਂ, ਉਪਰੋਂ ਕਰਮਕਾਂਡ ਕਰ-ਕਰਕੇ ਧਾਰਮਿਕ ਹੋਣ ਦਾ ਭੁਲੇਖਾ ਵੀ ਪਾਈ ਰਖਦੇ ਹਾਂ, ਪਰ ਸਾਰਾ ਕੁਛ ਗੁਰੂ ਹੁਕਮਾਂ ਦੇ ਉਲਟ ਕਰਦੇ ਹਾਂ। ਸੁਖਮਨੀ ਸਾਹਿਬ ਵਿਚ ਗੁਰੂ ਸਾਹਿਬ ਆਖਦੇ ਹਨ :

*"ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥"*

*(ਪੰਨਾ ੨੬੭)*

ਸਾਡੇ ਕੂੜਪੁਣੇ ਦਾ ਹਾਲ ਇਹ ਹੈ ਕਿ ਜਿਵੇਂ ਪੰਛੀ ਰਟਦਾ ਵੀ ਰਹਿੰਦਾ ਹੈ—ਸ਼ਿਕਾਰੀ ਆਏਗਾ, ਜਾਲ ਵਿਛਾਏਗਾ, ਲੋਭ ਸੇ ਦਾਨੇ ਮੇਂ ਫਸਨਾ ਨਹੀਂ—ਤੇ ਫਸੀ ਵੀ ਜਾਂਦਾ ਹੈ, ਤਿਵੇਂ ਹੀ ਅਸੀਂ ਵੀ ਸੁਖਮਨੀ ਸਾਹਿਬ ਦਾ ਘੋਟਾ ਵੀ ਲਾਈ ਜਾਂਦੇ ਹਾਂ (ਕਰਤੂਤਿ ਪਸੂ ਕੀ ਮਾਨਸ ਜਾਤਿ) ਤੇ ਮਾਇਆ ਵਿਚ ਫਸ ਕੇ ਕਰਤੂਤਾਂ ਨਿਰੀਆਂ ਪਸ਼ੂਆਂ ਵਰਗੀਆਂ ਕਰਦੇ ਰਹਿੰਦੇ ਹਾਂ।

ਸਾਰੇ ਸ਼ਬਦ ਦਾ ਆਸ਼ਾਵਾਦੀ ਪਖ ਆਖਰੀ ਤੁਕ ਵਿਚ ਸਾਹਮਣੇ ਆਉਂਦਾ ਹੈ—ਸਾਡੀਆਂ ਤਮਾਮ ਨਲਾਇਕੀਆਂ ਦੇ ਬਾਵਜੂਦ ਸਮਰਥ ਗੁਰੂ ਸਾਡੇ ਸਾਰੇ ਬੰਧਨ ਕਟ ਸਕਦੇ ਹਨ ਜੇ ਅਸੀਂ ਪੂਰੀ ਲਾਚਾਰੀ ਨਾਲ ਉਸ ਅੱਗੇ ਢਹਿ ਪਈਏ, ਹਰ ਵਕਤ ਪ੍ਰਭੂ ਨੂੰ ਯਾਦ ਰਖੀਏ ਤੇ ਗੁਰੂ ਹੁਕਮਾਂ ਤੇ ਜੀਵਨ ਢਾਲੀਏ।

ਇਹ ਸਿਖਿਆ ਇਕ ਵਾਰ ਫੇਰ ਮੈਨੂੰ ਗੁਰੂ ਨਾਨਕ ਦੇਵ ਜੀ ਦੇ ਜਪੁਜੀ ਸਾਹਿਬ ਦੀ ਯਾਦ ਕਰਾਂਦੀ ਹੈ ਕਿ ਅੰਮ੍ਰਿਤ ਵੇਲੇ ਪ੍ਰਭੂ ਦੀ ਵਡਿਆਈ ਵਿਚਾਰਨ ਨਾਲ ਅਸੀਂ ਪ੍ਰਭੂ ਦਰਬਾਰ ਦੇ ਦਰਸ਼ਨ ਕਰਨ ਤੇ ਪ੍ਰਭੂ ਦਾ ਪਿਆਰ ਪਾਉਣ ਦੇ ਹਕਦਾਰ ਬਣ ਜਾਂਦੇ ਹਾਂ।

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥*

ਇਹ ਜੁਆਬ ਹੈ ਇਸ ਦਾ :

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥* *(ਪੰਨਾ ੨)*

(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)

* * *



ਤਪੋਵਨ, ਅਮਰਾਵਤੀ ਵਿਖੇ ਸ. ਭਗਵੰਤ ਸਿੰਘ ਦਲਾਵਰੀ ਰੋਗੀਆਂ ਦੀ ਮਲ੍ਹਮ ਪੱਟੀ ਕਰਦੇ ਹੋਏ।

# ਗੁਰਦੁਆਰਾ ਬੰਗਲਾ ਸਾਹਿਬ (ਨਵੀਂ ਦਿੱਲੀ) ਦੇ ਜੋੜਾ-ਘਰ ਵਿਚ ਬੈਕੁੰਠ ਦਾ ਨਜ਼ਾਰਾ

ਮੈਂ ਕਈ ਵਾਰ ਸੋਚਦਾ ਹਾਂ ਕਿ ਗੁਰਦੁਆਰਿਆਂ ਵਿਚ ਪ੍ਰਧਾਨ ਤੇ ਸਕੱਤਰ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ, ਦੁਨੀਆਵੀ ਮਾਣ ਦੇ ਚਾਹਵਾਨ ਬੰਦਿਆਂ ਨੂੰ ਸਿਰੋਪੇ ਕਿਉਂ ਦੇਂਦੇ ਹਨ ? 30 ਸਾਲ ਪਹਿਲਾਂ ਇਕ ਵਾਰ ਹਜ਼ੂਰ ਸਾਹਿਬ ਵਿਚ ਜਦੋਂ ਗੁਰੂ ਸਾਹਿਬ ਦੇ ਪਵਿਤਰ ਰਮਾਲਿਆਂ ਦਾ ਸਿਰੋਪਾ ਕਿਸੇ ਅਨਜਾਣ ਬੰਦੇ ਨੂੰ ਦੇਂਦਿਆਂ ਵੇਖਿਆ ਤਾਂ ਮੇਰਾ ਮਨ ਪ੍ਰੇਮ ਨਾਲ ਪੁਛਣ ਤੇ ਮਜਬੂਰ ਹੋਇਆ, "ਤੁਸੀਂ ਕਿਸ ਖੇਤਰ ਵਿਚ ਗੁਰੂ ਦਾ ਕੰਮ ਕਰਕੇ ਇਸ ਸਨਮਾਨ ਦੇ ਕਾਬਿਲ ਬਣੇ ਹੋ ?" ਉਨ੍ਹਾਂ ਬੜੀ ਨਿਮਰਤਾ ਤੇ ਪਿਆਰ ਨਾਲ ਥੋੜ੍ਹੀ ਜਿਹੀ ਸ਼ਰਮ ਨਾਲ ਕਿਹਾ, "ਮੈਨੂੰ ਵੀ ਹਾਸਾ ਆਉਂਦਾ ਹੈ, ਗੁਰਦੁਆਰਾ ਸਾਹਿਬ ਦਾ ਮੈਨੇਜਰ ਮੇਰੇ ਪਿੰਡ ਦੇ ਇਕ ਬੰਦੇ ਨੂੰ ਜਾਣਦਾ ਹੈ, ਜਿਸ ਮੇਰੇ ਬਾਰੇ ਇਨ੍ਹਾਂ ਨੂੰ ਲਿਖਿਆ ਸੀ।" ਮੈਂ ਹਸਿਆ ਵੀ ਤੇ ਰੋਇਆ ਵੀ। ਹਸਿਆ ਇਸ ਲਈ ਕਿ ਮੈਂ ਹਮੇਸ਼ਾਂ ਇਹ ਯਕੀਨ ਕਰਦਾ ਆ ਰਿਹਾ ਹਾਂ ਕਿ ਸਿੱਖ ਦਾ ਸਿਰੋਪਾ ਜਾਂ ਤੇ ਸਾਧਸੰਗਤ ਦੀ ਚਰਨ-ਧੂੜ ਹੈ ਤੇ ਜਾਂ ਫਿਰ ਗੁਰੂ ਦੀ ਬਖਸ਼ਿਸ਼ ਨਾਲ ਆਰਿਆਂ ਨਾਲ ਚਿਰਾਏ ਜਾਣ ਦੀ ਅਸੀਸ, ਚਰਖੜੀਆਂ ਤੇ ਚੜ੍ਹ ਜਾਣ ਦਾ ਗੌਰਵ ਤੇ ਦੇਗਾਂ ਵਿਚ ਉਬਾਲੇ ਜਾਣ ਦੀ ਰੀਝ। ਕਦੇ-ਕਦੇ ਇਹ ਵੀ ਸੋਚਦਾ ਹਾਂ ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ, ਤੇ ਹਜ਼ੂਰੀ ਵਿਚੋਂ ਨਿਕਲੀ ਗੁਲਾਮੀ ਮਿਲ ਜਾਏ ਉਸ ਨੂੰ ਕਿਹੜੇ ਸਰੋਪੇ ਦੀ ਲੋੜ ਹੈ। ਫਿਰ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਆਪਸ ਵਿਚ ਲੜਾਈਆਂ ਕਰਨ ਵਾਲੇ ਪ੍ਰਧਾਨ ਤੇ ਸਕੱਤਰ ਤੇ ਸ਼ਰਾਬਾਂ ਪੀ-ਪਿਲਾ ਕੇ ਕੁਰਸੀਆਂ ਕਾਬਜ਼ ਕਰਨ ਵਾਲੇ ਬੰਦੇ ਕਦੇ ਕਹਿ ਸਕਦੇ ਹਨ, "ਗੁਰੂ ਦੀ ਬਖਸ਼ਿਸ਼ ਇਹ ਸਰੋਪਾ ਗੁਰੂ ਸਾਹਿਬ ਵਲੋਂ ਇਹ ਪ੍ਰਧਾਨ ਸਾਹਿਬ ਦੇਣਗੇ", ਅਤੇ ਕੀ ਕੋਈ ਸਿੱਖ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਵਾਸ-ਸਵਾਸ ਬਹਿਣ ਵਾਲਾ, ਕਦੇ ਖਿਆਲ ਕਰ ਸਕਦਾ ਹੈ ਕਿ ਇਹ ਪ੍ਰਧਾਨ ਜਾਂ ਸਕੱਤਰ, ਗੁਰੂ ਗ੍ਰੰਥ ਸਾਹਿਬ ਦੀ ਨਜ਼ਰੇ-ਇਨਾਇਤ ਦਾ substitute ਹੋ ਸਕਦਾ ਹੈ। **ਮੈਂ ਤਾਂ ਸਮਝਦਾ ਹਾਂ ਕਿ ਸਰੋਪਾ ਲੈਣ ਤੇ ਦੇਣ ਵਾਲਾ ਆਪਣੇ ਆਪ ਨੂੰ ਗੁਰੂ ਦੀਆਂ ਨਜ਼ਰਾਂ ਵਿਚ belittle ਕਰ ਲੈਂਦਾ ਹੈ।**

ਅਜ ਮੇਰਾ ਮਨ ਪੂਰੀ ਤਰ੍ਹਾਂ ਰੀਝ ਕੇ ਗੁਰੂ ਤੋਂ ਸਦਕੇ ਜਾਂਦਾ ਰਿਹਾ ਜਦ ਮੈਂ ਇਕ 70 ਸਾਲ ਦੇ ਬੁਢੇ ਸਿੱਖ ਨੂੰ ਜੋੜਾਘਰ ਵਿਚ ਨਚਦਿਆਂ ਦੇਖਿਆ। ਉਹ ਹੌਲੀ-ਹੌਲੀ ਗੁਨਗੁਨਾ ਰਿਹਾ ਸੀ ਤੇ ਤਾਲ ਨਾਲ ਪੈਰ ਥਿਰਕਾ ਰਿਹਾ ਸੀ, *"ਇਹੁ ਮਨੁ ਨਾਚੈ ਸਤਿਗੁਰ ਆਗੈ" (ਪੰਨਾ 834)*, ਸੰਗਤਾਂ ਦੀ ਭੀੜ ਸੀ, ਜੋੜਾਘਰ ਵਿਚ ਸੇਵਾਦਾਰਾਂ ਦੀ ਵੀ ਲਾਈਨ ਲਗੀ ਹੋਈ ਸੀ। ਕੰਨਾਂ ਵਿਚ ਗੁਰਬਾਣੀ ਦੀ ਅਪੀਲ, ਇਉਂ ਜਾਪਦਾ ਸੀ, ਪੂਰੀ ਹੁੱਬ ਕੇ ਅੰਦਰ ਵਾੜ ਰਿਹਾ ਹੋਵੇ, ਹਥਾਂ ਵਿਚ ਸਾਧਸੰਗਤ ਦੇ ਜੋੜਿਆਂ ਨੂੰ ਇੰਜ ਝਪਟਦਾ ਸੀ

ਜਿਵੇਂ aggressive salesman ਅਗੇ ਹੋ-ਹੋ ਕੇ ਕਹਿੰਦਾ ਹੈ, ਇਧਰ ਆਉ, ਇਧਰ ਆਉ। ਕਈ ਸ਼ਬਦ ਇਕ ਘੰਟੇ ਵਿਚ ਪੜ੍ਹੇ ਗਏ, ਮੇਰੇ ਕੰਨਾਂ ਨੇ ਸੁਣੇ, ਪਰ ਉਸ ਸਿੱਖ ਦੇ ਹਿਰਦੇ ਵਿਚ ਇੰਜ ਵਸ ਰਹੇ ਸਨ ਜਿਵੇਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਕਹਿੰਦਾ ਹੈ *"ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ" (ਪੰਨਾ ੧੦੯੨)* ਉਸ ਸਿੱਖ ਦੀ ਅਖਾਂ ਦੀ ਮਸਤੀ ਚੋਂ, ਮਨ ਦੇ ਟਿਕਾਅ ਤੋਂ, ਹੋਠਾਂ ਦੀ ਮੁਸਕਰਾਹਟ ਤੋਂ ਇੰਜ ਜਾਪਦਾ ਸੀ ਕਿ ਉਸ ਅੰਦਰ ਸਚਮੁਚ ਝਿਮਝਿਮ ਅੰਮ੍ਰਿਤ ਵਰਸ ਰਿਹਾ ਹੋਵੇ ਤੇ ਉਸ ਦਾ ਮਨ ਸ਼ਬਦ ਦੀ ਵੀਚਾਰ ਦੁਆਰਾ ਉਹ ਅੰਮ੍ਰਿਤ ਪੀ ਰਿਹਾ ਹੋਵੇ। ਜੇ ਮੈਂ ਸਾਰੇ ਸ਼ਬਦਾਂ ਦੀਆਂ ਗੱਲਾਂ ਲਿਖਾਂ ਤਾਂ ਇਕ ਕਿਤਾਬ ਬਣ ਜਾਏਗੀ। ਪਰ, ਇਕੋ ਸ਼ਬਦ ਨੇ ਐਸਾ ਰੰਗ ਚਾੜ੍ਹਿਆ ਕਿ ਉਸ ਦਾ ਲਾਲ ਰੰਗ ਮੈਨੂੰ ਵੀ ਰੰਗਤ ਦੇਣ ਲੱਗਾ। ਇੰਜ ਜਾਪਿਆ ਕਿ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੇਂ ਅੱਜ ਫੈਸਲਾ ਕਰ ਲਿਆ ਹੋਵੇ ਕਿ ਜੇ ਕੋਈ ਸਿੱਖ ਗੁਰੂ ਦੀ ਸੰਗਤ ਦੀ ਚਰਨ-ਧੂੜ ਨੂੰ ਹੀ ਸਰੋਪਾ ਸਮਝਦਾ ਹੈ ਤਾਂ ਆਪ ਗੁਰੂ ਆ ਕੇ ਪਹਿਲਾਂ ਜੋੜਾ ਘਰ ਨੂੰ ਬੈਕੁੰਠ ਬਣਾ ਦੇਵੇ ਤੇ ਉਸ ਬੈਕੁੰਠ ਵਿਚ ਸਿੱਖ ਨੂੰ ਸੰਗਤ ਦੀ ਚਰਨ-ਧੂੜ ਨਾਲ ਸਨਮਾਨਤ ਕਰੇ। ਸ਼ਬਦ ਪੂਰੀ ਤਰ੍ਹਾਂ ਇਸ ਬੈਕੁੰਠ ਦਾ ਪ੍ਰਤੀਕ ਸੀ ਤੇ ਸੰਗਤ ਦੀ ਚਰਨ-ਧੂੜ ਪੂਰੀ ਤਰ੍ਹਾਂ ਉਸ 70 ਸਾਲ ਦੇ ਬੁਢੇ ਸਿੱਖ ਦਾ ਸਰੋਪਾ ਸੀ। ਸਾਰਾ ਸ਼ਬਦ ਤਾਂ ਬਾਅਦ ਵਿਚ ਵਿਚਾਰਾਂਗੇ, ਅਜੇ ਦੋ ਤੁਕਾਂ ਹੀ ਮੇਰੀ ਇਸ ਸਮਝ ਦਾ ਸੰਕੇਤ ਦੇਂਦੀਆਂ ਹਨ :

*(ੳ) ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥ (ਪੰਨਾ ੭੪੯)*

—ਜੋੜਾ ਘਰ ਜਿਸ ਵਿਚ loudspeaker ਰਾਹੀਂ ਬੜੇ ਪਿਆਰ ਨਾਲ ਰਾਗੀ ਸਿੰਘ ਗਾ ਰਹੇ ਸਨ ਤੇ ਉਹ ਸਿੱਖ ਰੀਝ ਨਾਲ ਉਸ ਬੈਕੁੰਠ ਨੂੰ ਮਹਿਸੂਸ ਕਰ ਰਿਹਾ ਸੀ।

*(ਅ) ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥*

ਹੈ ਨਾ ਨਕਸ਼ਾ *"ਰੰਗਿ ਰੰਗੀ ਮੇਰੇ ਤਨ ਕੀ ਚੋਲੀ" (ਪੰਨਾ ੮੨੨)* ਦਾ ? ਅੱਖਾਂ ਵਿਚ ਗੁਰਸਿੱਖਾਂ ਦੀ ਚਰਨ-ਧੂੜ ਦੀ ਰਹਿਮਤ, ਕੰਨਾਂ ਵਿਚ ਗੁਰਸ਼ਬਦ ਦੀ ਵੀਚਾਰ ਚੋਂ ਨਿਕਲਿਆ ਅੰਮ੍ਰਿਤ ਰਸ, ਜ਼ਬਾਨ ਅਤੇ ਹਿਰਦੇ ਵਿਚ ਉਸ ਰਸ ਦਾ ਰੰਗਰਲੀਆਂ ਬਣਾ ਕੇ ਮਾਨਣਾ, —ਪੂਰੀ ਤਰ੍ਹਾਂ ਬੈਕੁੰਠ ਦਾ ਰਸ ਆ ਰਿਹਾ ਸੀ।

ਇਤਨੀ ਦੇਰ ਨੂੰ ਮੇਰੇ ਪਿਛੇ ਇਕ ਹਲਚਲ ਦੀ ਅਵਾਜ਼ ਆਈ। ਉਸ ਬੁਢੇ ਗੁਰਸਿੱਖ ਨੂੰ ਇਕ ਹੋਰ ਬੁਢਾ ਸਿੱਖ ਕਹਿ ਰਿਹਾ ਸੀ, ਤੁਸੀਂ ਇਤਨੀ ਛੋਟੀ ਦਸਤਾਰ (ਪਟਕਾ) ਕਿਉਂ ਪਾਈ ਹੈ ? ਕੀ ਪਗੜੀ ਬੰਨ੍ਹਣੀ ਨਹੀਂ ਆਉਂਦੀ ? ਤੁਸੀਂ ਇਹ ਲਿਖਿਆ ਦੇਖਿਆ ਨਹੀਂ ਕਿ ਪਟਕਾ ਬੰਨਣ ਵਾਲੇ ਨੂੰ ਸੇਵਾ ਕਰਨ ਦੀ ਇਜਾਜ਼ਤ ਨਹੀਂ। ਉਹ ਮਸਤ ਮਲੰਗ ਮੁਸਕਰਾਨ ਲਗ ਪਇਆ ਤੇ ਹਥ ਜੋੜ ਕੇ ਕਹਿਣ ਲੱਗਾ, ਮੈਨੂੰ ਤਾਂ ਸਮਝ ਨਹੀਂ ਤੇ ਫਿਰ ਉਸ ਕੰਨ ਪਕੜ ਲਏ, ਝੁਕ ਕੇ ਕਹਿਣ ਲੱਗਾ, ਮਾਫੀ ਦੇ ਦਿਉ। ਮੁੜ ਕੇ ਮੈਂ ਤਕਿਆ ਤਾਂ ਉਹ ਬੁੱਢਾ ਪੂਰੀ ਤਰ੍ਹਾਂ ਪਹਿਲਾਂ ਵਾਲੀ ਮਸਤੀ ਵਿਚ ਸੀ, ਪਰ ਉਸ ਤੇ ਕਿੰਤੂ ਕਰਨ ਵਾਲਾ ਭੌਂਥਲਾ ਗਿਆ ਸੀ। ਮੈਨੂੰ ਯਾਦ ਹੈ, ਮੈਂ ਇਕ ਵਾਰ ਸੋਚਿਆ ਸੀ ਕਿ ਗੁਰਦੁਆਰਾ ਬੰਗਲਾ ਸਾਹਿਬ ਦੇ ਜੋੜਾ ਘਰ ਵਿਚ ਅਸਲੀਅਤ ਵਿਚ ਦੇਖੀ ਜਾ ਸਕਦੀ ਹੈ manifestation ਹੇਠਲੀਆਂ ਤੁਕਾਂ ਦੀ :

*"ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥" (ਪੰਨਾ ੫੧੭)*

ਜਦੋਂ ਸਿੱਖ ਇਕ ਮਨ ਇਕ ਚਿਤ, ਜੋੜਾ ਘਰ ਵਿਚ ਆਪਣੇ ਪ੍ਰਭੂ ਦੀ ਆਰਾਧਨਾ ਕਰਦਿਆਂ, ਸਾਧਸੰਗਤ ਦੇ ਜੋੜਿਆਂ ਨੂੰ ਚਾਅ ਨਾਲ ਸੰਭਾਲਦਾ ਹੈ, ਤਾਂ ਉਸ ਦੇ ਨੇਤਰਾਂ ਵਿਚ ਗੁਰੂ ਦੇ ਦਰਸ਼ਨਾਂ ਦੀ feeling ਹੁੰਦੀ ਹੈ, ਰਸਨਾ ਨਾਲ ਤਾਂ ਪ੍ਰੇਮ ਰਸ ਵਿਚ ਵਾਹਿਗੁਰੂ, ਵਾਹਿਗੁਰੂ ਕਰ ਹੀ ਰਿਹਾ ਹੁੰਦਾ ਹੈ, ਨਾਲ ਹੀ ਕੰਨਾਂ ਵਿਚ ਗੁਰਬਾਣੀ ਦਾ ਮਹਾਂਰਸ ਪ੍ਰੇਮ ਪ੍ਰਗਟ ਕਰੀ ਜਾਂਦਾ ਹੈ। ਉਸ 70 ਸਾਲ ਦੇ ਬੁਢੇ ਨੂੰ ਵੇਖ ਅਜ ਇਉਂ ਲਗਣ ਲਗਾ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਲਫ਼ਜ਼ਾਂ ਦਾ ਘੜਿਆ ਹੋਇਆ ਹੀ ਉਹ ਇਨਸਾਨ ਹੈ।

ਮੈਂ ਵੀ ਉਸ ਦੀ ਮਸਤੀ ਵਿਚ ਲੇਬੂ-ਪੇਬੂ ਹੋ ਗਿਆ ਤੇ ਇੰਜ ਜਾਪਿਆ ਕਿ ਜਿਉਂ-ਜਿਉਂ ਪੂਰਾ ਸ਼ਬਦ—*"ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ" (ਪੰਨਾ ੭੪੯)* ਪੜ੍ਹਿਆ ਗਿਆ ਸਾਰੇ ਦਾ ਸਾਰਾ ਜੋੜਾ ਘਰ ਸ਼ਬਦ ਦਾ ਪ੍ਰਤੀਕ ਬਣਦਾ ਹੋਇਆ, ਪੂਰਨ ਸ਼ੀਤਲਤਾ ਵਾਲਾ ਬੈਕੁੰਠ ਬਣ ਗਿਆ। ਉਸ ਗੁਰਸਿੱਖ ਦੀ ਮਸਤੀ ਵੇਖ ਕੇ, ਜੋ ਦੂਜੇ ਬੰਦੇ ਦੇ ਕਿੰਤੂ ਕਰਨ ਦੇ ਬਾਵਜੂਦ ਹਲਕੀ ਨਹੀਂ ਸੀ ਹੋਈ ਇਹ ਮਹਿਸੂਸ ਹੋਣ ਲਗਾ ਕਿ ਸਾਰਾ ਸ਼ਬਦ ਹੀ ਉਸਤੇ ਢੁਕਦਾ ਹੈ। ਇਉਂ ਜਾਪਿਆ ਉਹ ਆਪਣੇ ਪ੍ਰਭੂ ਪ੍ਰਮੇਸ਼ਰ ਸਤਿਗੁਰੂ ਨੂੰ ਸਭ ਕੁਝ ਅਰਪਣ ਕਰਕੇ ਮੰਨਦਾ ਹੈ ਕਿ ਪ੍ਰਭੂ ਹੀ ਸਭ ਕੁਛ ਕਰਣਹਾਰ ਹੈ ਤੇ ਪਿਆਰ ਨਾਲ ਚਰਨ-ਧੂੜ ਲੈ ਕੇ ਪ੍ਰਭੂ ਦੇ ਦਰਸ਼ਨ ਕਰੀ ਜਾ ਰਿਹਾ ਹੈ, ਨਾਲੇ ਰਜ਼ਾ ਵਿਚ ਰਾਜ਼ੀ ਹੈ, "ਮੇਰੇ ਰਾਮਰਾਇ ਜੀ, ਤੁਸੀਂ ਜਿਵੇਂ ਰਖੋ ਮੈਂ ਖੁਸ਼ ਹਾਂ, ਜੇ ਆਪ ਨੂੰ ਚੰਗਾ ਲਗੇ ਤਾਂ ਨਾਮ ਜਪਾਈ ਚਲੋ ਤੇ ਆਪ ਦਾ ਦਿਤਾ ਹੋਇਆ ਨਾਮ ਰਸ ਦਾ ਸੁਖ ਮਾਣੀ ਜਾਵਾਂ। ਦਿਸ ਰਿਹਾ ਹੈ ਕਿ ਇਸ ਸੇਵਾ ਵਿਚੋਂ ਹੀ ਦੁਨੀਆਂ ਦੇ ਧੰਧਿਆਂ ਤੋਂ ਮੁਕਤੀ, ਜੀਵਨ-ਜਾਚ ਨਿਕਲਦੀ ਹੈ ਜਿਸ ਨੂੰ ਆਪ ਤਰੁੱਠ ਕੇ ਇਹ ਸੇਵਾ ਬਖਸ਼ਦੇ ਹੋ।"

ਮੇਰੇ ਆਪਣੇ ਮਨ ਵਿਚ ਉਹ ਬੈਕੁੰਠ ਬਣ ਗਿਆ ਜਿਸ ਵਿਚ ਰਾਗੀ ਸਿੰਘ ਗਾ ਰਹੇ ਸਨ—*"ਤਹਾ ਬੈਕੁੰਠ, ਜਹ ਕੀਰਤਨ ਤੇਰਾ"*, ਰਾਗੀ ਸਿੰਘਾਂ ਦੇ ਕੀਰਤਨ ਦੀਆਂ ਧੁਨਾਂ ਬੈਕੁੰਠ ਦੀ ਸ਼ੀਤਲਤਾ ਤੇ ਉਸ ਗੁਰਸਿੱਖ ਦੇ ਚੇਹਰੇ ਤੋਂ ਦਿਸਦਾ ਪਿਆਰ ਤੇ ਸ਼ਰਧਾ, ਆਪਣੇ ਆਪ ਦਸ ਰਹੀਆਂ ਸਨ ਕਿ ਗੁਰਦੁਆਰਾ ਬੰਗਲਾ ਸਾਹਿਬ ਦਾ ਜੋੜਾ ਘਰ ਵੀ ਸਵਰਗ ਬਣ ਗਿਆ ਹੈ ਕਿਉਂਕਿ ਕੀਰਤਨ ਦਾ ਰਸ-ਭਿੰਨਾ ਸੁਆਦ ਸਭ ਨੂੰ ਮਸਤ ਕਰ ਰਿਹਾ ਸੀ। ਹੋਰ ਚਾਅ ਚੜ੍ਹਿਆ, ਸਚਮੁਚ ਬੰਦਾ ਜੀਂਵਦਾ ਹੀ ਤਾਂ ਹੈ ਜਦੋਂ ਪ੍ਰਭੂ ਦੀ ਯਾਦ ਵਿਚ ਰਹਿੰਦਾ ਹੈ, ਅਤੇ ਤਨ-ਮਨ ਖਿੜਦਾ ਹੀ ਤਾਂ ਹੈ ਜਦੋਂ ਉਸ ਯਾਦ ਵਿਚ ਆਪਣਾ ਆਪ ਗੁਆ ਦੇਂਦਾ ਹੈ ਤੇ ਫਿਰ ਚੀਖ ਉਠਦਾ ਹੈ, "ਐ ਮੇਰੇ ਦੀਨ ਦਇਆਲ ਸਤਿਗੁਰੂ, ਤੇਰੇ ਚਰਨ ਕਮਲ ਧੋ-ਧੋ ਕੇ ਪੀਵਾਂ, ਇਹੋ ਮੇਰੀ ਰੀਝ ਹੈ ਤੇ ਫਿਰ ਸੰਗਤਾਂ ਦੇ ਜੋੜੇ ਲੈਂਦਿਆਂ exactly ਇਹੋ ਮਹਿਸੂਸ ਕਰਦਾ ਹੈ।

ਮੈਨੂੰ 10 ਅਕਤੂਬਰ 1970 ਦੀ ਯਾਦ ਆ ਗਈ, ਆਪਣਾ ਮਨ ਪਿਘਲ ਗਿਆ, "ਕੈਸਾ ਉਹ ਸਮਾਂ ਸੀ, ਕੈਸੀ ਉਹ ਘੜੀ ਸੀ, ਕੈਸਾ ਉਹ ਦ੍ਰਿਸ਼ ਸੀ, ਕੈਸੀ ਤੇਰੀ ਰਹਿਮਤ

ਸੀ, ਕੈਸੀ ਤੇਰੀ ਗਰੀਬ ਨਿਵਾਜ਼ੀ ਸੀ ਜਿਸਨੂੰ ਯਾਦ ਕਰਕੇ ਹੁਣ ਵੀ ਮੈਂ ਕਹਿੰਦਾ ਹਾਂ,

*"ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ"*

*(ਪੰਨਾ ੭੪੯)*

ਇਸ ਤੋਂ ਵਡਾ ਸਬੂਤ ਹੋਰ ਕੀ ਹੋ ਸਕਦਾ ਸੀ ਕਿ ਨਾਨਕ (ਮਤਲਬ, ਇਸ ਨੀਚ ਪਾਪੀ ਤੇ) ਤੂੰ ਮਿਹਰਵਾਨ ਹੋਇਆ ਤੇ ਪੂਰੇ ਸਤਿਗੁਰੂ ਨਾਲ ਮਿਲਾ ਦਿਤਾ।

ਮੇਰਾ ਜੀ ਕਰਦਾ ਹੈ ਕਿ ਸਾਰੀ ਸਾਧ-ਸੰਗਤ ਦੇ ਚਰਨਾਂ ਵਿਚ ਬੇਨਤੀ ਕਰਾਂ ਕਿ ਜਦੋਂ ਕਿਸੇ ਸੇਵਾ ਵਿਚ ਸ਼ਾਮਲ ਹੋਈਏ ਤਾਂ ਉਹ ਸੇਵਾ ਗੁਰੂ ਦੀ ਹਜ਼ੂਰੀ ਵਿਚ ਕਰੀਏ। ਸੇਵਾ ਕਰਦਿਆਂ ਗਲਾਂ ਕਰਕੇ ਝਖਾਂ ਨਾ ਮਾਰੀਏ। ਹਰਿਮੰਦਰ ਸਾਹਿਬ (ਅੰਮ੍ਰਿਤਸਰ ਵਿਖੇ) ਅੰਮ੍ਰਿਤ ਵੇਲੇ 4 ਵਜੇ ਝਾੜੂ ਮਾਰਦੀਆਂ ਦੋ ਬੀਬੀਆਂ ਵੇਖੀਆਂ, ਪਰ ਗੱਲਾਂ ਇਹ ਕਰ ਰਹੀਆਂ ਸਨ, "ਇਤਨੀ ਜਲਦੀ ਉਹ ਦੁਕਾਨ ਥੋੜ੍ਹੀ ਖੁਲ੍ਹਦੀ ਹੈ, ਨਾਲੇ ਉਸ ਦੁਕਾਨ ਤੇ ਇਹੋ ਜਿਹੀਆਂ ਚੀਜ਼ਾਂ ਮਿਲਦੀਆਂ ਹੀ ਨਹੀਂ। ਮੈਂ ਹਥ ਜੋੜ ਕੇ ਖਲੋ ਗਿਆ ਤੇ ਬੇਨਤੀ ਕੀਤੀ, "ਇਥੇ ਤਾਂ ਸੰਸਾਰ ਨੂੰ ਛਡ ਦਿਉ।" ਯਾਦ ਆਈ, ਸਾਧੂ ਵਾਸਵਾਨੀ ਦੀ ਗੱਲ— ਸਿੰਧ ਦੇ ਕਿਸੇ ਗੁਰਦੁਆਰੇ ਵਿਚ ਝਾੜੂ ਦੇ ਰਹੇ ਸਨ, ਇਕ ਝਾੜੂ ਸੀ, ਇਕ ਬੀਬੀ ਆਈ ਤੇ ਹਥ ਜੋੜ ਕੇ ਕਹਿਣ ਲਗੀ, ਇਹ ਝਾੜੂ ਮੈਨੂੰ ਦੇ ਦਿਉ। ਵਾਸਵਾਨੀ ਜੀ ਹੈਰਾਨ ਹੋਏ, ਉਹਦੇ ਮੂੰਹ ਵਲ ਵੇਖ ਕੇ ਕਹਿਣ ਲਗੇ, "ਲੈ, ਤੂੰ ਲੈ ਲੈ ਬੀਬੀ, ਝਾੜੂ ਤਾਂ ਅੰਦਰ ਮਾਰਨਾ ਸੀ, ਤੂੰ ਫਰਸ਼ ਤੇ ਮਾਰਨਾ ਚਾਹੁੰਦੀ ਹੈਂ।" ਪ੍ਰਭੂ ਕ੍ਰਿਪਾ ਕਰਨ, ਗੁਰ-ਅਸਥਾਨਾਂ ਤੇ ਸਾਨੂੰ ਝਾੜੂ ਮਾਰਦਿਆਂ, ਲੰਗਰ ਪਕਾਦਿਆਂ, ਜੋੜੇ ਝਾੜਦਿਆਂ ਯਾਦ ਰਹੇ ਕਿ ਅਸੀਂ ਆਪਣੇ ਅੰਦਰ ਝਾੜੂ ਮਾਰ ਕੇ ਆਪਣੇ ਵਿਕਾਰਾਂ ਨੂੰ ਕਢਣ ਦੀ ਕੋਸ਼ਿਸ਼ ਤੇ ਅਰਦਾਸ ਕਰ ਰਹੇ ਹਾਂ।

☆ ☆ ☆

### ਖਾਲਸੇ ਦੀ 300ਵੀਂ ਵਰ੍ਹੇਗੰਢ ਤੇ

# ਚੰਡੀਗੜ੍ਹ ਵਿਚ ਆਤਮਰੰਗ

ਵੈਸੇ ਤਾਂ ਮੈਂ ਮਹਾਂਰਾਸ਼ਟਰਾ ਵਿਚ ਰਹਿੰਦਾ ਹਾਂ ਤੇ ਬਹੁਤ ਹੀ ਢਠੇ ਤੇ ਮਾੜੇ ਗਰੀਬ ਕੁਸ਼ਟ ਰੋਗੀਆਂ ਦੇ ਕੋਹੜ ਨੂੰ ਇਸ ਲਈ ਪਿਆਰ ਕਰਦਾ ਹਾਂ ਕਿ ਮੇਰਾ ਅਹੰਕਾਰ ਦਾ ਕੋਹੜ ਦੂਰ ਹੋਵੇ ਪਰ ਵਾਹਿਗੁਰੂ ਕਿਵੇਂ ਮਰਾਠੀ ਲੋਕਾਂ ਦੁਆਰਾ ਗੁਰੂ ਦੀ ਵਡਿਆਈ ਪੰਜਾਬ-ਹਰਿਆਣਾ ਦੇ ਲੋਕਾਂ ਵਿਚ ਪ੍ਰਗਟ ਕਰਦਾ ਹੈ, ਇਹਦੀ ਇਕ ਅਜੀਬ ਮਿਸਾਲ ਜੂਨ ਮਹੀਨੇ ਚੰਡੀਗੜ੍ਹ ਵਿਚ "ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ" ਦੇ ਆਤਮ ਰੰਗ ਚੋਂ ਮਿਲੀ।

ਇਥੇ ਇਕ ਮਹਾਰਾਸ਼ਟਰੀਅਨ ਸੰਤ ਅਡਾਨੇਸ਼ਵਰ ਦਾ ਡੇਰਾ ਹੈ ਅਮਰਾਵਤੀ ਸ਼ਹਿਰ ਵਿਚ, ਤੇ ਇਕ ਹਿੰਦੂ ਜੱਜ ਉਹਨਾਂ ਦੇ ਅਨੁਆਈ ਸਨ। ਹੁਣ ਤਾਂ ਸੰਤ ਸ਼ਰੀਰ ਛੋੜ ਚੁਕੇ ਹਨ ਪਰ ਜਦ ਉਹ ਜ਼ਿੰਦਾ ਸਨ, ਉਥੇ ਜੱਜ ਸਾਹਿਬ ਇਕ ਵਾਰ ਮੈਨੂੰ ਲੈ ਕੇ ਗਏ, ਉਹ ਸੰਤ ਮੌਨਧਾਰੀ ਸਨ, ਕੇਵਲ ਲਿਖ ਕੇ ਜਵਾਬ ਦੇਂਦੇ ਸਨ। ਮੈਂ ਕਈ ਵਾਰ, ਜੱਜ ਦੇ ਕਹਿਣ ਤੇ ਕਿ ਉਹ ਮੇਰੇ ਸਾਰੇ ਦੁਖ, ਸਾਰੀਆਂ ਚਿੰਤਾਵਾਂ ਦੂਰ ਕਰ ਸਕਦੇ ਹਨ, ਕਹਿੰਦਾ ਹੁੰਦਾ ਸਾਂ ਕਿ ਗੁਰੂ ਦੀ ਮਿਹਰ ਹੈ, ਮੈਨੂੰ ਨਾ ਤਾਂ ਕੋਈ ਦੁਖ ਹੈ ਨਾ ਚਿੰਤਾ। ਮੈਂ ਸੰਤ ਜੀ ਨੂੰ ਕਿਹਾ ਕਿ ਮੈਂ ਆਪ ਦਾ ਸਨਮਾਨ ਕਰਦਾ ਹਾਂ ਪਰ ਮੇਰੇ ਕੋਲ ਆਪ ਨੂੰ ਦੇਣ ਜੋਗਾ ਕੁਝ ਵੀ ਨਹੀਂ। ਮੇਰਾ ਇਕੋ-ਇਕ ਦਿਲ ਹੈ ਜੋ ਮੈਂ ਗੁਰੂ ਗ੍ਰੰਥ ਸਾਹਿਬ ਨੂੰ ਵੇਚ ਚੁਕਾ ਹਾਂ ਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਖਾਲਸਾ ਹੋਣ ਦੇ ਨਾਤੇ ਆਪਣੇ ਕੋਹੜੀ ਭੈਣਾਂ-ਭਰਾਵਾਂ ਨਾਲ ਇਕੋ-ਇਕ ਸਿੱਖ ਇੰਜ ਰਹਿੰਦਾ ਹਾਂ ਜਿਵੇਂ ਮੇਰੇ ਆਪਣੇ ਪਰਿਵਾਰ ਦੇ ਲੋਕ ਹੋਣ। ਸੰਤਾਂ ਨੇ ਹਸ ਕੇ ਪਿਆਰ ਨਾਲ ਸਲੇਟ ਤੇ ਲਿਖ ਦਿੱਤਾ :

"ਆਪ ਬਿਲਕੁਲ ਠੀਕ ਕਹਿਤੇ ਹੈਂ।"

ਕਮਾਲ ਇਹ ਹੋਇਆ ਕਿ ਜੱਜ ਸਾਹਿਬ ਤੇ ਸੰਤ ਜੀ ਤੋਂ ਮੈਂ ਚੰਗਾ ਪਿਆਰ ਪਾ ਲਿਆ। ਹੁਣ 20 ਸਾਲ ਹੋ ਗਏ ਹਨ ਤੇ ਜੱਜ ਰਿਟਾਇਰ ਹੋ ਕੇ ਬੰਬਈ ਰਹਿੰਦੇ ਹਨ ਤੇ ਜਦੋਂ ਕੋਈ ਉਥੋਂ ਪੂਰਨਮਾਸ਼ੀ ਵਾਲੇ ਦਿਨ ਸੰਤਾਂ ਦੀ ਸਮਾਧ ਤੇ ਆਉਂਦਾ ਹੈ ਉਸ ਨੂੰ ਕਹਿੰਦੇ ਹਨ—"ਤਪੋਵਨ ਜ਼ਰੂਰ ਜਾਨਾ ਔਰ ਪਾਪਾ ਜੀ ਕੋ ਮਿਲ ਕੇ ਆਨਾ।" ਇਹ ਸਿਲਸਿਲਾ ਕਈ ਸਾਲਾਂ ਤੋਂ ਚਲ ਰਿਹਾ ਹੈ ਤੇ ਗੁਰੂ ਦਾ ਸਰਬ ਸਾਂਝਾ ਪੈਗਾਮ ਸੁਣ ਕੇ ਲੋਕੀ ਨਿਹਾਲ ਹੁੰਦੇ ਹਨ। ਹੁਣ ਕੋਹੜੀਆਂ ਦੇ ਇਲਾਵਾ ਵੀ ਕਈ ਮਰਾਠੀ ਲੋਕ ਅਮਰਾਵਤੀ, ਬੰਬਈ ਤੇ ਮਹਾਰਾਸ਼ਟਰ ਦੇ ਹੋਰ ਸ਼ਹਿਰਾਂ ਵਿਚ ਮੇਰੇ ਬੱਚੇ, ਮੇਰੇ ਭੈਣ-ਭਰਾ, ਰਹਿੰਦੇ ਹਨ ਤੇ ਮੈਂ ਉਨ੍ਹਾਂ ਦੇ ਘਰ ਜਾ ਕੇ ਰਹਿੰਦਾ ਵੀ ਹਾਂ ਤੇ ਪ੍ਰਭੂ ਦੀ ਵਡਿਆਈ ਦੀ ਸਾਂਝੀ-ਵਾਲਤਾ ਵੇਖਦਾ ਤੇ ਮਹਿਸੂਸ ਕਰਦਾ ਹਾਂ।

ਪਰ ਕਿਵੇਂ ਉਹ ਜੱਜ ਸਾਹਿਬ ਚੰਡੀਗੜ੍ਹ ਰੰਗਾਰੰਗ ਅਧਿਆਤਮਕ ਛਾਵਾਂ ਦਾ

ਪ੍ਰੋਗਰਾਮ ਬਣਾ ਗਏ, ਇਹ ਇਕ ਅਜੀਬ ਕਿਸਮ ਦਾ ਦਾਨ ਹੈ ਗੁਰੂ ਗੋਬਿੰਦ ਦੇ ਖਾਲਸੇ ਦੇ 300ਵੇਂ ਸਾਲ ਵਿਚ। ਆਪਣੇ ਇਕ ਮਿਤਰ ਨਾਲ ਉਹ ਚੰਡੀਗੜ੍ਹ ਆਏ ਸਨ ਕੁਝ ਸਮਾਂ ਪਹਿਲਾਂ ਤੇ ਇਕ ਸਤਿਸੰਗ ਵਿਚ ਕਿਸੇ ਸਿੱਖ ਕੋਲੋਂ ਗੁਰਬਾਣੀ ਦਾ ਮਤਲਬ ਪੁਛਿਆ ਸੀ। ਇਸ ਦੇ ਨਾਲ, ਉਨ੍ਹਾਂ ਨੇ ਮਹਾਰਾਸ਼ਟਰ ਵਿਚ ਕੋਹੜੀਆਂ ਨਾਲ ਰਹਿੰਦੇ ਸਿੱਖ ਬਾਰੇ ਜ਼ਿਕਰ ਕੀਤਾ ਤੇ ਉਸ ਪਰਿਵਾਰ ਨੇ ਚੰਡੀਗੜ੍ਹ 8 ਦਿਨਾਂ ਦਾ ਸਵੇਰੇ-ਸ਼ਾਮ ਸਤਿਸੰਗ ਰਚਿਆ। ਗੁਰੂ ਦੀ ਮਤਿ ਨਾਲ, ਜਿਥੇ ਅਸੀਂ ਜਾਂਦੇ ਹਾਂ—ਤੇ ਹਿੰਦੁਸਤਾਨ ਵਿਚ ਕਈ ਥਾਵਾਂ ਤੇ ਘੁੰਮ ਆਏ ਹਾਂ—ਗੁਰੂ ਦੀ ਸਾਂਝੀਵਾਲਤਾ ਦਾ ਪੈਗਾਮ ਦੇਣ ਸਵੇਰੇ 4.30 ਤੋਂ 6 ਵਜੇ ਤਕ ਤੇ ਸ਼ਾਮੀ 6.30 ਤੋਂ 8 ਵਜੇ ਤਕ ਕੀਰਤਨ-ਵੀਚਾਰਾਂ (ਕਿਸੇ ਕਿਸਮ ਦੀ ਭੇਟਾ ਬਗੈਰ) ਕਰਦੇ ਹਾਂ ਮਾਨਵਤਾ ਨੂੰ ਜੋੜਨ ਲਈ, ਪ੍ਰੇਮ ਵਧਾਣ ਲਈ, ਸਭ ਨਾਲ ਗਲਵਕੜੀਆਂ ਪਾਣ ਲਈ ਤੇ ਪ੍ਰਭੂ ਨੂੰ ਸਭ ਦਾ ਮਿਤਰ ਬਨਾਣ ਲਈ। ਜਿਸ ਪਰਿਵਾਰ ਕੋਲ ਅਸੀਂ 10-12 ਬੰਦੇ ਅਠ ਦਿਨ ਠਹਿਰੇ, ਉਥੇ ਸਿੱਖਾਂ ਤੋਂ ਇਲਾਵਾ ਕਈ ਗੈਰ-ਸਿੱਖ ਵੀ ਸਨ, ਪਰ ਇਸ ਸਤਿਸੰਗ ਦੇ ਬੇਅੰਤ ਆਤਮ ਰੰਗ ਵਿਚ ਇਕ ਐਸਾ ਰੰਗ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਆਪਾ ਵਾਰੂ ਤੇ ਸਰਬੰਸਵਾਰੂ ਜ਼ਿੰਦਗੀ ਦੀ ਅਸਲੀਅਤ ਵਾਰ-ਵਾਰ ਦਰਸਾਂਦਾ ਸੀ। ਕਈ ਹਿੰਦੂ ਪਰਿਵਾਰ, ਉਨ੍ਹਾਂ ਦੇ ਜਵਾਨ ਬਚੇ/ਬਚੀਆਂ, ਉਨ੍ਹਾਂ ਦੇ ਨੂਹਾਂ-ਪੁੱਤਰ ਸਾਰੇ ਹੀ ਅਸੀਂ ਇਕੋ 'ਸਚ ਤੇ ਪਿਆਰ' ਦੇ ਧਾਗੇ ਵਿਚ ਪਰੋਤੇ ਵਿਚਾਰਾਂ ਕਰਦੇ ਰਹੇ ਕਿ :

(ੳ) ਦਵੈਸ਼, ਈਰਖਾ ਨਾਮ ਨੂੰ ਅੰਦਰ ਵੜਨ ਨਹੀਂ ਦੇਂਦੀ ਤੇ ਨਾਮ ਦੇ ਅੰਦਰ ਵਸੇ ਬਗੈਰ ਸ਼ਾਂਤੀ ਮਿਲ ਨਹੀਂ ਸਕਦੀ ਕਿਉਂਕਿ ਭਰਮ ਚਮੁਟੇ ਰਹਿਣਗੇ।

(ਅ) ਆਪਣਾ ਆਪ ਮਾਰ ਕੇ, ਦੂਜਿਆਂ ਦੇ ਨੁਕਸ ਕਢਣੋਂ ਹਟ ਕੇ, ਨਫਰਤ ਦਾ ਬੂਟਾ ਪਟ ਕੇ ਜਦ ਪ੍ਰਭੂ ਨਾਲ ਲੀਨਤਾ ਮੰਗਾਂਗੇ ਤਾਂ ਹਰ ਬੰਦਾ ਸਾਨੂੰ ਆਪਣਾ ਲਗੇਗਾ।

(ੲ) ਸੇਵਾ ਕਰਦਿਆਂ ਸ਼ੌਕ ਪੈਦਾ ਹੋਵੇਗਾ ਕਿ ਅਸਲੀਅਤ ਵਿਚ ਅਸੀਂ ਸਭ ਦਾ ਭਲਾ ਮੰਗੀਏ, ਕਰੀਏ, ਸੋਚੀਏ ਤੇ ਪ੍ਰੇਮ ਵੰਡੀਏ।

(ਸ) ਪਰਉਪਕਾਰ ਲਈ ਜੀ ਕਰੇਗਾ ਤੇ ਚਾਅ ਚੜ੍ਹੇਗਾ ਕਿ ਜਿਵੇਂ ਮੈਂ ਸੁਖੀ ਹਾਂ, ਸਾਰੇ ਸੁਖੀ ਹੋ ਜਾਣ।

(ਹ) ਪੈਸੇ ਦਾ ਲਾਲਚ, ਵਡਿਆਈ ਦੀ ਭੁਖ, ਚੰਗੇ ਜਾਣੇ ਜਾਣ ਦੀ ਲੋੜ ਮੁਕ ਜਾਏਗੀ। ਬਾਹਵਾਂ ਉਲਾਰ ਕੇ ਸਭ ਨੂੰ ਗਲਵਕੜੀ ਵਿਚ ਲੈ ਲਵਾਂਗੇ, ਗੁਰੂ ਦੀ ਕਿਰਪਾ ਦੇ ਨਾਂ ਤੇ।

ਜਦ ਤਕ ਗੁਰੂ ਦੀ ਸਿਖਿਆ ਦਾ ਪਤਾ ਨਹੀਂ ਲਗਦਾ ਤੇ ਅਸੀਂ ਬਾਹਰੋਂ-ਬਾਹਰੋਂ ਪਾਠ ਕਰ ਲੈਂਦੇ ਹਾਂ, ਨਤੀਜਾ ਕੁਝ ਨਹੀਂ ਨਿਕਲਦਾ। ਘਰ ਵਿਚ ਅਗ ਹੈ ਈਰਖਾ ਦੀ, ਸਾੜੇ ਦੀ, ਅਹੰਕਾਰ ਦੀ। ਨਫਰਤ ਹੈ ਸਭ ਨਾਲ, ਚਾਅ ਹੈ ਅਗੇ ਵਧਣ ਦਾ ਭਾਵੇਂ ਗਵਾਂਢੀ ਦੇ ਸਿਰ ਤੇ ਪੈਰ ਰਖ ਕੇ ਵਧਣਾ ਪਵੇ।

ਕਿਉਂਕਿ ਇਹ ਸਾਰੇ ਘਰਾਂ ਦਾ ਤਜਰਬਾ ਸੀ ਤੇ ਹਰ ਕੋਈ ਚਾਹੁੰਦਾ ਸੀ ਸੁਖੀ ਹੋਣਾ, ਸਭ ਲੋਕਾਂ ਦਾ ਪਿਆਰ ਸਾਨੂੰ ਉਮਡ-ਉਮਡ ਕੇ ਸਾਨੂੰ ਮਿਲਦਾ ਸੀ ਤੇ ਭਾਵੇਂ ਅਸੀਂ ਗੱਲ ਗੁਰੂ ਦੀ ਕਰਦੇ ਸਾਂ, ਉਹ ਸਾਨੂੰ ਸਮਝਦੇ ਸਨ ਕਿ ਅਸੀਂ ਕੋਈ ਜਾਦੂਗਰ ਹਾਂ।

ਕਈ ਥਾਵਾਂ ਤੇ ਈਰਖਾ, ਸਾੜੇ ਤੇ ਨਫਰਤ ਦੀਆਂ ਅਗਾਂ ਬੁਝ ਗਈਆਂ, ਕਈ ਲੋਕਾਂ ਨੇ ਪਿਆਰ ਦਾ ਜ਼ਾਹਿਰਾ ਪ੍ਰਦਰਸ਼ਨ ਕੀਤਾ, ਕਈਆਂ ਨੇ ਮੁੜ-ਮੁੜ ਆਉਣ ਲਈ ਕਿਹਾ, ਕਈਆਂ ਨੇ ਵਾਹਦੇ ਕੀਤੇ ਕਿ ਅੰਮ੍ਰਿਤ ਵੇਲਾ ਨਹੀਂ ਛਡਣਗੇ, ਪਰ ਦੋ ਬਚੀਆਂ ਜੋ ਸਿੱਖ ਵੀ ਨਹੀਂ ਸਨ ਸਾਡੇ ਦਿਲਾਂ ਤੇ ਉਕਰ ਗਈਆਂ। ਇਕ ਦਾ ਵਿਆਹ ਹੋਇਆ ਸੀ ਇਕ ਮਹੀਨਾ ਪਹਿਲਾਂ ਤੇ ਪਤੀ ਜੋ ਯੂਰਪ ਵਿਚ ਰਹਿੰਦਾ ਹੈ, ਦਾ ਸੁਨੇਹਾ ਉਡੀਕ ਰਹੀ ਸੀ ਤੇ ਦੂਜੀ M. A. ਪੜ੍ਹ ਚੁੱਕੀ ਸੀ, ਦੋਹਵਾਂ ਨੂੰ ਗੁਰਬਾਣੀ ਦੇ ਆਧਾਰ ਤੇ ਅਸਾਂ ਕਿਹਾ ਕਿ ਸੁਖ ਕੇਵਲ ਪਰਦੇਸ਼ ਦੀ ਅਮੀਰੀ ਵਿਚ ਨਹੀਂ, ਸੁਖ ਤਾਂ ਮਾਨਵਤਾ ਦੇ ਪਿਆਰ ਵਿਚ ਘੁਲ ਜਾਣ ਵਿਚ ਹੈ। ਬਹੁਤ ਵਾਰ ਉਨ੍ਹਾਂ ਸਤਿਸੰਗ ਵਿਚ ਵੀ ਹਾਜ਼ਰੀ ਭਰੀ ਤੇ ਇਕ ਤਾਂ ਇਤਨੀ regular ਹੋ ਗਈ ਕਿ ਰੋਜ਼ ਸਵੇਰੇ 4.30 ਵਜੇ ਤੋਂ ਪਹਿਲਾਂ ਤੇ ਸ਼ਾਮ ਨੂੰ 6.30 ਤੋਂ ਪਹਿਲਾਂ ਹੀ ਪਹੁੰਚ ਜਾਏ। ਇਨਸਾਨੀਅਤ ਦੀਆਂ ਕਦਰਾਂ ਜੋ ਧਰਮ ਦਾ ਮੂਲ ਹਨ, ਸੁਣ ਕੇ ਹੈਰਾਨ, ਖੁਸ਼ ਤੇ ਸੁਖੀ ਹੋਈਆਂ। ਚੂੜਾ ਪਾਇਆ ਹੋਇਆ, ਨਵੀਂ ਵਿਆਹੀ ਬਚੀ ਲੰਗਰ ਛਕਣ ਲਈ ਬੈਠੀ ਤਾਂ ਪਿਆਰ ਨਾਲ ਰੋਟੀ ਮੈਨੂੰ ਦੇਣ ਲਗੀ। ਜਦ ਮੈਂ ਪਕੜਨੀ ਚਾਹੀ ਤਾਂ ਕਹਿਣ ਲਗੀ, ਨਹੀਂ ਮੈਂ ਆਪ ਖਿਲਾਵਾਂਗੀ—ਕੁਝ ਮਿੰਟਾਂ ਦਾ ਨਿਸ਼ਕਾਮ ਪਿਆਰ ਕਿਵੇਂ ਝੁਲ ਪੈਦਾ ਕਰਦਾ ਹੈ। ਦੂਜੀ ਬਚੀ ਜ਼ਿੰਦਗੀ ਬਾਰੇ ਸੁਣ ਕੇ ਇਤਨੀ ਪਿਆਰ ਵਿਚ ਆਈ ਕਿ ਟੁਰਨ ਲਗਿਆਂ ਰੋਣਾ ਹੀ ਨਾ ਰੁਕੇ। ਪਤਾ ਲਗਾ ਕਿ ਮਾਂ ਤੇ ਮਾਮਿਆਂ ਨਾਲ ਰਹਿੰਦੀ ਹੈ ਤੇ ਨਿਕੀ ਜਿਹੀ ਸੀ ਤਾਂ ਪਿਤਾ ਪਰਿਵਾਰ ਛਡ ਗਿਆ ਸੀ।

ਅਜ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਤੋਂ ਸ਼ਬਦ ਆਇਆ—"*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥*" *(ਪੰਨਾ ੧੦੩)*—ਮੈਂ ਸੋਚਿਆ ਸ਼ਾਇਦ ਇਸੇ ਲਈ ਤੂੰ ਮੇਰੇ ਬੰਧਨ ਕਟ ਕੇ, ਆਪ ਮਾਤਾ-ਪਿਤਾ, ਭੈਣ-ਭਰਾ ਸਭ ਕੁਛ ਬਣ ਗਿਆ ਹੈਂ। ਹੁਣ ਤਾਂ ਜਿਵੇਂ ਗੁਰੂ ਨਾਨਕ ਕਹਿੰਦੇ ਹਨ—ਤੇਰੇ ਹਜ਼ਾਰਾਂ ਨੈਣ ਪਰ ਇਕ ਵੀ ਨਹੀਂ, ਤੇਰੀਆਂ ਹਜ਼ਾਰਾਂ ਅਖਾਂ ਪਰ ਇਕ ਵੀ ਨਹੀਂ, ਤੇਰੇ ਹਜ਼ਾਰਾਂ ਨੱਕ ਪਰ ਇਕ ਵੀ ਨਹੀਂ, ਤੇਰੇ ਹਜ਼ਾਰਾਂ ਪੈਰ ਪਰ ਇਕ ਵੀ ਨਹੀਂ, ਮੇਰੇ ਨਾਲ ਵੀ ਇੰਜ ਹੀ ਹੋ ਰਿਹਾ ਹੈ—ਮੇਰਾ ਕੋਈ ਵੀ ਨਹੀਂ, ਪਰ ਸਭ ਮੇਰੇ ਹਨ, ਸਾਰੀ ਦੁਨੀਆਂ ਦੇ ਲੋਕ। ਹਰ ਥਾਂ ਮੇਰਾ ਘਰ ਹੈ, ਹਰ ਥਾਂ ਮੇਰੇ ਰਿਸ਼ਤੇਦਾਰ।

ਪਰ ਅਫਸੋਸ, ਪੰਜਾਬ ਦੀਆਂ ਅਖਬਾਰਾਂ ਤੇ ਮੈਗਜ਼ੀਨਾਂ ਦੇਖਦਾ ਹਾਂ ਤਾਂ ਝਗੜੇ, ਨਫਰਤ, ਵੰਡੀਆਂ, ਸਿੱਖਾਂ ਦੇ ਆਪਸੀ ਝਗੜੇ ਤੇ ਹੋਰ ਗੁਰਮਤਿ ਤੋਂ ਉਲਟ ਗੱਲਾਂ। ਕਦੇ-ਕਦੇ ਸੋਚਦਾ ਹਾਂ ਸ਼ਾਇਦ ਇਹ ਲੋਕ ਗੁਰਬਾਣੀ ਤੇ ਗੁਰੂ ਦੀ ਜ਼ਿੰਦਗੀ ਤੋਂ ਜਾਣੂ ਨਹੀਂ। ਹਾਂ, ਬਾਹਰੋਂ image ਬਨਾਣਾ ਚਾਹੁੰਦੇ ਹਨ ਗੁਰਮਤਿ ਦੀ ਕਮਾਈ ਬਗੈਰ। ਇਹ ਕਿਵੇਂ ਹੋ ਸਕਦਾ ਹੈ ਕਿ ਸਿੱਖ ਖਾਲਸਾ ਹੋਵੇ ਤੇ ਡਰ ਜਾਂ ਨਫਰਤ ਵਿਚ ਲੀਨ ਹੋਵੇ, ਹਾਂ ਜ਼ੁਲਮ ਨਾਲ ਟੱਕਰ ਲੈਣੀ ਪਵੇ ਤੇ ਮਜ਼ਲੂਮਾਂ ਦੀ ਰੱਖਿਆ ਕਰਨੀ ਹੋਵੇ ਤਾਂ ਤੇ ਖਾਲਸਾ ਜਾਨ ਵੀ ਦੇ ਦੇਵੇ, ਪਰ ਆਮ ਤੌਰ ਤੇ ਤਾਂ ਉਹ ਜ਼ਾਤ-ਪਾਤ ਤੋਂ ਰਹਿਤ ਹੋ ਕੇ ਨੀਵੇਂ ਤੋਂ ਨੀਵੇਂ ਲੋਕਾਂ ਨੂੰ ਵੀ ਆਪਣੇ ਵਰਗਾ ਪਿਆਰ ਕਰੇ।

ਮੇਰਾ ਜੀ ਕੀਤਾ ਕਿ ਹੋ ਸਕੇ ਤਾਂ ਅਸੀਂ ਬਾਕਾਇਦਾ 1-2 ਮਹੀਨੇ ਬਾਅਦ ਕੇਵਲ ਆਤਮ ਰੰਗ ਦੇ ਹੁਲਾਰੇ ਲੈਣ ਲਈ ਪੰਜਾਬ-ਹਰਿਆਣਾ ਦੇ ਪਿੰਡਾਂ ਵਿਚ ਕੇਵਲ ਤੇ ਕੇਵਲ

ਅਧਿਆਤਮਕ ਚਾਅ ਪੈਦਾ ਕਰਕੇ ਗੁਰੂ ਦਾ ਪ੍ਰੇਮ ਵੰਡੀਏ, ਬਾਹਰਲੇ image ਆਪੇ ਬਣ ਜਾਣਗੇ ਤੇ ਸਚ ਆਪੇ ਪ੍ਰਗਟ ਹੋਵੇਗਾ ਕਿਉਂਕਿ ਮੈਂ Primary ਵਿਚ ਪੜ੍ਹਿਆ ਸੀ—

*"ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ,*
*ਕਿ ਖ਼ੁਸ਼ਬੂ ਆ ਨਹੀਂ ਸਕਤੀ ਕਭੀ ਕਾਗਜ਼ ਕੇ ਫੂਲੋਂ ਸੇ।"*

ਅਸੀਂ ਇਕੋ ਕੰਮ ਕਰੀਏ—*"ਠਾਕੁਰੁ ਗਾਈਐ ਆਤਮ ਰੰਗਿ"* (*ਪੰਨਾ ੬੮੦*) ਤੇ ਗੁਰੂ ਨਾਨਕ ਵਾਲੀ ਨਿਮਰਤਾ ਵਿਚ,

*"ਜੀਵਤਿਆ ਮਰ ਰਹੀਐ"*

☆ ☆ ☆

# ਅਸੀਂ ਦੁਖ ਆਪ ਸਹੇੜਦੇ ਹਾਂ

ਗੁਰੂ ਅਰਜਨ ਦੇਵ ਜੀ ਦੇ ਇਕ ਸ਼ਬਦ ਵਿਚ ਆਉਂਦਾ ਹੈ ਕਿ ਜੇ ਨਾਮ ਵਿਸਾਰ ਕੇ ਰਸ ਭੋਗਦੇ ਹਾਂ ਤਾਂ ਸੁਪਨੇ ਵਿਚ ਵੀ ਸੁਖ ਨਹੀਂ ਹੋਏਗਾ ਅਤੇ ਤਨ ਰੋਗੀ ਹੋ ਜਾਏਗਾ। ਅਜ ਅੰਮ੍ਰਿਤ ਵੇਲੇ ਜਦੋਂ ਹਰਿਮੰਦਰ ਸਾਹਿਬ ਤੋਂ ਸ਼ਬਦ ਕੀਰਤਨ ਸੁਣ ਤੇ ਵੀਚਾਰ ਰਹਿਆ ਸੀ ਤਾਂ ਰੇਡੀਓ ਵਿਚ ਬਹੁਤ ਖਲਲ ਮਚ ਗਿਆ ਤੇ ਕੁਝ ਸੁਣਾਈ ਨਾ ਦਿਤਾ। ਅੰਮ੍ਰਿਤ ਕੀਰਤਨ ਪੋਥੀ ਚੋਂ ਸ਼ਬਦ ਵੇਖਣ ਲਗਾ ਤਾਂ ਇਕ ਹੋਰ ਸ਼ਬਦ ਤੇ, ਜੋ ਗੁਰੂ ਅਰਜਨ ਦੇਵ ਜੀ ਦਾ ਹੀ ਸੀ, ਨਜ਼ਰ ਪੈ ਗਈ। ਇਉਂ ਲਗਾ ਜਿਵੇਂ ਗੁਰੂ ਸਾਹਿਬ ਚੇਤਾਵਨੀ ਦੇ ਰਹੇ ਹਨ ਤੇ ਕਹਿ ਰਹੇ ਹੋਣ—ਖਬਰਦਾਰ, ਦੁਖ ਨਾ ਘੜੋ।

ਪੂਰਾ ਸ਼ਬਦ ਨਹੀਂ ਲਿਖਦਾ, ਪਰ ਹਵਾਲਾ ਦੇਂਦਾ ਹਾਂ—

*"ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥"* *(ਪੰਨਾ ੪੨)*

ਸਾਰੇ ਸ਼ਬਦ ਦੀ ਵੀਚਾਰ ਕਰਦੇ ਹਾਂ :

"ਕਿਉਂ ਰਚ ਗਿਆ ਹੈਂ ਪੁਤ੍ਰ ਤੇ ਪਤਨੀ ਦੇ ਸੀਂਗਾਰ ਦੇਖ ਕੇ, ਰਸ ਭੋਗਦਾ ਹੈਂ, ਖੁਸ਼ੀਆਂ ਕਰਦਾ ਹੈਂ, ਆਪਣੇ ਵਲੋਂ ਖੂਬ ਰੰਗ-ਰਲੀਆਂ ਮਨਾ ਰਿਹਾ ਹੈਂ। ਨਾਲੇ ਵਡੀਆਂ ਵਡੀਆਂ ਫੁਰਮਾਇਸ਼ਾਂ ਕਰਦਾ ਹੈਂ ਤੇ ਆਕੜ ਵਿਚ ਆਫਰਿਆ ਰਹਿੰਦਾ ਹੈ। ਤੈਨੂੰ ਵਾਹਿਗੁਰੂ ਚੇਤੇ ਹੀ ਨਹੀਂ ਆਉਂਦਾ, ਮਨਮੁਖਾਂ ਵਾਂਗ ਹਨੇਰੇ ਵਿਚ ਫਸ ਕੇ ਅਕਲ ਖੋਹ ਬੈਠਾ ਹੈਂ।"

ਮੇਰੇ ਮਨ ਤੂੰ ਉਸ ਸੁਖਦਾਤੇ ਪ੍ਰਭੂ ਦਾ ਚਿੰਤਨ ਕਰ, ਹਾਂ ਗੁਰੂ ਕਿਰਪਾ ਨਾਲ ਇਹ ਬਖਸ਼ਿਸ਼ ਹੁੰਦੀ ਹੈ।

ਕਪੜਿਆਂ, ਭੋਗਾਂ ਵਿਚ ਫਸੇ ਹੋਏ ਬੰਦੇ, ਇਹ ਸੋਨਾ-ਚਾਂਦੀ ਮਿਟੀ ਦੇ ਬਰਾਬਰ ਹੈ। ਤੂੰ ਹਾਥੀਆਂ ਘੋੜਿਆਂ ਤੇ ਰਥਾਂ ਤੇ ਅਥਕ ਚੜ੍ਹਦਾ ਹੈਂ ਤੇ ਕਿਸੇ ਹੋਰ ਨੂੰ ਕੁਝ ਨਹੀਂ ਸਮਝਦਾ, ਸਭ ਸਾਕ ਵੀ ਵਿਸਾਰ ਬੈਠਾ ਹੈਂ। ਯਾਦ ਰਖ, ਜਦ ਆਪਣੇ ਸਿਰਜਣਹਾਰ ਨੂੰ ਹੀ ਭੁਲ ਗਿਆ ਹੈਂ ਤਾਂ ਨਾਮ ਬਿਨਾਂ ਜੋ ਕੁਝ ਵੀ ਵਰਤਦਾ ਹੈ ਸਭ ਅਪਵਿੱਤ੍ਰ ਹੈ। ਮਾਇਆ ਤਾਂ ਇਕਠੀ ਕਰੀ ਜਾ ਰਿਹਾ ਹੈਂ ਪਰ ਸਭ ਦੀਆਂ ਬਦਦੁਆਵਾਂ ਵੀ ਲਈ ਜਾ ਰਿਹਾ ਹੈਂ। ਇਹ ਵੀ ਸੋਚ ਲੈ, ਜਿਨ੍ਹਾਂ ਨੂੰ ਖੁਸ਼ ਕਰ ਰਿਹਾ ਹੈਂ, ਉਹ ਵੀ ਤੇਰੀ ਤਰ੍ਹਾਂ ਰਹਿਣ ਵਾਲੇ ਨਹੀਂ, ਮਨ ਦੀ ਮਤਿ ਵਿਚ ਫਸ ਕੇ ਅਹੰਕਾਰ ਦੇ ਟਿਬੇ ਤੇ ਚੜ੍ਹ ਬੈਠਾ ਹੈਂ। ਜਿਹੜੇ ਬੰਦੇ ਰਬ ਤੋਂ ਵਿਛੜ ਜਾਂਦੇ ਹਨ, ਉਨ੍ਹਾਂ ਦੀ ਨਾ ਕੋਈ ਇਜ਼ਤ-ਮਾਣ ਹੈ, ਨਾ ਵਡਿਆਈ।

ਜਿਸ ਨੂੰ ਸਤਿਗੁਰ ਪੁਰਖ ਮਿਲ ਜਾਏ, ਉਸ ਨੂੰ ਸਮਝ ਆ ਜਾਂਦੀ ਹੈ ਕਿ ਉਸਦਾ ਇਕੋ ਇਕ ਸਜਣ ਗੁਰੂ ਹੀ ਹੈ। ਜਦ ਰਾਖਾ ਕੇਵਲ ਪ੍ਰਭੂ ਹੀ ਹੈ ਤਾਂ ਬੰਦਾ ਹਉਮੈ ਵਿਚ ਕਿਉਂ ਸੜਦਾ ਤੇ ਰੋਂਦਾ ਹੈ। ਪ੍ਰਭੂ ਉਹ ਕਰਦਾ ਹੈ ਜੋ ਪ੍ਰਭੂ ਪਿਆਰਿਆਂ ਨੂੰ ਚੰਗਾ ਲਗਦਾ ਹੈ, ਜਨਮ-ਮਰਨ ਦੇ ਚੱਕਰ ਚੋਂ ਵੀ ਕਢ ਲੈਂਦਾ ਹੈ। ਨਾਨਕ ਕਹਿੰਦਾ ਹੈ ਕਿ ਹਰੀ ਰੰਗ

ਵਿਚ ਰੰਗਿਆਂ ਬੰਦਾ ਸਾਰੇ ਜਗ ਵਿਚ ਚਾਨਣਾ ਪੈਦਾ ਕਰਦਾ ਹੈ।"

ਵੇਖੋ, ਇਸ ਵਿਚ ਕਈ ਨੁਕਤੇ ਹਨ ਸਾਡੇ ਦੁਖੀ ਹੋਣ ਦੇ ਤੇ ਮੇਰਾ ਅਨੁਭਵ ਹੈ ਕਲਕੱਤਾ, ਜਮਸ਼ੇਦਪੁਰ, ਡੇਹਰਾਦੂਨ, ਦਿੱਲੀ, ਚੰਡੀਗੜ੍ਹ, ਜਲੰਧਰ, ਮੁੰਬਈ ਤੇ ਹੋਰ ਕਈ ਸ਼ਹਿਰਾਂ ਵਿਚ ਕਰੋੜਪਤੀਆਂ ਦੇ ਘਰਾਂ ਵਿਚ ਗੁਰਮਤਿ ਵੀਚਾਰਨ ਦਾ ਤੇ ਸਾਰੇ ਦੇ ਸਾਰੇ ਹੀ ਪਰਤਖ ਦਿਸਦੇ ਹਨ ਉਥੇ ਰਹਿੰਦਿਆਂ। ਜਿਥੇ ਨਾਮ ਹੈ, ਠੰਢ ਹੈ, ਸ਼ਾਂਤੀ ਹੈ, ਪ੍ਰੇਮ ਹੈ, ਪਰ ਜਿਥੇ ਨਾਮ ਨੂੰ ਵਿਸਾਰ ਕੇ ਬੰਦੇ ਕੇਵਲ external cosmetism ਵਿਚ ਪਏ ਹਨ ਜਾਂ ਪ੍ਰੇਮਹੀਨ ਕਰਮਕਾਂਡੀ ਅਹੰਕਾਰੀ ਭਗਤੀ ਦਾ ਵਿਖਾਵਾ ਕਰ ਰਹੇ ਹਨ ਉਥੇ ਕੇਵਲ ਦੁਖ, ਸਾੜਾ, ਨਿੰਦਿਆ, ਚੁਗਲੀ, ਈਰਖਾ ਹੀ ਮਿਲਦੇ ਹਨ।

1. ਜੋ ਕੇਵਲ ਆਪਣੇ ਪੁਤਰਾਂ-ਧੀਆਂ ਵਿਚ ਮੋਹੇ ਹਨ ਉਹ ਦੇਖਦੇ ਹਨ ਕਿ ਜਿਨ੍ਹਾਂ ਨਾਲ ਉਨ੍ਹਾਂ ਅਤਿਅੰਤ ਮੋਹ ਕੀਤਾ ਉਹ ਵੈਰੀ ਬਣ ਕੇ ਕਹਿੰਦੇ ਹਨ—ਤੁਹਾਨੂੰ ਹੁਣ ਕੋਈ ਸਮਝ ਨਹੀਂ।
2. ਜਿਹੜੇ ਭੋਗ-ਭੋਗ ਕੇ ਸਿਹਤ ਗੁਆ ਬੈਠੇ ਹਨ ਭਾਵੇਂ ਬਲੈਕ ਕਮਾਈ ਬਹੁਤ ਹੈ ਤੇ ਬੜੀਆਂ ਰੰਗਰਲੀਆਂ ਮਾਣੀਆਂ ਹਨ, ਹੁਣ ਸਹਿਕਦੇ ਹਨ ਰਜ ਕੇ ਸੁਆਦ ਨਾਲ ਰੋਟੀ ਖਾਣ ਲਈ।
3. ਕਪੜੇ, ਸੋਨਾ-ਚਾਂਦੀ ਤਾਂ ਮਾਣਦੇ ਰਹੇ ਹਨ, ਪਰ ਘਰ ਵਿਚ ਹੀ ਸਾੜੇ ਪਏ ਹੋਏ ਹਨ। ਪੁਤਰ, ਨੂੰਹਾਂ, ਦਰਾਣੀਆਂ, ਜਠਾਣੀਆਂ ਤੇ ਹੋਰ ਕਈ ਰਿਸ਼ਤੇਦਾਰੀਆਂ ਵਿਚ ਭਾਂਬੜ ਬਲਦੇ ਹਨ।
4. ਫੇਰ ਜੇ ਪੁਤਰ-ਧੀ ਮਰ ਜਾਏ ਤਾਂ ਸਾਰੀ ਉਮਰ ਨਾਮ ਤੋਂ ਬੇਮੁਖ ਰਹੇ ਲੋਕ ਪੈਸੇ ਦੀ ਦੌੜ ਵਿਚ ਵਾਹਿਗੁਰੂ ਦਾ ਭਾਣਾ ਨਹੀਂ ਮੰਨ ਸਕਦੇ ਤੇ ਗੁਰੂ ਦੇ ਹੁਕਮਾਂ ਨੂੰ ਨਜ਼ਰ-ਅੰਦਾਜ਼ ਕਰਨ ਵਾਲੇ ਬੇਅੰਤ ਦੁਖੀ ਹੁੰਦੇ ਹਨ, ਭਾਵੇਂ ਕੁਝ ਬਣ ਨਹੀਂ ਸਕਦਾ।
5. ਲਗਦਾ ਹੈ ਕਿ ਖੂਬ ਆਕੜ ਤੇ ਮਜ਼ੇ ਵਿਚ ਜੀਵਨ ਲੰਘ ਰਿਹਾ ਹੈ ਪਰ ਅਚਾਨਕ ਹੀ ਜਦ ਸੰਕਟ ਆਉਂਦਾ ਹੈ ਤਾਂ ਨਾਮ ਬਿਨਾਂ ਕੋਈ ਬੇਲੀ ਨਹੀਂ ਹੁੰਦਾ, ਪਰ ਉਹ ਨਾਮ ਦੀ ਪਰਿਭਾਸ਼ਾ ਕੇਵਲ ਕਰਮਕਾਂਡੀ ਭਗਤੀ ਵਿਚੋਂ ਲਭ ਹੀ ਨਹੀਂ ਸਕਦੇ।
6. ਕਿਉਂਕਿ ਇਹ ਦੁਨੀਆਂ ਫਾਨੀ ਹੈ ਤੇ ਸਭ ਨੇ ਚਲੇ ਜਾਣਾ ਹੈ, ਉਹ ਆਪਣਾ ਸਾਰਾ ਚਿਤ ਨਾ ਰਹਿਣ ਵਾਲੇ ਕੰਮਾਂ, ਨਾ ਰਹਿਣ ਵਾਲੇ ਰਿਸ਼ਤੇਦਾਰਾਂ, ਨਾ ਰਹਿਣ ਵਾਲੀ ਵਡਿਆਈ, ਤੇ ਨਾ ਰਹਿਣ ਵਾਲੀ ਵਿਕਾਰਾਂ, ਦੀ ਮੌਜ ਵਿਚ ਲਾਈ ਰਖਦੇ ਹਨ। ਜਦ ਮੌਤ ਆਉਂਦੀ ਹੈ ਜਾਂ ਹੋਰ ਕੋਈ ਮਰਦਾ ਹੈ ਤਾਂ ਉਹ ਹੋਰ ਦੁਖੀ ਹੁੰਦੇ ਹਨ।
7. ਗੁਰੂ ਸਾਫ ਦਸਦਾ ਹੈ ਕਿ, ਜੇ ਗੁਰੂ ਦੀ ਕਿਰਪਾ ਹੋ ਜਾਏ ਤੇ ਗੁਰੂ ਸਜਣ ਮੰਨ ਲਇਆ ਜਾਏ ਤਾਂ ਇਨ੍ਹਾਂ ਆਪੇ ਘੜੇ ਦੁਖਾਂ ਚੋਂ ਬਚ ਸਕਦੇ ਹਾਂ।
8. ਗੁਰੂ ਦਾ ਇਹ ਆਸ਼ਵਾਸਨ ਹੈ ਕਿ ਉਹਦੇ ਆਖੇ ਲਗਣ ਨਾਲ ਉਹ ਵਿਚੋਲਾ ਬਣ ਕੇ ਪ੍ਰਭੂ ਨਾਲ ਮਿਲਾ ਦੇਂਦਾ ਹੈ ਤੇ ਜੇ ਪ੍ਰਭੂ ਆਪ ਕਿਸੇ ਦਾ ਰਖਵਾਲਾ ਹੋ ਜਾਏ ਤਾਂ ਉਸ ਨੂੰ ਕੀ ਕਮੀ ਰਹੇਗੀ।
9. ਵਾਹਿਗੁਰੂ ਦਾ ਤਾਂ ਨਾ ਰੂਪ ਹੈ ਨਾ ਰੰਗ, ਨਾ ਕੋਈ ਚੱਕ੍ਰ-ਚਿਨ੍ਹ ਹੈ, ਪਰ ਗੁਰੂ ਦਾ

ਹੁਕਮ ਹੈ ਕਿ ਉਹ ਪ੍ਰਭੂ ਗੁਰ ਸ਼ਬਦ ਰਾਹੀਂ ਪਕੜਿਆ ਜਾ ਸਕਦਾ ਹੈ ।

10. ਫੇਰ ਵਾਹਿਗੁਰੂ ਤਾਂ ਆਪਣੇ ਅੰਦਰ ਹੀ ਹੈ ਤੇ ਉਸ ਦੀ ਪਹਿਚਾਨ ਗੁਰ ਸ਼ਬਦ ਰਾਹੀਂ ਤਾਂ ਹੁੰਦੀ ਹੈ ਜਦ ਹੰਕਾਰ ਮਿਟੇ । ਹੰਕਾਰ ਤਾਂ ਮਿਟਦਾ ਹੈ ਜਦ ਯਕੀਨ ਹੋ ਜਾਏ ਕਿ ਕਰਨ-ਕਾਰਨ ਵਾਲਾ ਵਾਹਿਗੁਰੂ ਹੈ, ਅਸੀਂ ਤਾਂ ਕਠਪੁਤਲੀਆਂ ਹਾਂ । ਯਕੀਨ ਤਾਂ ਆਉਂਦਾ ਹੈ ਜੇ ਸਤਿਸੰਗਤ ਕਰੀਏ ਤੇ ਗੁਰਮੁਖਾਂ ਦੀ ਰਹੁਰੀਤ ਤੋਂ ਵਾਕਫ ਹੋ ਕੇ ਜ਼ਿੰਦਗੀ ਉਹੋ ਜਹੀ ਬਣਾਈਏ ।

**ਇਕ ਨਿਮਾਣਾ ਜਿਹਾ ਸੁਝਾਉ :**

ਮੈਂ ਤਾਂ ਇਕੋ ਸ਼ਬਦ ਦੀ ਵਡਿਆਈ ਅੰਮ੍ਰਿਤ ਵੇਲੇ ਵਿਚਾਰੀ ਹੈ ਤੇ ਦਿਸ ਰਿਹਾ ਹੈ ਕਿ ਮੈਂ ਦੁਖਾਂ ਤੋਂ ਬਚ ਸਕਦਾ ਹਾਂ ਜੇ ਗੁਰੂ ਦੇ ਆਖੇ ਲਗਾਂ । ਫਿਰ ਕਿਉਂ ਨਾ ਗੁਰੂ ਨਾਨਕ ਸਾਹਿਬ ਦੇ ਜਪੁਜੀ ਸਾਹਿਬ ਦੀ ਮਿਹਰ ਤੇ ਯਕੀਨ ਕਰਕੇ ਅੰਮ੍ਰਿਤ ਵੇਲੇ ਨਾਮ ਜਪਣ ਦਾ ਅਮਲ ਕਰੀਏ ਤਾਂ ਜੋ—

(ੳ) ਵਾਹਿਗੁਰੂ ਦਾ ਦਰਬਾਰ ਦੇਖ ਸਕੀਏ ।

(ਅ) ਵਾਹਿਗੁਰੂ ਦੇ ਪਿਆਰ ਦੇ ਹਕਦਾਰ ਹੋ ਜਾਈਏ ।

ਇਹ "ਅੰਮ੍ਰਿਤ ਵੇਲਾ ਵਡਿਆਈ ਵਿਚਾਰ" ਦਾ ਸਿੱਟਾ ਹੋਵੇਗਾ । ਨਾਲ ਹੀ ਦੁਖ-ਰੋਗ ਦਾ ਡੇਰਾ ਭੰਨਿਆ ਜਾਏਗਾ ।

ਕੀ ਅਸੀਂ ਨਹੀਂ ਚਾਹੁੰਦੇ ਕਿ ਦੁਖਾਂ ਤੋਂ ਛੁਟਕਾਰਾ ਮਿਲੇ ?

✲ ✲ ✲

# ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ

ਗੁਰੂ ਤੇਗ ਬਹਾਦਰ ਜੀ ਦੀ ਇਹ ਕਥਨੀ ਧਰਮ ਉਭਾਰਨ ਦੇ ਨਾਲ-ਨਾਲ ਬੰਦੇ ਨੂੰ ਆਪਣੀ ਕਮਜ਼ੋਰੀ ਦੀ ਪਹਿਚਾਨ ਕਰਾ ਕੇ, ਇਹ ਸਮਝਣ ਤੇ ਮਜਬੂਰ ਕਰਦੀ ਹੈ ਕਿ ਆਪੇ ਦੀ ਖੋਜ ਜ਼ਰੂਰੀ ਹੈ। ਇਕ ਦਮ ਪਤਾ ਚਲ ਜਾਏਗਾ "ਮੈਂ ਦੁਖੀ ਕਿਉਂ ਹਾਂ ?" ਸਾਡੇ ਸਾਰਿਆਂ ਦੇ ਦੁਖ ਦਾ ਕਾਰਨ ਇਹੋ ਹੈ ਕਿ ਅਸੀਂ ਸਭ ਕੁਝ ਕਰਨ ਲਈ ਤਿਆਰ ਹਾਂ ਤੇ ਲੋਕਾਂ ਦੀ ਛਾਨਬੀਨ ਕਰਕੇ ਨਿੰਦਿਆ, ਚੁਗਲੀ, ਈਰਖਾ ਦੇ ਵਸ ਪੈ ਕੇ ਆਪਣੇ ਆਪਨੂੰ ਸੜੀ ਹੋਈ ਕਾਲਖ ਦਾ ਪ੍ਰਤੀਕ ਬਨਾਣ ਨੂੰ ਤਿਆਰ ਹਾਂ, ਪਰ ਆਪਣਾ ਆਪ ਦੇਖਣ ਤੇ ਫਿਰ ਖੋਜ ਕੇ ਦੇਖਣ ਨੂੰ ਤਿਆਰ ਨਹੀਂ ਕਿਉਂਕਿ—

(1) ਸਾਨੂੰ ਯਕੀਨ ਹੈ ਕਿ ਅਸੀਂ ਸਭ ਤੋਂ ਚੰਗੇ ਹਾਂ।

(2) ਕੋਈ ਸਾਡੀ ਬਰਾਬਰੀ ਨਹੀਂ ਕਰ ਸਕਦਾ।

(3) ਅਸੀਂ ਸਮਾਜ ਲਈ ਤੇ ਆਪਣੇ ਪਰਿਵਾਰ ਲਈ ਬਹੁਤ ਹੀ ਉਪਯੋਗੀ ਹਾਂ।

(4) ਸਾਡੀ importance ਦਾ ਵਹਿਮ ਸਾਨੂੰ ਤਸੱਲੀ ਦਿਵਾਂਦਾ ਹੈ ਕਿ ਅਸੀਂ ਚਿਟੇ ਹਾਂ ਭਾਵੇਂ ਮੈਲ ਦੇ ਭਰੇ ਹੋਈਏ।

(5) ਬਾਹਰ ਦੇ ਪ੍ਰਭਾਵ ਸਾਨੂੰ ਘੜੀ-ਘੜੀ ਯਾਦ ਕਰਾਂਦੇ ਹਨ ਕਿ ਅਸੀਂ ਕੁਝ ਹਾਂ। ਤੇ ਇਹੋ ਸਭ ਤੋਂ ਵਡਾ ਦੁਖ ਹੈ, ਪਰ ਜਦ ਧਰਮ ਦੀ ਸੋਝੀ ਪੈਂਦੀ ਹੈ ਤਾਂ ਬੰਦਾ ਸੋਚਦਾ ਹੈ ਕਿ ਜੇ ਅਸੀਂ ਇਹ ਸਭ ਕੁਝ ਹਾਂ, ਫਿਰ ਦੁਖੀ ਕਿਉਂ ਹਾਂ ? ਸਾਹਿਬ ਕਹਿੰਦੇ ਹਨ, ਅਸੀਂ ਦੁਖੀ ਹੁੰਦੇ ਹੀ ਤਦ ਹਾਂ ਜਦ ਪ੍ਰਭੂ ਵਿਸਰ ਜਾਂਦਾ ਹੈ। ਪ੍ਰਭੂ ਤਾਂ ਵਿਸਰਦਾ ਹੈ ਕਿਉਂਕਿ ਸਾਨੂੰ ਅੰਦਰ ਦੀ ਮੈਲ ਨਹੀਂ ਦਿਸਦੀ ਤੇ ਭਾਵੇਂ ਅੰਦਰੋਂ ਸਾਡੇ ਸੁਖ ਦੀ erosion ਹੋ ਰਹੀ ਹੈ ਬਾਹਰੋਂ ਅਸੀਂ ਆਪਣੀ ਆਕੜ ਵਿਚ ਮਸਤ ਹਾਂ। ਗੁਰੂ ਤੇਗ ਬਹਾਦਰ ਕਹਿੰਦੇ ਹਨ ਜੇ ਧਰਮ ਨੂੰ ਅਪਨਾਣਾ ਹੈ ਤਾਂ ਬਨਾਂ ਵਿਚ ਨਾ ਜਾ, ਆਪਣੇ ਅੰਦਰ ਵੜ ਜਾ ਤੇ ਖੋਜ ਕਰ। ਉਹ ਪ੍ਰਭੂ ਜਿਸ ਬਾਰੇ ਕਈ ਭੁਲੇਖੇ ਅਸੀਂ ਆਪ ਪਾਏ, ਤੇ ਕਈ ਧਰਮ ਦੇ ਝੂਠੇ ਢੋਲ ਵਜਾਣ ਵਾਲਿਆਂ ਨੇ ਪਾਏ ਉਹ ਤਾਂ ਤੇਰੇ ਅੰਦਰ ਹੈ ਤੇ exactly ਇਸ ਤਰ੍ਹਾਂ ਹੈ ਜਿਵੇਂ ਨਾ ਦਿਸਦਿਆਂ ਵੀ ਫੁਲ ਵਿਚ ਖੁਸ਼ਬੋ ਹੈ ਤੇ ਸ਼ੀਸ਼ੇ ਵਿਚ ਤੇਰਾ ਅਕਸ ਹੈ—ਤੇ ਉਹ ਨਿਰੰਤਰ ਹਨ ਤੇ ਵਾਹਿਗੁਰੂ ਦੀ ਹਜ਼ੂਰੀ ਵੀ ਨਿਰੰਤਰ ਹੈ।

ਦੇਖੋ ਇਕ ਅਸਚਰਜ ਦੀ ਗੱਲ। ਜਦ ਬੰਦਾ ਦੂਸਰਿਆਂ ਉਤੇ concentrate ਕਰਕੇ ਆਪਣਾ ਆਪ ਲੁਟਾ ਕੇ ਮੈਲ ਜਮਾ ਕਰਦਾ ਹੈ ਤਾਂ ਉਸ ਨੂੰ ਉਹ ਸਮਝ ਨਹੀਂ ਹੁੰਦੀ ਕਿ ਜੇ ਆਪਣੇ ਆਪ ਤੇ concentrate ਕਰੇ ਤਾਂ ਮਾਲਮਾਲ ਹੋ ਜਾਏ। ਦੂਜਿਆਂ ਦੀ ਛਾਨਬੀਨ

ਕਰਕੇ ਅਸੀਂ ਆਪਣੇ ਲਈ ਅਸ਼ਾਂਤੀ ਤੇ ਦੁਖ ਪੈਦਾ ਕਰਦੇ ਹਾਂ, ਭਾਵੇਂ ਹੰਕਾਰ ਵਿਚ ਪਤਾ ਨਹੀਂ ਲਗਦਾ ਤੇ ਬੰਦਾ "ਸੁਖ" ਜੋ ਗਲੇਫਿਆ ਹੋਇਆ ਦੁਖ ਹੈ ਉਸ ਵਿਚ ਲੀਨ ਰਹਿੰਦਾ ਹੈ। ਦੂਜੇ ਪਾਸੇ ਜਦ ਸਮਝ ਆ ਜਾਏ ਕਿ ਮੈਨੂੰ ਖੋਜ ਕਰਨੀ ਚਾਹੀਦੀ ਹੈ ਤਾਂ ਜੋ ਆਪਣੀ ਪਛਾਣ ਨਾਲ ਪ੍ਰਭੂ ਪਛਾਣਾਂ, ਤਾਂ ਸਭ ਤੋਂ ਪਹਿਲਾਂ ਬੰਦੇ ਨੂੰ ਆਪਣੀ ਮੈਲ ਨਜ਼ਰ ਆਉਂਦੀ ਹੈ। ਬੰਦਾ ਅਤਿ ਦੁਖੀ ਹੁੰਦਾ ਹੈ ਕਿ "ਵਾਹਿਗੁਰੂ ਮੈਂ ਸਾਰੀ ਉਮਰ ਭੁਲੇਖੇ ਵਿਚ ਆਪਣੇ ਆਪਨੂੰ ਚੰਗਾ ਸਮਝਕੇ ਲੰਘਾ ਦਿਤੀ ਤੇ ਆਕੜ ਵਿਚ ਭੁਲਿਆ ਰਹਿਆ ਤੇ ਦੁਖੀ ਰਹਿਆ।"

ਹੁਣ ਬੰਦਾ ਦੂਜਾ ਦੁਖ ਵੇਖਦਾ ਹੈ ਤੇ ਇਹ ਇਕ real statement ਹੈ ਉਸ ਸਿੱਖ ਦੀ ਜਿਸ ਨੇ ਆਪਣਾ ਆਪ ਤਕਿਆ, ਕਹਿਣ ਲਗਾ,

"ਮੇਰੇ ਯਾਰ ਮੈਨੂੰ ਹੁਣ ਸ਼ਰਮ ਆ ਰਹੀ ਹੈ ਆਪਣਾ ਹਾਲ ਵੇਖ ਕੇ। ਮੈਂ ਝੂਠ ਬੋਲੇ, ਦਗਾਬਾਜ਼ੀ ਕੀਤੀ, ਆਪਣੀ ਪਤਨੀ ਤੇ ਬਚਿਆਂ ਨਾਲ ਵੀ ਧੋਖਾ ਕੀਤਾ, ਬੇਈਮਾਨੀਆਂ ਕੀਤੀਆਂ, ਹੰਕਾਰ ਕਰਕੇ ਤੇ ਰਿਸ਼ਵਤਾਂ ਖਾ ਕੇ, ਦੂਜੀਆਂ ਕੁੜੀਆਂ ਨੂੰ ਭੈੜੀ ਨਜ਼ਰ ਨਾਲ ਵੇਖ ਕੇ, ਭੈੜਾ ਹੁੰਦਾ ਰਿਹਾ। ਹੁਣ ਜਦ ਧਰਮ ਦੀ ਆਰਸੀ ਦੇ ਸਾਹਮਣੇ ਖਲੋਤਾ ਹਾਂ, ਮੇਰਾ ਰੋਮ-ਰੋਮ ਦੁਖੀ ਹੈ ਤੇ ਪਰੇਸ਼ਾਨ ਹਾਂ ਕਿਵੇਂ ਮੈਂ ਸਾਰੀ ਉਮਰ ਇਸ ਜੰਜਾਲ ਵਿਚ ਫਸਿਆ ਰਿਹਾ ਤੇ ਪਤਾ ਹੀ ਨਹੀਂ ਲਗਾ, ਪਰ ਇਕ ਗੱਲ ਕਮਾਲ ਹੈ ਜਿਉਂ-ਜਿਉਂ ਮੈਂ ਦੁਖੀ ਹੋ ਰਿਹਾ ਹਾਂ ਆਪਣਾ ਹਾਲ ਵੇਖ ਕੇ, ਇਹ ਅਗੰਮੀ ਹਥ ਰਖਣ ਵਾਲਾ ਕਹਿ ਰਿਹਾ ਹੈ ਕਿ ਇਸੇ ਲਈ ਮੈਂ ਅੰਦਰ ਮੈਲ ਵੇਖਣ ਲਈ ਮਜਬੂਰ ਕਰਦਾ ਹਾਂ, ਦੇਖੋਗੇ ਤਾਂ ਮੈਲ ਧੋਤੀ ਜਾਵੇਗੀ, ਅਗੋਂ ਮੈਲ ਜਮਾ ਨਹੀਂ ਹੋਵੇਗੀ ਤੇ self deception ਚੋਂ ਨਿਕਲ ਕੇ ਤੁਸੀਂ ਉਸ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿ ਕੇ ਸਭ ਦੀ ਚਰਨ-ਧੂੜ ਬਨਣਾ ਇਸ ਲਈ ਪਵਿਤਰ ਸਮਝੋਗੇ ਕਿ ਮੈਨੂੰ ਇਨਸਾਨੀਅਤ ਨਾਲ ਪ੍ਰੇਮ ਹੈ ਤੇ ਮੈਂ ਹੰਕਾਰ ਵਿਚ ਸੜਨਾ ਨਹੀਂ ਚਾਹੁੰਦਾ।

ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਜੇ ਧਰਮ ਕੋਈ ਵੀ ਧਰਮ-ਸਾਨੂੰ ਆਪਣੀਆਂ ਕਮਜ਼ੋਰੀਆਂ ਤੋਂ ਵਾਕਫ ਕਰਾ ਕੇ ਸਾਡੇ ਵਿਚ ਸਦਗੁਣ, ਭਾਈਚਾਰਾ, ਪ੍ਰੇਮ ਤੇ ਹਮਦਰਦੀ ਨਹੀਂ ਭਰਦਾ ਤਾਂ ਉਹ ਧਰਮ ਨਹੀਂ, ਸ਼ੈਤਾਨ ਦਾ hijack ਕੀਤਾ ਹੋਇਆ labelled ਧਰਮ ਹੈ, ਤੇ ਜੇ ਉਹ ਸਾਨੂੰ ਦਇਆ, ਪ੍ਰੇਮ, ਸ਼ਾਂਤੀ, ਸਾਂਝੀਵਾਲਤਾ ਵਿਚ ਲੈਕੇ ਮਨੁਖ ਬਣਾਂਦਾ ਹੈ ਤਾਂ ਉਹੀ ਧਰਮ ਸਭ ਦਾ ਸਾਂਝਾ ਧਰਮ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਸਾਹਿਬ ਕਹਿੰਦੇ ਹਨ :

*"ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥"*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥* (ਪੰਨਾ ੧੩੬੪)

ਧਰਮ ਦੀ ਪਹਿਚਾਨ ਹੈ ਪ੍ਰੇਮ, ਤੇ ਪ੍ਰੇਮ ਪ੍ਰਫੁਲਤ ਹੁੰਦਾ ਹੈ ਅੰਦਰੋਂ-ਬਾਹਰੋਂ ਇਕ ਹੋ ਕੇ ਸਚ ਦਾ ਲੜ ਪਕੜ ਕੇ ਸੁਹਾਗਣ ਇਸਤਰੀ ਵਾਂਗ ਪਹਿਲਾਂ ਆਪਣੇ ਪਤੀ ਪ੍ਰਭੂ ਨਾਲ ਤੇ ਫਿਰ ਸਾਰੀ ਖਲਕਤ ਨੂੰ ਪ੍ਰਭੂ ਦਾ ਪ੍ਰਤੀਕ ਮੰਨ ਕੇ ਇਹੋ ਜਿਹਾ ਪਿਆਰ ਕੀਤਾ ਜਾਏ :

*"ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥*
*ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥"* (ਪੰਨਾ ੮੧੨)

☆ ☆ ☆

# ਪਹਿਲਾ ਪ੍ਰਕਾਸ਼ ਦਿਵਸ ਜੁਗੋ-ਜੁਗ ਅਟੱਲ ਗੁਰੂ ਦਾ
# ਪਰ
# ਮੈ ਦੋਹਾਗਣਿ ਕਿਤੁ...ਖਸਮੁ ਨ ਫੇਰੇ ਚਿਤੁ

ਮੈਂ ਉਹ ਦੁਹਾਗਣ ਇਸਤਰੀ ਹਾਂ ਜਿਸਨੇ 30 ਸਾਲ ਆਪਣੇ ਪਤੀ ਨਾਲ ਗੁਜਾਰੇ। ਅਤਿ ਪਿਆਰਾ, ਅਤਿ ਕਿਰਪਾਲੂ, ਤੇ ਅਤਿ ਮਾਣ ਰਖਣ ਵਾਲਾ, ਪਰ ਉਸਨੂੰ ਸਮਝ ਹੀ ਨਾ ਪਾਈ ਤੇ ਅਜ 30 ਸਾਲਾਂ ਬਾਅਦ ਘਰੋਂ ਕਢ ਦਿਤੀ ਗਈ ਹਾਂ। ਹੋਰ ਘਰ ਤਾਂ ਹੈ ਹੀ ਨਹੀਂ, ਪਰ ਜਦ ਗੱਡੀ ਤੇ ਚੜੀ ਤਾਂ ਅਖਾਂ ਵਿਚ ਅਥਰੂ ਭਰ ਆਏ। ਮੇਰਾ ਪਤੀ ਮੈਨੂੰ ਛਡਣ ਵੀ ਆਇਆ ਸਟੇਸ਼ਨ ਤੇ, ਮੇਰੇ ਨਾਲ ਪਿਆਰ ਨਾਲ ਗੱਲਾਂ ਵੀ ਕੀਤੀਆਂ ਤੇ ਆਰਾਮ ਨਾਲ ਮੇਰੇ travel ਦਾ ਇੰਤਜ਼ਾਮ ਵੀ ਕੀਤਾ, ਪਰ ਉਸ ਕਹਿ ਦਿਤਾ ਸੀ ਕਲ ਸ਼ਾਮੀਂ ਹੀ, ਬਈ ਤੇਰੀ ਮੇਰੀ ਨਹੀਂ ਬਣ ਸਕਦੀ ਕਿਉਂਕਿ ਤੇਰੀ ਦੋਸਤੀ ਕਿਸੇ ਹੋਰ ਨਾਲ ਹੈ ਤੇ ਦਿਲ ਤੇਰਾ ਉਧਰ ਹੀ ਰਹਿੰਦਾ ਹੈ, ਹੁਣ ਤੂੰ ਜਾ ਸਕਦੀ ਹੈਂ। ਮੈਂ ਬੇਹਾਲ ਤਾਂ ਹੋਈ, ਪਰੇਸ਼ਾਨ ਤੇ ਸ਼ਰਮਿੰਦੀ ਵੀ, ਪਰ indifferent ਜਿਹੀ ਰਹਿ ਕੇ ਸੋਚਣ ਲਗ ਪਈ, ਚਲੋ ਜੇ ਪਤੀ ਕਹਿੰਦਾ ਹੈ ਤਾਂ ਮੈਂ ਚਲੀ ਜਾਂਦੀ ਹਾਂ। ਮਾਮੂਲੀ ਜਿਹਾ ਕਿਹਾ, ਆਪ ਇੰਜ ਕਿਉਂ ਕਹਿੰਦੇ ਹੋ ? ਪਰ ਮੈਂ ਆਪਣੀ ਮਾਂ ਦੇ ਭਰੋਸੇ ਤੇ ਪਿਉ ਦੀ ਜਗੀਰ ਦੇ ਆਸਰੇ ਕਿਹਾ, ਚਲੋ ਉਹ ਜਾਣੇ, ਹੁਣ ਉਥੇ ਰਹਿ ਲਵਾਂਗੀ। ਮੇਰੀਆਂ ਸਹੇਲੀਆਂ, ਮੇਰੇ ਸੰਗੀ-ਸਾਥੀ ਤੇ ਮੇਰੇ ਹਸਾਣ ਖਡਾਣ ਵਾਲੇ ਹੋਰ ਬਥੇਰੇ ਹਨ। ਸਟੇਸ਼ਨ ਤੇ ਜਦ ਉਸ bye-bye ਕੀਤੀ ਤਾਂ ਮੈਂ ਜ਼ਰਾ ਕੁ ਘਬਰਾ ਗਈ ਕਿ ਹੁਣ ਮੁੜ ਇਥੇ ਹੀ ਜਗ੍ਹਾ ਖਤਮ ਹੋ ਗਈ। ਸੋਚਣ ਵੀ ਲਗੀ ਕਿ ਹੋਇਆ ਕੀ ? ਮੈਂ ਤਾਂ ਆਪਣੇ ਪਤੀ ਨੂੰ ਰਿਝਾਣ ਲਈ ਕੀ-ਕੀ ਕੀਤਾ, ਸਗੋਂ ਮੈਂ ਕਮਾਲ-ਕਮਾਲ ਦੀ ਰਸੋਈ ਸਜਾਈ, ਖਾਣੇ ਬਣਾਏ, ਕਪੜੇ ਧੋ-ਕੇ ਚਮਕਾਏ, ਪਤੀ ਦਾ ਹਰ ਤਰ੍ਹਾਂ ਖਿਆਲ ਰਖਿਆ, ਫਿਰ ਕਿਉਂ ਮੈਨੂੰ ਇਸ ਤਰ੍ਹਾਂ ਕਢ ਦਿਤਾ ਗਿਆ ਹੈ। ਉਸ ਇਸ਼ਾਰਾ ਕੀਤਾ, ਤੈਨੂੰ ਪਿਆਰ ਕਰਨਾ ਨਹੀਂ ਆਉਂਦਾ। ਮੈਂ ਬੜੀ ridiculing glance ਨਾਲ ਕਹਿਆ, "ਮੈਨੂੰ ਪਿਆਰ ਕਰਨਾ ਨਹੀਂ ਆਉਂਦਾ ?" ਇਹ ਕੀ ਕਹਿ ਰਹੇ ਹੋ। ਮੈਂ ਤਾਂ 30 ਸਾਲ ਬਰਬਾਦ ਕਰ ਦਿਤੇ ਹਨ ਤੁਹਾਡੀ ਸੇਵਾ ਵਿਚ, ਤੇ ਤੁਸੀਂ ਕਹਿੰਦੇ ਹੋ ਪਿਆਰ ਨਹੀਂ ਕਰਦੀ। ਦਿਲ ਵਿਚ ਧਾਰਿਆ ਇਹ ungrateful ਬੜਾ ਹੈ, ਮੈਂ ਆਪਣੀ ਮਾਂ ਕੋਲ ਹੀ ਚੰਗੀ ਹਾਂ। ਭੈਣਾਂ-ਭਰਾਵਾਂ ਨਾਲ ਰਲ ਕੇ ਰਹਵਾਂਗੀ ਰੋਜ਼ ਦੀ ਖਿਚ-ਖਿਚ ਮੁਕੀ, ਪਰ ਮੇਰਾ ਅੰਦਰਲਾ ਖੁਸਦਾ ਜਾਏ। ਗੱਡੀ ਚਲ ਪਈ, ਹੋਰ ਜਨਾਨੀਆਂ ਨੇ ਤਕਿਆ ਮੇਰੇ ਅੰਦਰ ਦੀ ਘਬਰਾਹਟ ਨੂੰ, ਉਹ ਮੁੜ-ਮੁੜ ਮੇਰੇ ਵਲ ਤਕਣ ਤੇ ਮੇਰੀਆਂ ਬਿਨ ਵਗਦੇ ਅਥਰੂਆਂ ਵਾਲੀਆਂ ਅਖਾਂ ਵਲ ਵੇਖ ਕੇ ਇਕ ਨੇ ਕਹਿ ਹੀ

ਦਿਤਾ, ਬੜੀ ਉਦਾਸ ਹੈਂ, ਕੀ ਗੱਲ ਮੈਂ ਮੂੰਹ ਬਦਲਾ ਕੇ ਕਹਿ ਦਿਤਾ, ਨਹੀਂ ਕੋਈ ਗੱਲ ਨਹੀਂ। ਸਟੇਸ਼ਨ ਆਇਆ, ਖਾਣੇ ਦੀਆਂ ਚੀਜਾਂ ਲਈ, ਬੜੀ ਚਟਪਟੀਆਂ ਬੋਲੀਆਂ ਨਾਲ vendor ਸਦਾ ਦੇ ਰਹੇ ਸਨ। ਕੁਝ ਖਾ ਲਵਾਂ, ਪਰ ਕੁਝ ਵੀ ਖਾਣ ਨੂੰ ਦਿਲ ਨਾ ਕੀਤਾ। ਬਾਹਰੋਂ ਠੀਕ, ਪਰ ਅੰਦਰੋਂ ਮੈਂ ਕੰਬਦੀ-ਕੰਬਦੀ ਜਾਵਾਂ। ਇਕ ਦਮ ਮਾਂ-ਪਿਉ ਵਲ ਧਿਆਨ ਕਰ ਕੇ ਤਸਲੀ ਨਾਲ ਬਹਿ ਜਾਵਾਂ। ਭੈਣਾਂ-ਭਰਾਵਾਂ, ਜਾਂ ਭਾਬੀਆਂ ਤੇ ਤਾਂ ਮਾਣ ਬਹੁਤਾ ਨਹੀਂ ਸੀ, ਪਰ ਯਕੀਨ ਸੀ ਕਿ ਮਾਂ-ਪਿਉ ਤਾਂ ਸਿਰ ਤੇ ਚੁਕ ਲੈਣਗੇ।

ਗੱਡੀ ਆ ਰੁਕੀ ਮਾਂ-ਪਿਉ ਦੇ ਸ਼ਹਿਰ, ਜਿਹੜੇ ਹੁਣ ਆਪ ਲਾਚਾਰ ਸਨ ਆਪਣੇ ਪੁਤਰ-ਨੂੰਹ (ਮੇਰੇ ਭਰਾ-ਭਰਜਾਈ) ਤੇ। ਸਟੇਸ਼ਨ ਤੇ ਕੋਈ ਨਹੀਂ ਸੀ ਆਇਆ-ਭਰਾ, ਭਰਜਾਈ ਦੀ ਤਾਂ ਉਮੀਦ ਹੀ ਨਹੀਂ ਸੀ। ਟੈਕਸੀ ਕਰਨ ਜੋਗੇ ਪੈਸੇ ਹੁਣ ਕਿਥੋਂ ਹੋਣਗੇ, ਪਤੀ ਜੁ ਛਡ ਗਿਆ, ਬਸ ਪਕੜ ਕੇ ਥਕੀ-ਟੁਟੀ ਘਰ ਪਹੁੰਚੀ ਤਾਂ ਬੜੇ ਹੀ ਬੇਦਿਲ ਤੌਰ ਤੇ ਭਰਾ ਨੇ ਕਿਹਾ, hello ਕਿਵੇਂ ਆਈ ਹੈਂ ? ਅੰਦਰ ਵੜ ਗਈ ਆਪਣੇ ਕਮਰੇ ਵਿਚ, ਤੇ ਉਮੀਦ ਸੀ ਕਿ ਮਾਤਾ-ਪਿਤਾ ਲਾਡ ਨਾਲ ਗੱਲਬਾਤ ਕਰ ਕੇ, ਮੇਰਾ ਹਾਲ ਪੁਛ ਕੇ ਪੁਚਕਾਰਨਗੇ। ਪਰ ਜ਼ਮੀਨ ਪੈਰਾਂ ਥਲੋਂ ਨਿਕਲ ਗਈ, ਜਦ ਮਾਂ ਨੇ ਕਿਹਾ, ਕੀ ਕੀਤਾ ਹੈ ਤੂੰ ਜੋ ਪਤੀ ਤੈਨੂੰ ਛਡ ਗਿਆ। ਮਾਂ-ਪਿਉ ਦੋਹਾਂ ਦੀ ਨਜ਼ਰ ਵਿਚ ਖਿਝ ਤੇ ਹਿਰਦੇ ਵਿਚ ਨਫਰਤ ਸੀ, ਹੁਣ ਤਾਂ ਕੋਈ ਨੌਕਰੀ ਲਭ ਕਿਉਂਕਿ ਇਥੇ ਤਾਂ ਰਹਿਣਾ ਮੁਸ਼ਕਲ ਹੈ। ਅਸੀਂ ਤਾਂ ਆਪ ਲਾਚਾਰ ਹਾਂ, ਤੈਨੂੰ ਹੋ ਕੀ ਗਿਆ, ਤੂੰ ਪਤੀ ਨੂੰ ਖੁਸ਼ ਕਿਉਂ ਨਹੀਂ ਕਰ ਸਕੀ, ਉਹ ਤਾਂ ਬੜਾ ਹੀ ਕਮਾਲ ਦਾ ਬੰਦਾ ਹੈ। ਮੈਂ ਪਰੇਸ਼ਾਨ ਤਾਂ ਪਹਿਲਾਂ ਹੀ ਸਾਂ ਹੁਣ ਜੀ ਕਰਦਾ ਸੀ ਰੌਲਾ ਪਾ ਕੇ ਕਹਵਾਂ ਮਾਂ ਤੇ ਪਿਉ ਨੂੰ—ਮੈਨੂੰ ਪੁਛਦੇ ਹੋ ਕੀ ਹੋਇਆ, ਤੁਹਾਡਾ ਦੋਹਾਂ ਦਾ ਹੀ ਤਾਂ ਕਸੂਰ ਹੈ। ਮੈਨੂੰ ਤੁਸਾਂ ਸਿਖਾਇਆ ਹੀ ਕੀ ਹੈ ? ਰੋਟੀ ਪਕਾਣੀ, ਕਪੜੇ ਧੋਣੇ, dinner table ਲਗਾਣਾ, ਮਹਿਮਾਨਾਂ ਨੂੰ ਤਕਣਾ ਤੇ ਹੋਰ ਪਤੀ ਦੇ ਅਗੇ-ਪਿਛੇ ਹੋ ਕੇ ਸੇਵਾ ਕਰਨੀ, ਪਰ ਤੁਸੀਂ ਕਦੇ ਸਿਖਾਇਆ ਸੀ ਮੈਨੂੰ ਕਿ ਪਿਆਰ ਕਿਵੇਂ ਕਰੀਦਾ ਹੈ। ਤੁਸੀਂ ਕਦੋਂ ਸਿਖਾਇਆ ਸੀ ਕਿ ਪਤੀ ਦਾ ਮਨ ਜਿਤਣਾ ਹੈ। ਤੁਸੀਂ ਕਦੋਂ ਸਿਖਾਇਆ ਸੀ ਕਿ ਮੇਰਾ ਪਤੀ ਜਿਸਨੂੰ ਤੁਸੀਂ ਕਈ ਸਾਲਾਂ ਤੋਂ ਜਾਣਦੇ ਸੀ ਕਿਉਂਕਿ ਤੁਹਾਡੇ ਪਿੰਡ ਦੇ ਨੰਬਰਦਾਰ ਦਾ ਮੁੰਡਾ ਸੀ ਉਦੋਂ ਤੇ ਸਾਰੇ ਪਾਸੇ ਉਹਦੀ ਖਾਸੀਅਤ ਦਸੀ ਗਈ ਸੀ ਕਿ ਇਸਨੂੰ ਕੋਈ ਲਾਲਚ ਨਹੀਂ, ਨਾ ਇਹ ਦਾਜ ਦੇ ਸਿਆਪਿਆਂ ਵਿਚ ਪੈਂਦਾ ਹੈ, ਨਾ ਕੋਈ ਬਹੁਤ ਸੋਹਣੀ ਕੁੜੀ ਲੋੜਦਾ ਹੈ ਤੇ ਨਾ ਹੀ ਆਪਣੀ ਆਕੜ ਵਿਚ ਰਹਿੰਦਾ ਹੈ, ਬਸ ਪਿਆਰ ਦਾ ਭੁਖਾ ਹੈ ਤੇ ਜਿਹੜੀ ਕੁੜੀ ਆਪਣਾ ਤਨ-ਮਨ-ਧਨ ਵਾਰ ਕੇ ਇਸਨੂੰ ਪਿਆਰ ਕਰੇਗੀ, ਉਸ ਤੋਂ ਇਹ ਸਦਕੇ ਜਾਂਦਾ ਰਹੇਗਾ ਪਰ ਮੈਂ ਮੂੰਹੋਂ ਕੁਝ ਨਾ ਕਿਹਾ। ਬਾਹਰ ਗੈਲਰੀ ਵਿਚ ਆ ਕੇ ਸੋਚਣ ਲੱਗੀ,

(1) ਵਾਹ ਮੈਂ ਰੋਟੀ ਪਕਾਣ, ਖਾਣ, ਸਜਾਣ ਤੇ guests ਵਲ ਹੀ ਲਗੀ ਰਹੀ ਤੇ ਗੁਲਦਸਤੇ ਵੀ ਸਜਾਂਦੀ ਰਹੀ ਘਰ decorate ਕਰਨ ਵਿਚ, ਪਰ ਆਪਣੇ ਪਤੀ ਦਾ ਮਨ ਤਾਂ ਬੁਝਿਆ ਹੀ ਨਹੀਂ।

(2) ਮਾਂ-ਪਿਉ, ਭਰਾ ਤੇ ਹੋਰ ਜਿਨ੍ਹਾਂ ਤੇ ਮਾਣ ਕਰਦੀ ਰਹੀ, ਹੁਣ ਪਤਾ ਲਗਾ ਉਹ

ਤਾਂ ਕੇਵਲ ਤਮਾਸ਼ਾ ਦੇਖਣ ਵਾਲੇ ਸਨ ਤੇ ਮੇਰਾ ਮਾਣ ਤਾਂ ਹੀ ਕਰਦੇ ਸਨ ਜਿਚਰ ਪਤੀ ਵਾਲੀ ਸਾਂ। ਹੁਣ ਕੀ ਹੋਇਆ ਹੈ ਇਨ੍ਹਾਂ ਨੂੰ ?

(3) ਮੇਰੇ ਪਤੀ ਨੇ ਕਈ ਵਾਰ ਖੁਲ੍ਹ ਕੇ, ਤੇ ਕਈ ਵਾਰ ਦਬੇ ਲਫ਼ਜ਼ਾਂ ਵਿਚ ਕਿਹਾ ਸੀ, ਭਾਗਾਂ ਵਾਲੀਏ ਤੇਰੇ ਪੇਕੇ ਕੀ ਸਨ, ਕੀ ਹਨ, ਮੈਨੂੰ ਕੋਈ interest ਨਹੀਂ, ਤੂੰ ਕਿਤਨੀ ਸੋਹਣੀ ਹੈਂ ਮੈਨੂੰ ਕੋਈ ਚਾਅ ਨਹੀਂ ਮੈਨੂੰ ਤਾਂ ਲੋੜ ਹੈ ਤੂੰ ਮੇਰੇ ਨਾਲ ਇਕਮਿਕ ਹੋ ਜਾ, ਤੂੰ ਤੇ ਮੈਂ ਇਕੋ ਰੰਗ ਵਿਚ ਇਕ ਜੋਤ ਦੋ ਮੂਰਤੀ ਬਣ ਜਾਈਏ, ਪਰ ਮੈਂ ਪਤੀ ਨੂੰ ਖਡੌਣਾ ਸਮਝਿਆ, ਸੋ ਸੋਚਦੀ ਤੇ ਕਦੇ-ਕਦੇ ਕਹਿ ਵੀ ਦੇਂਦੀ ਕਿ ਤੇਰੇ ਪਿਛੇ ਬਾਕੀ ਸਾਰੀ ਦੁਨੀਆਂ ਛਡ ਦੇਵਾਂ ? ਮੇਰਾ ਵੀ ਤਾਂ ਕੁਝ ਅਧਿਕਾਰ ਹੈ, ਕੁਝ **personality** ਹੈ, ਕੁਛ life ਹੈ, ਮੈਂ independent ਰਹਿ ਕੇ ਤੇਰੀ ਪਤਨੀ ਨਹੀਂ ਹੋ ਸਕਦੀ।

(4) ਇਹ ਬਣ ਕੀ ਗਿਆ ਹੈ ਜਿਨ੍ਹਾਂ ਤੇ ਮਾਣ ਸੀ, ਜਿਹੜੇ ਮੇਰੇ ਕੋਲ ਆ ਕੇ ਰਹਿ ਜਾਂਦੇ ਤੇ ਖਾਂਦੇ-ਪੀਂਦੇ ਘਰੋਂ ਨਿਕਲਦੇ ਹੀ ਸਨ, ਦੋਸਤੀ ਲਾਡ ਪਿਆਰ ਕਰ ਕੇ ਝਲੇ ਹੁੰਦੇ ਸਨ, ਹੁਣ ਪਰਾਏ ਬਣ ਗਏ ਹਨ।

(5) ਲਗਦਾ ਹੈ ਕੁਝ **topsy-turvy** ਕੰਮ ਕਰਦੀ ਰਹੀ ਹਾਂ। ਮੈਂ ਸਮਝਦੀ ਸਾਂ, ਮੇਰੀ **independent** ਹਸਤੀ ਨਾਲ ਹੀ ਮੇਰੀ ਆਸ-ਪਾਸ ਸੋਭਾ ਹੈ, ਪਰ ਹੁਣ ਵੇਖ ਰਹੀ ਹਾਂ ਕਿ ਇਹ ਸ਼ੋਭਾ ਤਾਂ ਸਾਰੀ ਉਸ ਪਤੀ ਨਾਲ married ਹੋਣ ਕਰਕੇ ਸੀ, ਕਿਉਂਕਿ ਹੁਣ ਕੋਈ ਬੋਲਦਾ ਹੀ ਨਹੀਂ।

ਚੀਕਾਂ ਮਾਰਨ ਲਗੀ

*(1) "ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ"* *(ਪੰਨਾ ੨੪੪)*

*(2) "ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ" (ਪੰਨਾ ੫੫੭)*

*(3) "ਏਕ ਨ ਭਰੀਆ ਗੁਣ ਕਰਿ ਧੋਵਾ"* *(ਪੰਨਾ ੩੫੬)*

*(4) "ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ"* *(ਪੰਨਾ ੭੬੧)*

*(5) "ਹਮਰੇ ਦੋਖ ਰਿਦੈ ਮਤ ਧਾਰਹੁ"*

ਇਹ ਸਭ ਕੁਛ **Nagpur Times** ਵਿਚ ਇਕ ਕਹਾਣੀ ਜੋ ਛਪੀ ਸੀ, ਉਸ ਦੇ ਆਧਾਰ ਤੇ ਆਪਣੀ ਹਾਲਤ ਲਿਖੀ ਹੈ। ਪਤੀ ਨੇ sexually dissatisfied ਹੋਣ ਕਰਕੇ ਪਤਨੀ ਨੂੰ ਪੇਕੇ ਭੇਜ ਦਿਤਾ ਤੇ ਕੁੜੀ ਮਾਂ ਨੂੰ ਸ਼ਿਕਾਇਤਾਂ ਕਰਨ ਦਾ ਸੋਚਣ ਲਗੀ ਕਿ ਪਤੀ ਨੂੰ ਰਿਝਾਣ ਦਾ ਢੰਗ ਹੀ ਨਹੀਂ ਸਿਖਾਇਆ। ਜਦ ਮੈਂ ਪੜ੍ਹੀ ਤਾਂ ਫੌਰਨ ਖਿਆਲ ਆਇਆ **exactly** ਮੇਰਾ ਹਾਲ ਇਹੋ ਹੈ ?

ਮੇਰੀ ਮਾਂ ਹੰਕਾਰ ਤੇ ਮੇਰਾ ਪਿਉ ਕ੍ਰੋਧ। ਇਨ੍ਹਾਂ ਦੇ ਆਸਰੇ ਮੇਰੇ 30 ਸਾਲ ਬੀਤ ਗਏ ਭਾਵੇਂ ਪਤੀ ਨਾਲ ਲਲੋ ਚਪੋ ਲਾਈ ਰਖੀ ਤੇ ਉਸਨੂੰ ਪਿਆਰ ਕਰਨ ਦੇ ਵਹਿਮ ਵਿਚ

—ਅੰਮ੍ਰਿਤ ਵੇਲਾ

—ਸਤਿਸੰਗ, ਬਚਿਆਂ ਨਾਲ personalised ਸਤਿਸੰਗ

—ਗੁਰਪੁਰਬਾਂ ਤੇ ਹੋਰ **functions** ਤੇ ਨਾਗਪੁਰ, ਦਿੱਲੀ, ਜਮਸ਼ੇਦਪੁਰ, ਹੈਦਰਾਬਾਦ,

ਚੇਨੱਈ, ਤਕ ਚਕਰ ਲਾਂਦੇ ਰਹਿਣਾ (ਰੋਟੀ ਪਕਾਣ ਤੇ ਕਪੜੇ ਧੋਣ ਦੀ ਸੇਵਾ ਵਾਂਗ) ਪਰ ਪਤੀ ਦੇ ਹੁਕਮ ਵਿਚ ਰਹਿ ਕੇ ਆਪਣਾ ਆਪ ਗੁਆ ਕੇ ਜੀਵਤਿਆਂ ਮਰ ਰਹੀਏ ਨਾ ਸਿਖਿਆ।

—ਮੇਰੇ ਭੈਣ-ਭਰਾ-ਭਰਜਾਈਆਂ (ਲੋਭ, ਮੋਹ ਤੇ ਕਾਮ ਨੇ) ਮੈਨੂੰ ਖ਼ੂਬ ਬੇਵਕੂਫ ਬਣਾਈ ਰਖਿਆ ਹੱਲਾ ਸ਼ੇਰੀ ਦੇ ਕੇ ਤੇ ਵਾਹ-ਵਾਹ ਵਿਚ ਲੀਨ ਕਰਕੇ, ਇਕ ਪਾਸੇ ਇਸ ਵਹਿਮ ਵਿਚ ਰਖਿਆ ਕਿ ਪਤੀ ਮੈਨੂੰ ਪਿਆਰ ਕਰਦਾ ਹੈ, ਤੂੰ ਬੇਸ਼ਕ ਸਾਨੂੰ ਜਫੇ ਮਾਰ, ਤੇ ਪਿਉ ਦੇ ਨਧਾਂੜੇ ਚੜਿਆ ਰਹੁ, ਤੇ ਦੂਜੇ ਪਾਸੇ ਮੇਰੀ ਮਤਿ ਇਤਨੀ ਮਾਰ ਦਿਤੀ ਕਿ ਮੈਂ ਜਲੀਲ ਹੋਇਆ ਵੀ ਆਪਣੀ ਜਲਾਲਤ ਨ ਦੇਖ ਸਕਿਆ। ਹੁਣ ਜਦ ਪਤੀ ਨੇ ਕਢ ਦਿਤਾ ਹੈ ਘਰੋਂ, ਕੁਝ ਅਖਾਂ ਖੁਲ੍ਹ ਰਹੀਆਂ ਹਨ।

ਜਿਹੜੇ ਮਾਪੇ ਤੇ ਭਰਾ-ਭਰਜਾਈਆਂ ਦਿਨ ਰਾਤ ਮੇਰੇ ਨਾਲ ਆਪਣੇ ਬਣ ਕੇ ਨੇੜੇ ਲਗਦੇ ਸਨ, ਹੁਣ ਉਹ ਵੀ ਨਹੀਂ ਪੁਛਦੇ, ਤਾਂ ਯਾਦ ਆ ਰਹਿਆ ਹੈ—

*"ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ*
*ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥"* *(ਪੰਨਾ ੮੬੦)*

ਹੁਣ ਡਾਹਡੀ ਲਾਚਾਰ ਹਾਂ। ਮੇਰਾ ਪਤੀ ਦੁਨੀਆਵੀ ਪਤੀਆਂ ਨਾਲੋਂ ਬਹੁਤ ਡਾਹਡਾ ਵੀ ਹੈ ਤੇ ਅਤਿ ਕੋਮਲ ਵੀ। ਇਕ ਪਾਸੇ ਮੇਰੇ ਤੋਂ ਕੁਝ ਵੀ ਨਹੀਂ expect ਕਰਦਾ ਤੇ ਕੇਵਲ ਅਪਣਤ (ਦੂਜੇ ਭਾਉ ਬਿਨਾਂ) ਤਕਦਾ ਹੀ ਨਹੀਂ, ਗੁਨਾਹ ਵੀ ਨਹੀਂ ਵਿਚਾਰਦਾ ਜੇ ਪ੍ਰੇਮ ਕਰਦੀ ਰਵਾਂ। ਦੂਜੇ ਪਾਸੇ ਉਹ ਕੇਵਲ sexually satisfied ਨਹੀਂ ਰਹਿਣਾ ਚਾਹੁੰਦਾ, ਬਲਕਿ ਉਹ demand ਕਰਦਾ ਹੈ ਕਿ ਮੇਰਾ ਅੰਗ-ਅੰਗ, ਮੇਰਾ ਹਰ ਸਵਾਸ, ਮੇਰਾ ਹਰ ਰੰਗ ਤੇ ਹਰ ਖ਼ੂਨ ਦੀ ਬੂੰਦ ਹਰ ਸਮੇਂ, ਹਰ ਇੰਦਰੇ ਰਾਹੀਂ ਉਸ ਵਿਚ ਸਮਾਈ ਰਹੇ। ਇਹ ਮੇਰੇ ਕੋਲੋਂ ਹੁੰਦਾ ਨਹੀਂ ਭਾਵੇਂ ਇਹ ਵੀ ਜਾਣਦੀ ਹਾਂ ਕਿ certainly ਉਹ ਸਭ ਕੁਛ ਮੇਰੇ ਤੋਂ ਵਾਰ ਦੇਵੇਗਾ ਪਰ ਕਰ ਨਹੀਂ ਪਾਂਦੀ। ਖਾਸ ਤੌਰ ਤੇ ਮਾਪੇ, ਭੈਣ-ਭਰਾ-ਭਰਜਾਈ ਜ਼ੋਰ ਦਿਤੀ ਰਖਦੇ ਨੇ—ਕੀ ਤੂੰ ਕਿਸੇ ਤੋਂ ਘਟ ਹੈਂ, ਆਪਣਾ ਆਪ ਨਹੀਂ ਗਵਾਣਾ, ਆਪਣੇ ਪੈਰਾਂ ਤੇ ਖੜੀ ਰਹਵੀਂ। ਉਹ ਤਾਂ ਦੁਨੀਆਂ ਵਿਚ ਮਾਹਿਰ ਹਨ ਤੇ ਮੇਰੇ ਪਤੀ ਦੀ ਪਛਾਣ ਨਹੀਂ ਕਰ ਪਾਂਦੇ ਤੇ ਮੇਰਾ ਰਾਹ ਵੀ ਉਲਟਾ ਦੇਂਦੇ ਹਨ। ਕੀ ਕਰਾਂ-ਹਾਏ ਕੀ ਕਰਾਂ ? ਆਖਿਰ ਢਹਿ ਕੇ ਉਸ ਸੁਹਾਗਣ ਤੋਂ ਪੁਛਦੀ ਹਾਂ ਜਿਹੜੀ ਪਤੀ ਨਾਲ ਜੁੜੀ ਹੋਈ ਹੈ, ਉਸ ਇਕੋ ਗੱਲ ਵਿਚ ਗੱਲ ਮੁਕਾਈ।

*"ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ" (ਪੰਨਾ ੭੨੨)* ਕਿਸੇ ਹੋਰ ਦੇ ਆਖੇ ਨ ਲਗ, ਕਿਸੇ ਹੋਰ ਦੇ ਆਖੇ ਨ ਲਗ, ਆਪਣੇ ਵੀ। ਇਕ ਮਨ ਇਕ ਚਿਤ ਉਹਦੇ ਅਗੇ ਢਹਿ ਪਵਹੁ, ਉਮੀਦ ਨ ਰਖ, ਉਲ੍ਹਾਮੇ ਨਾ ਦੇਹ, ਸਭ ਕੁਛ ਅਰਪਨ ਕਰ ਦੇਹ। ਦਾਵੇ ਨ ਬੰਨ, ਗਿਲੇ ਨ ਕਰ, ਆਪਣਾ ਆਪ ਗਵਾ ਦੇਹ, ਮਾਰੇ, ਰਖੇ, ਠੋਕਰਾਂ ਮਾਰੇ, ਦਰ ਨਾ ਛਡ ਤੇ ਚਜ-ਅਚਾਰ ਦਾ ਮਾਣ ਛਡ ਦੇਹ। "ਮੈਨੂੰ ਕੁਝ ਨਹੀਂ ਆਉਂਦਾ" ਸੀਂਗਾਰ ਕਰਕੇ ਭਉ ਦਾ ਸੁਰਮਾ ਪਾ ਕੇ ਰਜ ਰਜ ਕੇ ਝਲੀ ਹੋ ਕੇ ਪਿਆਰ ਕਰ। ਚਿੰਤਾ ਨਾ ਕਰ, ਮੁੜ ਬੁਲਾਏਗਾ ਆਪਣੇ ਆਪ ਤੇਰੇ ਘਰ ਆਏਗਾ। ਲੈ ਪੁੜੀਆਂ ਬੰਨ੍ ਭਰੋਸੇ ਦੀਆਂ—

*"ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥*
*ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥"*

*(ਪੰਨਾ ੨੪੫)*

(ਬਸ ਢਹਿ ਪਉ, ਢਹਿ ਪਉ, ਢਹਿ ਪਉ, ਢਹਿ ਪਉ, ਢਹਿ ਪਉ ।)

*"ਨਾਨਕੁ ਗਰੀਬੁ ਢਹਿ ਪਇਆ ਦੁਆਰੈ*
*ਹਰਿ ਮੇਲਿ ਲੈਹੁ ਵਡਿਆਈ ॥"*

*(ਪੰਨਾ ੭੫੭)*

✲ ✲ ✲

# ਜੋ ਮੈ ਕੀਆ ਸੋ ਮੈ ਪਾਇਆ
# ਦੋਸੁ ਨ ਦੀਜੈ ਅਵਰ ਜਨਾ

ਕੁਝ ਦਿਨਾਂ ਤੋਂ ਮੈਂ ਲਗਾਤਾਰ ਇਨ੍ਹਾਂ ਸੋਚਾਂ ਵਿਚ ਹਾਂ ਕਿ ਮੈਂ ਕਿਉਂ ਸਿਧੇ ਰਾਹ ਤੇ ਨਹੀਂ ਚਲ ਸਕਦਾ ਭਾਵੇਂ ਮੇਰਾ ਜੀ ਵੀ ਕਰਦਾ ਹੈ ਤੇ ਇਹ ਵੀ ਜਾਪਦਾ ਹੈ ਕਿ ਸਿਧੇ ਰਾਹ ਤੇ ਚਲਣਾ ਫਾਇਦੇਮੰਦ ਵੀ ਹੈ ਤੇ ਗੁਰਮਤਿ ਵੀ। ਕੁਝ ਅਜੀਬ ਅਨੁਭਵ ਵੇਖਣ ਵਿਚ ਮਿਲਦੇ ਹਨ, ਕੁਝ ਕੁ ਲਿਖਦਾ ਹਾਂ :

1. ਮੈਂ ਆਪਣੇ ਵਲੋਂ ਪਿਆਰ ਨਾਲ ਕਿਸੇ ਦੀ ਸਹਾਇਤਾ ਕਰਦਾ ਹਾਂ, ਪਰ ਉਹ ਲੜਦਾ ਹੈ—ਲੇਕਿਨ ਮੈਂ ਇਹ ਵੀ ਜਾਣਦਾ ਹਾਂ ਕਿ ਲੜਨ ਵਾਲੇ ਨੂੰ ਆਪਣਾ ਭਲਾ-ਬੁਰਾ ਨਹੀਂ ਸਮਝ ਆਉਂਦਾ ਤੇ ਉਹ ਆਪਣੇ ਵਿਰੁਧ ਹੀ ਕੰਮ ਕਰ ਰਿਹਾ ਹੈ।

2. ਕਿਸੇ ਰਿਸ਼ਤੇਦਾਰ ਬਾਰੇ ਭਲਾ ਸੋਚ ਕੇ ਉਸਨੂੰ ਸਲਾਹ ਦੇਂਦਾ ਹਾਂ, ਪਰ ਉਹ ਮੈਨੂੰ ਆਪਣਾ ਦੁਸ਼ਮਨ ਸਮਝਦਾ ਹੈ ਤੇ ਹਮੇਸ਼ਾਂ ਨਫਰਤ ਕਰਦਾ ਹੈ, ਮੈਨੂੰ ਇਹ ਸਮਝ ਆਉਂਦੀ ਹੈ ਕਿ ਉਹ ਵੀ, ਆਪਣੀ ਭਲਾਈ ਕਿਸ ਵਿਚ ਹੈ, ਨਹੀਂ ਜਾਣ ਸਕਦਾ।

3. ਮੈਂ ਆਪਣੇ ਵਲੋਂ ਕਿਸੇ ਕੰਮ ਨੂੰ ਠੀਕ ਤਰ੍ਹਾਂ ਨਿਭਾਣ ਦੀ ਕੋਸ਼ਿਸ਼ ਕਰਦਾ ਹਾਂ, ਪਰ ਸਿਰੇ ਨਹੀਂ ਚੜ੍ਹਦਾ, ਜਾਂ ਕੋਈ ਅੜਚਨ ਪਾ ਦੇਂਦਾ ਹੈ, ਮੈਂ ਖਿਝਣ ਲਗਦਾ ਹਾਂ, ਪਰ ਰੁਕ ਜਾਂਦਾ ਹਾਂ—ਸ਼ਾਇਦ ਇਸ ਵਿਚ ਕੋਈ ਬਿਹਤਰੀ ਹੋਵੇ, ਪਰ ਇਸ ਤੋਂ ਵੀ ਵਧ ਇਸ ਲਈ ਨਹੀਂ ਖਿਝਦਾ ਕਿ ਸ਼ਾਇਦ ਮੈਂ ਕੁਝ ਗਲਤੀ ਕਰ ਬੈਠਾ ਹੋਵਾਂ।

4. ਕਈ ਵਾਰ ਕਿਸੇ ਦੀ ਕਿਸੇ ਭੈੜੀ ਗੱਲ ਤੇ ਨਕ ਚੜ੍ਹਾ ਕੇ, ਗੁਸਾ ਕਰਨ ਲਗਦਾ ਹਾਂ ਤਾਂ ਖਿਆਲ ਆਂਦਾ ਹੈ ਕਿ ਮੈਂ ਵੀ ਤਾਂ ਇਹੋ ਕੁਝ ਕਰਦਾ ਸਾਂ। ਅਜੇ ਉਸਨੇ ਉਹ ਕੁਝ ਸਿਖਣਾ ਹੈ ਜੋ ਮੈਂ ਸਿਖ ਕੇ ਵੀ ਆਚਰਣ ਵਿਚ ਨਹੀਂ ਢਾਲਦਾ।

5. ਸਭ ਤੋਂ ਵਧ ਹੈਰਾਨੀ ਜਾਂ ਪਰੇਸ਼ਾਨੀ ਉਦੋਂ ਮਹਿਸੂਸ ਹੁੰਦੀ ਹੈ ਜਦ—

—ਕਿਸੇ ਤਰੀਕੇ ਨਾਲ ਵੀ ਮੇਰਾ attitude ਗਲਤ ਨਹੀਂ ਹੋ ਸਕਦਾ।

—ਕਿਸੇ ਤਰੀਕੇ ਨਾਲ ਵੀ ਮੈਂ ਸੁਆਰਥ ਜਾਂ ਨਿਜੀ ਵਡਿਆਈ ਲਈ ਕੁਝ ਨਹੀਂ ਕਰ ਰਿਹਾ ਹੁੰਦਾ।

—ਕਿਸੇ ਗਲ ਤੇ ਮੇਰੀ ਨੁਕਤਾਚੀਨੀ ਨਹੀਂ ਹੋ ਸਕਦੀ।

—ਕਿਸੇ ਦਾ ਬੁਰਾ ਨਹੀਂ ਚਾਹੁੰਦਾ ਤੇ

—ਕਿਸੇ ਕੋਲੋਂ ਕੁਝ ਮੰਗਦਾ ਨਹੀਂ,

ਤਾਂ ਵੀ, ਮੇਰਾ ਮਨ ਖਰਾਬ ਕਰਨ ਵਾਲੇ ਉਹੀ ਹੁੰਦੇ ਹਨ ਜਿਨ੍ਹਾਂ ਨੂੰ ਮੈਂ ਅਪਨਾ ਸਕਾਂ ਜਾਂ ਨੇੜੇ ਵਾਲਾ ਹਮਦਰਦ ਸਮਝਦਾ ਹਾਂ।

**ਮੈਨੂੰ ਹਲ ਲਭ ਪਇਆ—ਮੇਰੇ ਸਵਾਲ ਮੇਰੇ ਕੋਲੋਂ ਜੁਆਬ ਮੰਗਦੇ ਹਨ।**

ਮੈਂ ਅੰਦਰ ਝਾਤੀ ਮਾਰਦਾ ਹਾਂ ਤੇ clearly ਵੇਖਦਾ ਹਾਂ ਕਿ ਕਈ ਵਾਰ ਮੈਂ ਐਸੇ ਅਣਮਨੁਖੀ, ਅਨੈਤਿਕ ਤੇ ਮੁਜਰਮਾਨਾ ਕੰਮ ਕੀਤੇ ਹਨ ਪਰ ਉਨ੍ਹਾਂ ਦੇ ਬਦਲੇ ਘੋਰ ਸਜ਼ਾਵਾਂ ਮਿਲਣ ਦੀ ਥਾਂ ਆਮ ਤੌਰ ਤੇ ਮੇਰੇ ਪ੍ਰਭੂ ਨੇ—

(ੳ) ਮੇਰੇ ਪਰਦੇ ਢਕ ਕੇ ਰਖੇ ਤੇ ਮੇਰੇ ਗੁਨਾਹਾਂ ਬਾਰੇ ਕਿਸੇ ਨੂੰ ਪਤਾ ਨਹੀਂ ਲਗਣ ਦਿਤਾ ।

(ਅ) ਜੋ ਵਡਿਆਈ ਮੈਨੂੰ ਕਦੇ ਵੀ ਨਹੀਂ ਮਿਲ ਸਕਦੀ ਉਹ ਆਪਣੇ ਆਪ ਆ ਕੇ ਮੇਰੇ ਕਦਮ ਚੁੰਮਦੀ ਹੈ, ਭਾਵੇਂ ਚੰਗੀ ਤਾਂ ਲਗਦੀ ਹੈ, ਪਰ ਜਾਣਦਿਆਂ ਹੋਇਆਂ ਕਿ ਮੈਂ ਕਿਤਨਾ ਪਾਪੀ ਹਾਂ ਤੇ ਕਿਤਨਾ ਬੇਈਮਾਨ (ਹੁਣ ਵੀ, ਪਰ ਜੇ ਹੁਣ ਘਟ ਵੀ ਹੋ ਗਏ ਹਨ, ਇਹੋ ਜਿਹੇ ਕੰਮ ਪਹਿਲਾਂ ਤਾਂ ਬੇਅੰਤ ਸਨ) ਸ਼ਰਮ ਨਾਲ ਦਿਲ ਘਟਦਾ ਹੈ ।

(ੲ) ਕਿਤਨੇ ਹੀ ਲੋਕਾਂ ਨੂੰ ਇਹ ਵਹਿਮ ਪਾ ਦਿਤਾ ਹੈ ਕਿ ਮੇਰੇ ਵਿਚ ਕੋਈ ਗੁਣ ਹੈ (ਭਾਵੇਂ ਮੈਂ ਸਦਾ ਹੀ ਗੁਣਹੀਣ ਤੇ ਪਾਪੀ ਰਹਿਆ ਹਾਂ), ਸੋ ਉਹ ਸਮਝਦੇ ਹਨ ਕਿ ਮੈਂ ਉਹਨਾਂ ਨਾਲ ਗੁਰਮਤਿ share ਕਰ ਕੇ ਉਨ੍ਹਾਂ ਦਾ ਤੇ ਆਪਣਾ ਜੀਵਨ ਉਚਾ ਕਰ ਸਕਦਾ ਹਾਂ। ਹੈ ਤਾਂ ਹਾਸੋਹੀਣੀ ਗੱਲ ਪਰ ਜਦ ਲੋਕੀਂ ਪ੍ਰੇਮ ਤੇ ਇਜ਼ਤ ਨਾਲ ਮੇਰੇ ਨਾਲ ਅਤਿਅੰਤ ਨੇੜਤਾ ਦਰਸਾਂਦੇ ਹਨ ਤਾਂ ਮੈਂ ਆਪਣੇ ਆਪ ਨੂੰ ਲਾਹਨਤਾਂ ਪਾਂਦਾ ਹਾਂ, ਕਿਉਂਕਿ ਇਨ੍ਹਾਂ ਲੋਕਾਂ ਵਿਚ ਬਚੇ, ਭੈਣਾਂ-ਭਰਾ, ਜਵਾਨ ਕੁੜੀਆਂ-ਮੁੰਡੇ, ਬੁਢੇ-ਬੁਢੀਆਂ ਵੀ ਹੁੰਦੇ ਹਨ, ਮੈਂ ਕਦੇ-ਕਦੇ ਕੰਬ ਵੀ ਜਾਂਦਾ ਹਾਂ ਤੇ ਅਸਚਰਜਤਾ ਵਿਚ ਗੁਰੂ ਨੂੰ ਵੀ ਪੁਛਦਾ ਹਾਂ,

—ਇਤਨੇ ਪਾਪੀ ਤੇ ਇਤਨੀ ਮਿਹਰ ਕਿਉਂ ?

—ਇਤਨੀ ਗਿਰਾਵਟ ਦੇ ਬਾਅਦ ਵੀ ਆਪਦਾ ਇਤਨਾ ਪਿਆਰ ਕਿਉਂ ?

—ਇਤਨੀਆਂ ਕਮਜ਼ੋਰੀਆਂ ਦੇ ਬਾਵਜੂਦ ਵੀ ਲੋਕਾਂ ਦੀ ਮੇਰੇ ਲਈ ਹਮਦਰਦੀ ਕਿਉਂ ?

—ਇਤਨੀ ਮੂਰਖਤਾ ਹੁੰਦਿਆਂ ਵੀ ਲੋਕਾਂ ਨੂੰ ਮੇਰੇ ਸਿਆਣੇ ਹੋਣ ਦਾ ਵਹਿਮ ਕਿਉਂ ?

—ਗੁਣਹੀਣ ਤੇ ਆਪਦਾ ਰੀਝਣਾ ਕਿਉਂ ?

ਖੋਜ-ਖੋਜ ਕੇ ਆਪਣੇ ਅੰਦਰੋਂ ਹੀ ਗੁਰੂ ਦੀ ਬੋਲੀ ਉਪਜ ਕੇ ਕਹਿੰਦੀ ਹੈ ਕਿ

—ਬਾਣੀ ਕਹਿੰਦੀ ਹੈ ਕਿ ਸੂਲੀ ਦਾ ਕੰਡਾ ਬਣ ਜਾਂਦਾ ਹੈ ।

—ਕਰਮ ਸੜ ਸਕਦੇ ਹਨ ।

—ਅਸੀਂ ਕਉਡੀ ਮੁਲ ਵਾਲੇ ਲਖਾਂ ਦੇ ਬਣ ਸਕਦੇ ਹਾਂ ।

—ਪਾਪੀ ਵੀ ਚਹੁਕੁੰਟਾਂ ਵਿਚ ਮਸ਼ਹੂਰ ਹੋ ਸਕਦਾ ਹੈ ।

—ਮੂਰਖ ਅਤਿਅੰਤ ਅਕਲ ਵਾਲਾ ਬਣ ਸਕਦਾ ਹੈ ।

—ਨਫਰਤ ਪ੍ਰੇਮ ਵਿਚ ਬਦਲ ਸਕਦੀ ਹੈ ।

ਕੇਵਲ ਇਕੋ source ਹੈ, ਇਨ੍ਹਾਂ ਸਾਰੀਆਂ ਬਰਕਤਾਂ ਦਾ, ਉਹ ਹੈ ਨਾਮ । ਪਰ ਮੈਂ ਨਾਮ ਵੀ ਨਹੀਂ ਜਪਦਾ । ਹਾਂ, ਜੇ ਨਾਮ ਦਾ ਮਤਲਬ ਪ੍ਰਭੂ ਨਾਲ ਪ੍ਰੇਮ ਹੈ, ਤਾਂ ਮੈਂ ਕੋਸ਼ਿਸ਼ ਕਰਦਾ ਹਾਂ, ਪ੍ਰਭੂ ਨਾਲ ਪਿਆਰ ਕਰਨ ਦੀ । ਲੇਕਿਨ ਆਪ ਹੀ ਸੋਚਦਾ ਹਾਂ, ਇਹ ਨਹੀਂ ਹੋ ਸਕਦਾ । ਕਿਉਂਕਿ ਜੇ ਨਾਮ ਵਿਚ ਲੀਨ ਹੋ ਜਾਵਾਂ ਤਾਂ ਜਿਹੜੇ ਉਪਰ ਨਿਜੀ ਅਨੁਭਵ ਲਿਖੇ ਹਨ, ਹੋਣ ਹੀ ਨਾ । ਸਦਾ ਅਨੰਦ ਰਹੇ ਦਿਨ ਰਾਤੀ—ਕੋਈ ਖਿਝ, ਕੋਈ

ਹੈਰਾਨੀ ਜਾਂ ਪਰੇਸ਼ਾਨੀ ਆਏ ਹੀ ਨਾ ਤੇ ਮੈਂ ਸਦਾ ਲਈ ਪੂਰੀ ਤਰ੍ਹਾਂ ਸਵਰਗੀਯ ਇਕਮਿਕਤਾ ਵਿਚ ਰਹਾਂ।

## ਇੰਜ ਕਿਉਂ ਨਹੀਂ ਹੁੰਦਾ ?

ਪਹਿਲੀ ਗੱਲ ਤਾਂ ਇਹ ਠੀਕ ਲਗਦੀ ਹੈ ਕਿ ਜੋ ਕੁਝ ਗੁਰੂ ਨੇ ਮੇਰੇ ਨਾਲ ਕੀਤਾ ਹੈ ਰਹਿਮਤਾਂ ਕਰਕੇ ਮੈਂ ਨਾਲਾਇਕ ਨੇ ਉਸਦੀ ਕਦਰ ਨਹੀਂ ਪਾਈ ਤੇ ਆਪਣੀ ਜਹਾਲਤ ਕਰ ਕੇ ਅਜੇ ਵੀ ਪਾਪ ਨਹੀਂ ਛਡ ਸਕਿਆ।

ਦੂਜੀ ਗੱਲ, ਕਿ ਜੇ ਪਾਪਾਂ (ਜਿਨ੍ਹਾਂ ਨੂੰ ਮੈਂ ਆਪ ਪਛਾਣਦਾ ਹਾਂ, ਪਰ ਗੁਰੂ ਨੇ ਨਜ਼ਰਅੰਦਾਜ਼ ਕੀਤੇ ਹਨ) ਦਾ ਪੂਰਾ ਜੁਰਮਾਨਾ ਨਹੀਂ ਮਿਲਿਆ ਤਾਂ ਗੁਰੂ ਨੇ ਕਈ ਥਾਵਾਂ ਤੇ ਇਹ duty ਲਾ ਦਿਤੀ ਹੋਣੀ ਹੈ ਕਿ ਪਿਛਲੇ ਅਤਿਅੰਤ ਗੁਨਹਗਾਰ ਜੀਵਨ ਦਾ ਫਲ ਨਿਕੀਆਂ-ਨਿਕੀਆਂ pinpricks ਨਾਲ ਮਿਲਦਾ ਰਹੇ ਤਾਂ ਜੋ ਮੈਂ ਫਿਰ ਪਾਪਾਂ ਦੀ ਨੀਂਦ ਵਿਚ ਉਕਾ ਹੀ ਨਾ ਸੌਂ ਜਾਵਾਂ।

ਤੀਜੀ ਗੱਲ, ਜਦ ਇਹ ਸਾਰਾ ਖੇਲ ਪ੍ਰਭੂ ਦਾ ਹੈ ਤਾਂ ਸਭ ਲੋਗ ਉਸਦੇ ਹੁਕਮ ਵਿਚ ਖੇਡਾਂ ਕਰ ਰਹੇ ਹਨ। ਜੇ ਲੋਕਾਂ ਦੀ duty ਹੈ ਕਿ ਉਹ ਪ੍ਰਭੂ ਦੇ ਹੁਕਮ ਵਿਚ ਤੰਗ ਕਰਨ, ਖਿਝਣ ਜਾਂ ਝੂਠੇ-ਸਚੇ ਦੋਸ਼ ਲਗਾਣ, ਜਾਂ ਆਪਣਾ ਭਲਾ ਨਾ ਪਛਾਨਣ ਤੇ ਮੇਰੇ ਲਈ ਖਿਝ ਪੈਦਾ ਕਰਨ, ਤਾਂ ਉਹ ਵਿਚਾਰੇ ਕੀ ਕਰ ਸਕਦੇ ਹਨ।

ਗੱਲ ਬਿਲਕੁਲ ਠੀਕ ਲਗਦੀ ਹੈ ਕਿ ਸਭ ਕੁਝ ਹੁਕਮ ਵਿਚ ਹੈ ਤੇ ਸਾਡੇ ਵਸ ਕੁਝ ਨਹੀਂ। ਜਦ ਮੈਂ ਆਪਣੀ ਬੇਇਜ਼ਤੀ ਤੇ ਖਿਝਦਾ ਹਾਂ, ਪਰ ਜਦ ਯਾਦ ਆ ਜਾਏ ਕਿ ਮੈਂ ਵੀ ਤਾਂ ਕਈਆਂ ਦੇ ਦਿਲ ਤੋੜੇ ਸਨ, ਕਈਆਂ ਨੂੰ ਖਿਝਾਇਆ ਸੀ, ਤਾਂ ਮਨ ਖਿਝਾਣ ਵਾਲਿਆਂ ਲਈ ਪਿਆਰ ਵਿਚ ਆ ਜਾਂਦਾ ਹੈ। ਜੇ ਮੈਂ ਕਿਸੇ ਦੇ ਅਨੋਖੇ, ਜਾਂ ਝਲੇ attitude ਤੇ ਹੈਰਾਨ ਹੁੰਦਾ ਹਾਂ ਤਾਂ ਯਾਦ ਆ ਜਾਂਦਾ ਹੈ। ਮੈਂ ਹੁਣ ਸਮਝਦਾ ਹਾਂ ਕਿ attitude ਝਲਾ ਹੈ, ਪਰ ਆਪ ਵੀ ਤਾਂ ਇਹੋ ਕੁਝ ਕਰਦਾ ਸੀ ਜਦ ਪਤਾ ਨਹੀਂ ਸੀ, ਸੁ ਮਨ ਜੇਕਰ ਖੇੜੇ ਵਿਚ ਨਹੀਂ ਤਾਂ ਹਲਕਾ ਜ਼ਰੂਰ ਹੋ ਜਾਂਦਾ ਹੈ।

## ਆਉ ਹਮੇਸ਼ਾਂ ਲਈ ਅਨੰਦ ਮਾਣੀਏ

1. ਹਰ ਵੇਲੇ ਆਪਣੇ ਅੰਦਰ ਖੋਜ ਕਰਦੇ ਰਹੀਏ ਕਿ ਮੈਂ ਕਿਥੇ-ਕਿਥੇ ਤੇ ਕਦੋਂ-ਕਦੋਂ ਬਿਲਕੁਲ unreasonable ਗੱਲਾਂ ਕੀਤੀਆਂ, ਕਿਥੇ-ਕਿਥੇ ਪਾਪੀਆਂ ਵਰਗਾ ਵਤੀਰਾ ਦਰਸਾਇਆ। ਕਿਥੇ-ਕਿਥੇ ਬਦਤਮੀਜੀ ਕੀਤੀ। ਕਿਥੇ-ਕਿਥੇ ਕਾਮ, ਕਰੋਧ, ਲੋਭ, ਮੋਹ, ਅਹੰਕਾਰ, ਨਿੰਦਾ-ਚੁਗਲੀ, ਈਰਖਾ ਵਿਚ ਗਲਤਾਨ ਰਿਹਾ। ਸੋ ਹੁਣ ਜਦ ਮੈਂ ਹੈਰਾਨ ਹੁੰਦਾ ਹਾਂ ਕਿ ਮੇਰੇ ਨਾਲ ਇਹ ਵਰਤਾਰਾ ਕਿਉਂ, ਤਾਂ ਮੈਨੂੰ ਯਾਦ ਰਖਣ ਦੀ ਲੋੜ ਹੈ ਕਿ ਮੇਰੀਆਂ ਉਪਰਲੀਆਂ ਉਲਟੀਆਂ ਗੱਲਾਂ ਕਰਕੇ ਦੂਜੇ ਲੋਕ ਵੀ ਇਸੇ ਤਰ੍ਹਾਂ ਹੈਰਾਨ ਹੋਏ ਹੋਣਗੇ। ਤੇ ਹੁਣ ਪ੍ਰਭੂ ਮੇਰੇ ਤੇ ਕਿਰਪਾ ਕਰਕੇ ਸੂਲੀ ਦਾ ਕੰਡਾ ਬਣਾ ਕੇ ਆਪਣੀ ਕਿਰਪਾ ਦਰਸਾ ਰਹੇ ਹਨ ਸੋ ਮੇਰਾ ਖਿਝਣਾ ਬਿਲਕੁਲ ਨਾਜਾਇਜ ਹੈ ਤੇ ਅਸਲ ਵਿਚ, ਮੇਰੇ ਨਾਲ ਨਾਜਾਇਜ ਵਰਤਾਰਾ ਕਰਨ ਵਾਲਿਆਂ ਦਾ, ਮੈਨੂੰ ਧੰਨਵਾਦ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਮੈਨੂੰ ਗੁਰੂ ਦੇ ਨੇੜੇ ਜਾਣ ਦਾ ਮੌਕਾ ਦਿਤਾ ਹੈ।

2. ਸਭ ਦੀ ਚਰਨ-ਧੂੜ ਬਣਨ ਦੇ ਇਰਾਦੇ ਨਾਲ, ਨਾਲੇ ਗੁਰੂ ਦੀ ਕਿਰਪਾ ਦੇ ਪਾਤਰ ਹੋਣ ਲਈ ਮਨੋਂ ਖਿੜ ਕਢ ਕੇ ਉਹਨਾਂ ਲਈ ਅਰਦਾਸ ਕਰੀਏ ਕਿ ਗੁਰੂ ਉਹਨਾਂ ਨੂੰ ਸੁਮਤਿ ਦੇਵੇ ਤਾਂ ਜੋ ਜਿਵੇਂ ਸਾਡੇ ਤੇ ਸਾਹਿਬਾਂ ਨੇ ਨਜ਼ਰ ਕੀਤੀ ਹੈ ਤੇ ਆਪਣਾ ਆਪ ਦੇਖਣ ਜੋਗਾ ਕੀਤਾ ਹੈ ਉਹਨਾਂ ਨੂੰ ਵੀ ਇਹ ਦਾਤ ਬਖਸ਼ੇ।

ਸੰਖੇਪ ਵਿਚ,

(ੳ) ਆਪਣਾ ਆਪ ਪਛਾਣੇ ਬਗੈਰ ਇਹ ਸੋਝੀ ਨਹੀਂ ਆਉਂਦੀ ਕਿ ਅਸੀਂ ਭੈੜੇ ਹਾਂ।

(ਅ) ਆਪਣੀ ਵਡਿਆਈ ਵਿਚ ਵੜੇ ਰਹਿਣ ਨਾਲ ਹਉਮੈ ਦਾ ਸ਼ਿਕਾਰ ਹੋਣ ਤੋਂ ਬਚ ਸਕੀਏ, ਤਾਂ ਹੀ ਗੁਰੂ ਸਾਹਿਬ ਇਕ ਪਾਸੇ ਲੋਕਾਂ ਕੋਲੋਂ ਵਡਿਆਈ ਤੇ ਦੂਜੇ ਪਾਸੇ ਨੁਕਤਾਚੀਨੀ ਭੇਜਦੇ ਹਨ। ਦੋਹਵਾਂ ਨੂੰ ਤਿਆਗ ਦੇਈਏ।

(ੲ) ਸਾਡੇ ਆਪਣੇ ਬਿਨਾਂ ਹੋਰ ਕੋਈ ਭੈੜਾ ਨਹੀਂ।

(ਸ) ਜਦ ਸਾਰੇ ਹੁਕਮ ਵਿਚ ਹਨ, ਤਾਂ ਕਿਸੇ ਨੂੰ ਕਿਉਂ ਦੋਸ਼ ਦੇਈਏ।

(ਹ) ਪ੍ਰੇਮ, ਮਤਲਬ ਨਾਮ, ਮਤਲਬ ਨਿਮਰਤਾ, ਗਹਿਣੇ ਹਨ ਆਪਣੇ ਯਾਰ ਨਾਲ ਰੰਗਰਲੀਆਂ ਮਾਨਣ ਲਈ।

ਇਸ ਲਈ ਹਮੇਸ਼ਾਂ ਯਾਦ ਰਖੀਏ—

*"ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥"* (ਪੰਨਾ ੪੩੩)

✡ ✡ ✡

# ਅਬ ਮੈ ਕਉਨੁ ਉਪਾਉ ਕਰਉ

ਅਜ ਮੈਨੂੰ ਜੀਉਂਦਾ ਰਖਣ ਲਈ ਮੇਰਾ ਮਾਲਕ ਹਸ ਕੇ ਜ਼ਾਲਮ ਦੀ ਤਲਵਾਰ ਨਾਲ ਟਕਰਾ ਕੇ ਉਸ ਤਲਵਾਰ ਦੇ ਹਮੇਸ਼ਾ ਲਈ ਟੁਕੜੇ ਕਰਕੇ ਆਪਣਾ ਸਰੀਰ ਤਿਆਗ ਗਿਆ। ਕਿਸੇ ਕਵੀ ਨੇ ਕਿਹਾ ਹੈ ਕਿ ਕੀ ਕਦੇ ਖੁਸ਼ਬੂ ਨੂੰ ਵੀ ਕੋਈ ਕਟ ਸਕਦਾ ਹੈ ? ਹਾਲਤ ਇਹ ਹੈ ਕਿ ਖੁਸ਼ਬੂ ਦੀ ਖਾਤਰ, ਉਸ ਕੁਰਬਾਨੀ ਦੀ ਖਾਤਰ ਤੇ ਉਸ "ਮੇਰੇ ਮਨ ਆਨੰਦ" ਵਾਲੇ ਮਰਨੇ ਦੀ ਖਾਤਰ, ਮੇਰੇ ਵਰਗੇ ਅਕਿਰਤਘਣਾਂ ਨੂੰ ਐਸਾ ਜੀਵਨ ਮਿਲਿਆ ਕਿ "ਮਰਨਾ" ਪੂਰੀ ਤਰ੍ਹਾਂ ਮਰ ਗਿਆ। ਗੁਰਸਿੱਖ ਮਰਕੇ ਜੀਉਂਦਾ ਰਹਿੰਦਾ ਹੈ ਜਦੋਂ ਜਿਉਂਦਿਆਂ ਮਰ ਕੇ ਰਹਿੰਦਾ ਹੈ।

ਗੁਰੂ ਤੇਗ ਬਹਾਦਰ ਸਾਹਿਬ ਜਦੋਂ ਤੇਰੇ ਚਰਨਾਂ ਵਿਚ ਬਹਿ ਕੇ, ਅਖਾਂ ਬੰਦ ਕਰਕੇ ਤੇਰੀ ਮਹਾਨਤਾ ਦਾ ਧਿਆਨ ਕਰਦਾ ਹਾਂ ਤਾਂ ਮੈਂ ਬਿਲਕੁਲ ਅਫਸੋਸ ਨਹੀਂ ਕਰਦਾ। ਮੈਂ ਮਾਣ ਕਰਦਾ ਹਾਂ, ਫ਼ਖ਼ਰ ਕਰਦਾ ਹਾਂ, ਮੇਰਾ ਸਿਰ ਉਚਾ ਹੁੰਦਾ ਹੈ, ਮੇਰੀ ਦ੍ਰਿੜ੍ਹਤਾ ਵਧਦੀ ਹੈ ਤੇ ਮੇਰਾ ਹੌਸਲਾ ਚੜ੍ਹਦੀ ਕਲਾ ਵਲ ਦੌੜਦਾ ਹੈ। ਕਿਉਂ ? ਕਿਉਂਕਿ ਤੂੰ ਸ਼ਹੀਦ ਹੋ ਚੁਕਾ ਹੈਂ ਪਰ ਮਰਿਆ ਨਹੀਂ, ਤੂੰ ਜ਼ਾਲਮ ਤੇ ਜ਼ੁਲਮ ਨੂੰ ਸਾੜ ਦਿਤਾ ਪਰ ਜ਼ਾਲਮ ਤੈਨੂੰ ਕੁਝ ਨਹੀਂ ਕਰ ਸਕਿਆ। ਤੂੰ ਮੇਰਾ ਹੈਂ ਇਸ ਗੱਲ ਦਾ ਮੈਨੂੰ ਚਾਅ ਹੈ, ਇਸ ਗੱਲ ਤੋਂ ਮੈਂ ਰੀਝਦਾ ਹਾਂ। ਪਰ ਮੈਂ ਕੀ ਕਰਾਂ ਮੈਂ ਤੈਨੂੰ ਯਾਦ ਕਰਦਾ ਹਾਂ, ਸਦਕੇ ਜਾਂਦਾ ਹਾਂ ਪਰ ਉਹ ਕੁਝ ਨਹੀਂ ਕਰਦਾ ਜੋ ਤੂੰ ਕਿਹਾ ਸੀ।

(1) ਤੂੰ ਕਿਹਾ ਜੰਜਾਲ ਛਡ ਕੇ ਹਰੀ ਦੇ ਗੁਣ ਗਾਵਾਂ। ਮੈਂ ਕਹਿੰਦਾ ਹਾਂ ਇਹ ਜੰਜਾਲ ਵੀ ਤਾਂ ਵਾਹਿਗੁਰੂ ਦੇ ਹਨ। ਵੇਲੇ ਸਿਰ ਪਾਠ ਕੀਤਾ ਫੇਰ ਦੁਨੀਆਂ ਦੇ ਸਾਰੇ ਵਿਕਾਰਾਂ ਦਾ ਸ਼ਿਕਾਰ ਹੋ ਕੇ ਜੰਜਾਲਾਂ ਵਿਚ ਪੈ ਗਿਆ।

(2) ਤੂੰ ਕਹਿੰਦਾ ਹੈਂ ਕਿਸੇ ਨੂੰ ਡਰਾਣਾ ਨਹੀਂ ਤੇ ਕਿਸੇ ਕੋਲੋਂ ਡਰਨਾ ਨਹੀਂ, ਮੈਂ ਕਹਿੰਦਾ ਹਾਂ ਲੈ ਮੇਰੀ ਸ਼ਾਨ ਕਾਹਦੀ ਹੋਈ ਜੋ ਸਿੱਖ ਦਾ ਰੋਹਬ ਨਾ ਹੋਵੇ। ਰੋਹਬ ਸਚਾਈ ਦਾ ਨਹੀਂ, ਰੋਹਬ ਮੇਰੀ ਕਰਨੀ ਦਾ ਨਹੀਂ ਸਗੋਂ ਮੇਰੀ ਆਕੜ ਦਾ, ਮੇਰੇ ਪੈਸੇ ਦਾ, ਤੇ ਮੇਰੀ ਰਾਜ-ਦਰਬਾਰੀ ਇਜ਼ਤ ਦਾ। ਨਾਲੇ ਜੇ ਮੇਰੇ ਤੋਂ ਕੋਈ ਵਧ ਤਾਕਤਵਰ ਹੋਵੇ ਤਾਂ ਖਸਮਾਂ ਨੂੰ ਖਾਣ ਅਸੂਲ, ਮੈਂ ਡਰਾਂ ਕਿਉਂ ਨਾ, ਆਦਮੀ ਨੂੰ practical ਹੋਣਾ ਚਾਹੀਦਾ ਹੈ। ਅਜਕਲ ਧਰਮ ਦੀਆਂ ਗੱਲਾਂ ਚਲਦੀਆਂ ਨੇ ਕਿਤੇ ? ਆਦਮੀ ਨੂੰ ਵਕਤ ਵੇਖ ਕੇ ਚਲਣਾ ਚਾਹੀਦਾ ਹੈ।

(3) ਤੂੰ ਕਹਿੰਦਾ ਹੈਂ ਕਿ (26 ਵਰ੍ਹੇ ਭੋਰੇ ਵਿਚ ਪੈ ਕੇ, ਵਾਹਿਗੁਰੂ ਦਾ ਨਾਮ ਜਪ ਕੇ, ਸੀਹੇ ਦੀ ਗੋਲੀ ਦਾ ਸਾਹਮਣਾ ਕਰਕੇ, 22 ਮੰਜੀਆਂ ਦਾ ਖੇਖਣ ਵੇਖ ਕੇ ਅਤੇ ਗੁਰਮਤਿ ਦੀ personification ਹੋ ਕੇ ਵੀ), ਕਿਹੜਾ ਉਪਾਇ ਕਰਾਂ ਕਿ ਵਾਹਿਗੁਰੂ ਕੋਲ ਕਬੂਲਿਆ

ਜਾਵਾਂ। ਮੈਂ ਕਹਿੰਦਾਂ ਹਾਂ ਮੇਰੇ ਵਿਚ ਕਿਹੜਾ ਘਾਟਾ ਹੈ ਮੈਂ ਤਾਂ ਪੂਰੀ ਗੁਰਮਤਿ ਤੇ ਚਲਦਾ ਹਾਂ, ਪਾਠ ਕਰਦਾ ਹਾਂ, ਸਿਮਰਨ ਕਰਦਾ ਹਾਂ ਗਰੀਬਾਂ ਦੀ ਸੇਵਾ ਕਰਦਾ ਹਾਂ। ਮੈਂ ਪੂਰਨ ਗੁਰਸਿੱਖ ਹਾਂ।

(4) ਤੂੰ ਕਹਿੰਦਾ ਹੈਂ ਜਗ ਰਚਨਾ ਝੂਠ ਹੈ, ਮੈਂ ਕਹਿੰਦਾ ਹਾਂ ਇਹ ਕਿਵੇਂ ਹੋ ਸਕਦਾ ਹੈ ? ਦੁਨੀਆਂ ਵਿਚ ਰਹਿ ਕੇ ਇਹੋ ਹੀ ਤਾਂ ਸਚ ਲਗਦਾ ਹੈ। ਠੀਕ ਹੈ ਮਰਨਾ ਹੈ ਪਰ ਹਰ ਵੇਲੇ ਰਬ ਦੇ ਨਾਂ ਨੂੰ ਲੈ ਕੇ ਕੀ ਕਰਾਂ। ਇਹ ਸਭ ਡਰਾਵੇ ਹਨ।

**ਪਰ ਤੂੰ ਮਾਲਕ ਹੈਂ, ਮੈਂ ਨੌਕਰ ਹਾਂ, ਤੂੰ ਸ਼ਹਿਨਸ਼ਾਹ ਹੈਂ, ਮੈਂ ਭਿਖਾਰੀ ਹਾਂ, ਤੂੰ ਗਰੀਬਨਵਾਜ਼ ਹੈਂ, ਮੈਂ ਗਰੀਬ ਹਾਂ, ਤੂੰ ਅਕਿਰਤਘਣਾਂ ਨੂੰ ਪਾਲਣ ਵਾਲਾ ਹੈਂ, ਮੈਂ ਅਕਿਰਤਘਣ ਹਾਂ। ਮੇਰੇ ਸਾਰੇ ਅਉਗਣਾਂ ਨੂੰ ਨਜ਼ਰ-ਅੰਦਾਜ਼ ਕਰਕੇ ਤੂੰ ਆਪਣੀ ਰਹਿਮਤ ਨਾਲ ਸਮਝਾ ਦਿੰਦਾ ਹੈਂ ਕਿ ਜਿਵੇਂ ਤੂੰ ਭਾਈ ਮੱਖਣ ਸ਼ਾਹ ਲਬਾਣਾ ਅਤੇ ਭਾਈ ਲਖੀ ਸ਼ਾਹ ਨਾਲ ਸਾਂਝ ਪਾਈ ਸੀ ਮੇਰੇ ਨਾਲ ਵੀ ਪਾਣ ਨੂੰ ਤਿਆਰ ਹੈਂ ਜੇ ਇਕ ਵਾਰ ਮੈਂ ਕਹਿ ਦਿਆਂ ਕਿ ਮੈਂ ਮਤੀ ਦਾਸ ਦੇ ਆਰੇ ਥਲੇ ਬਹਿਣ ਲਈ ਤਿਆਰ ਹਾਂ, ਦਿਆਲੇ ਦੀ ਉਬਲਦੀ ਦੇਗ ਵਿਚ ਉਬਲਣ ਲਈ ਤਿਆਰ ਹਾਂ।**

ਕਿਵੇਂ ਝਲਿਆ ਹਾਰ ਆਪਣੇ ਸੁਪਨੇ ਆਪ ਬਣਾਈ ਜਾਂਦਾ ਹਾਂ। ਪਰ ਕੀ ਕਰਾਂ ? ਜਿਸ ਦੇ ਸੁਪਨੇ ਜਾਂ ਅਸਲੀਅਤਾਂ, ਜਿਸ ਦਾ ਦਿਨ ਜਾਂ ਰਾਤ, ਜਿਸ ਦੀ ਅਕਲ ਜਾਂ ਬੇਸਮਝੀ, ਜਿਸ ਦਾ ਭੈੜਾ ਜਾਂ ਚੰਗਾ, ਜਿਸ ਦੀ ਚਤੁਰਾਈ ਜਾਂ ਭੋਲਾਪਣ, ਅਤੇ ਜਿਸ ਦਾ ਭਾਈਚਾਰਾ ਕੇਵਲ ਤੇਰੇ ਕੰਟਰੋਲ ਵਿਚ ਹੋਵੇ ਉਹ ਤੇਰੇ ਨਾਲ ਗੱਲਾਂ ਨਾ ਕਰੇ ਤਾਂ ਕੀ ਕਰੇ, ਕਿਥੇ ਜਾਵੇ ? ਇਕ ਮੁਸਲਮਾਨ ਵੀਰ ਨੇ ਗੁਰੂ ਨਾਨਕ ਨੂੰ ਸ਼ਰਧਾਂਜਲੀ ਅਰਪਨ ਕਰਦਿਆਂ ਆਪਣੀ ਗਜ਼ਲ ਵਿਚ ਇੰਜ ਕਿਹਾ ਸੀ :

"ਹੁਣ ਗੁਰੂ ਨਾਨਕ, ਮੈਂ ਤੇਰਾ ਹੋ ਚੁਕਾ ਹਾਂ, ਕਿਸੇ ਹੋਰ ਦਰ ਤੇ ਜਾ ਵੀ ਨਹੀਂ ਸਕਦਾ, ਹਥ ਫੈਲਾ ਕੇ ਮੰਗ ਨਹੀਂ ਸਕਦਾ ਕਿਉਂਕਿ ਮੈਨੂੰ ਇਸ ਗੱਲ ਦੀ ਸ਼ਰਮ ਹੈ ਕਿ ਮੈਂ ਤੇਰਾ ਅਖਵਾਉਂਦਾ ਹਾਂ। ਲੋਕੀਂ ਕੀ ਕਹਿਣਗੇ ?"

ਇਕ ਹੋਰ extract (ਟੂਕ) ਉਸੇ ਗਜ਼ਲ ਚੋਂ ਮੈਂ ਤੇਰੇ ਅਰਪਣ ਕਰਦਾ ਹਾਂ :

**'ਤੇਰੇ ਦਰ ਪੈ ਸਜਦੇ ਕਰਨਾ**
**ਤੁਝੇ ਯਾਦ ਕਰ ਕੇ ਰੋਨਾ**
**ਯਿਹ ਹੈ ਨਮਾਜ਼ ਮੇਰੀ**
**ਯਿਹ ਮੇਰੀ ਬੰਦਗੀ ਹੈ।'**

ਮਤਲਬ ਇਹ ਕਿ ਹੁਣ ਨਾ ਸਜਦਾ ਕਿਧਰੇ ਹੋਰ ਕਰ ਸਕਦਾ ਹਾਂ ਤੇ ਨਾ ਕਿਸੇ ਅਗੇ ਲਾਡ ਨਾਲ ਰੋ ਸਕਦਾ ਹਾਂ।

ਪਤਾ ਹੈ ਤੇਰੇ ਕੋਲ ਆ ਕੇ ਕਿਉਂ ਰੋਂਦਾ ਹਾਂ ? ਤੈਨੂੰ ਕੀ ਨਹੀਂ ਪਤਾ, ਤੂੰ ਸਭ ਕੁਝ ਜਾਣਦਾ ਹੈਂ ਪਰ ਮੈਂ ਇਸ ਲਈ ਲਿਖਦਾ ਹਾਂ ਕਿ ਜੇ ਇਹ ਲਿਖਣ ਨਾਲ ਮੈਂ ਆਪਣੇ ਆਪ ਨੂੰ ਯਕੀਨ ਕਰਾ ਸਕਾਂ ਤੂੰ ਮੇਰਾ ਸਮਰਥ ਪਿਤਾ ਹੈਂ ਤਾਂ ਮੇਰੇ ਗੁਨਾਹਾਂ ਭਰੇ ਰੋਣ ਨੂੰ ਤੂੰ ਸ਼ੁਕਰਾਨੇ ਦਿਆਂ ਅਥਰੂਆਂ ਵਿਚ ਬਦਲ ਦੇਵੇਂਗਾ—ਉਹ ਸਚ ਉਹ ਤਾਂ ਹਮੇਸ਼ਾਂ ਲਈ

ਪਹਿਲਾਂ ਹੀ ਬਦਲ ਚੁਕਾ ਹੈ ਪਰ ਜਿਉਂ-ਜਿਉਂ ਤੂੰ ਮੈਨੂੰ ਬਦਲਦਾ ਹੈਂ ਤਿਉਂ-ਤਿਉਂ ਮੈਂ ਗੁਨਾਹਾਂ ਦੇ ਹੋਰ ਤਰੀਕੇ ਲਭ ਲੈਂਦਾ ਹਾਂ।

**ਜੇ ਮੈਂ ਮੱਖਣ ਸ਼ਾਹ ਹਾਂ ਤਾਂ ਮੇਰਾ ਵੇਦਣ ਸੁਣ। ਮੇਰੀ ਕਿਸ਼ਤੀ ਇਕ ਵਡੀ ਮੰਝਧਾਰ ਵਿਚ ਫਸੀ ਹੋਈ ਹੈ। ਤੇਰੇ ਸਿਵਾ ਹੋਰ ਕੋਈ ਨਹੀਂ ਕਢ ਸਕਦਾ। ਉਸ ਕਿਸ਼ਤੀ ਵਿਚ ਮੇਰੇ ਪਾਪਾਂ ਦੀ ਗਠੜੀ ਹੈ ਅਤੇ ਉਨ੍ਹਾਂ ਨੂੰ ਕਜਣ ਲਈ ਇਕ ਸਿੱਖੀ ਭੇਖ ਹੈ। ਮੰਝਧਾਰ ਵਿਚ ਫਸੀ ਹੋਈ ਕਿਸ਼ਤੀ ਮੇਰੀ ਪੜਦੇ ਨੰਗੇ ਕਰਕੇ ਮੇਰੀ ਲਾਜ ਲੁਟ ਕੇ ਮੇਰਾ ਮੂੰਹ ਕਾਲਾ ਕਰਕੇ ਮੇਰਾ ਸਭ ਕੁਝ ਚੁਰਾ ਕੇ ਅਜ ਮੈਨੂੰ ਡੋਬਣ ਤੇ ਤੁਲੀ ਹੋਈ ਹੈ ਪਰ ਮੇਰੇ ਦਿਲੋਂ ਚੀਕਦੀ ਪੁਕਾਰ ਤੇਰੇ ਚਰਨਾਂ ਵਿਚ ਹੈ ਕਿ ਤੂੰ ਇਸ ਵਾਰ ਬਖਸ਼ ਲਵੇਂ ਤਾਂ ਤੋਬਾ ਕਰਦਾ ਹਾਂ।**

ਪਰ ਮੈਂ ਕੀ ਕਰ ਸਕਦਾ ਹਾਂ ਜੇ ਤੂੰ ਹਥ ਹਮੇਸ਼ਾਂ ਲਈ ਮੇਰੇ ਸਿਰ ਤੇ ਨਾ ਰਖੇਂ—ਤੇਰੇ ਚਰਨਾਂ ਨਾਲ ਲਪਟਿਆ ਰਵ੍ਹਾਂਗਾ।

**ਜੇ ਮੈਂ ਰੰਗਰੇਟਾ ਹਾਂ ਤਾਂ ਮੈਨੂੰ ਅਪਣਾ ਬੇਟਾ ਬਣਾ ਲੈ। ਮੈਂ "ਚਾਰੇ ਕੁੰਡਾਂ" ਭਾਲ ਬੈਠਾ ਹਾਂ, ਮੈਂ ਸਾਰੀਆਂ ਓਟਾਂ ਦੇਖ ਚੁਕਾ ਹਾਂ, ਮੈਂ ਸਾਰੇ ਸਹਾਰੇ ਜਾਂਚ ਬੈਠਾ ਹਾਂ। ਜੇ ਤੂੰ ਵੀ ਬੇਟਾ ਬਨਾਣੋਂ ਨਾਂਹ ਕਰ ਦਿੱਤੀ ਤਾਂ ਮੈਂ ਕਦੇ ਵੀ ਸੁਖ ਚੈਨ ਨਾਲ ਨਹੀਂ ਰਹਿ ਸਕਾਂਗਾ। ਜਦੋਂ ਆਪਣੀ ਕਿਸ਼ਤੀ ਡੁਬਦੀ ਦੇਖ ਕੇ ਵਾਜ ਮਾਰੀ ਸੀ ਤਾਂ ਸਾਰੇ ਆਸਰੇ, ਸਾਰੀਆਂ ਆਸਾਂ ਤੇ ਸਾਰਾ ਆਪਣਾ ਭਰੋਸਾ ਸਾੜ ਬੈਠਾ ਸੀ। ਹੁਣ ਪਿਛੇ ਮੁੜਨ ਦੀਆਂ ਨਾ ਰੀਝਾਂ ਹਨ, ਨਾ ਪਿਛੇ ਕੁਝ ਹੈ। ਇਸ ਲਈ ਹਾੜੇ ਕਢਦਾ ਹਾਂ, ਬੇਟਾ ਬਣਾ ਲੈ। ਜੇ ਇਹ ਲਾਜ਼ਮੀ ਹੈ ਕਿ ਤੇਰਾ ਬੇਟਾ ਬਣਨ ਲਈ ਮੈਨੂੰ ਦੁਖ ਚਮੁਟਣ ਤਾਂ ਫੇਰ ਦੁਖਾਂ ਦੀ ਆਂਧੀ ਵਿਚ ਮੈਨੂੰ ਗੋਤੇ ਦੇ ਤਾਂ ਜੋ ਤੇਰਾ ਲੜ ਕਦੇ ਨਾ ਛਡਾਂ।**

ਕਿਉਂਕਿ ਤੇਰੇ ਤੋਂ ਦੂਰ ਰਹਿਣ ਦਾ ਸਭ ਤੋਂ ਵਡਾ ਦੁਖ ਹੋਣਾ ਮੈਂ ਨਹੀਂ ਸਹਾਰ ਸਕਦਾ।

**ਜੇ ਮੈਂ ਲਖੀ ਸ਼ਾਹ ਹਾਂ ਤਾਂ ਸਿਦਕ, ਕੁਰਬਾਨੀ, ਨਿਡਰਤਾ ਤੇ "ਆਪਾ ਮਿਟਣਾ"** ਬਖਸ਼ੋ ਤਾਂ ਜੋ "ਤਨ ਮਨ ਧਨ" ਤੈਨੂੰ ਸੌਂਪ ਕੇ ਤੇਰੇ ਕੋਲੋਂ ਪੁਛ ਕੇ ਸਭ ਕੁਝ ਕਰਾਂ। **ਆਪਣਾ ਆਪ ਸਭ ਕੁਝ ਸਾੜ ਕੇ ਸਵਾਹ ਕਰ ਦਿਆਂ ਕੇਵਲ ਤੈਨੂੰ ਗਲਵਕੜੀ ਪਾਈ ਰਖਣ ਦੇ ਚਾਅ ਵਿਚ।**

ਅਜ ਮੇਰੀ ਹਾਲਤ ਕਸ਼ਮੀਰੀ ਪੰਡਤਾਂ ਵਾਲੀ ਹੈ ਸਗੋਂ ਇਕ ਗੱਲੋਂ ਕੁਝ ਜ਼ਿਆਦਾ ਭੈੜੀ-ਕਿਉਂਕਿ ਮੇਰਾ ਭੇਖ ਹੁਣ ਉਨ੍ਹਾਂ ਸਾਰੀਆਂ rituals (ਰਸਮ ਰਵਾਜ) ਨੂੰ ਤਾਂ ਮੰਨਦਾ ਹੈ, ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਖੰਡਣ ਕੀਤਾ ਪਰ ਮਨ ਨਾਲ ਕੁਝ ਨਹੀਂ ਕਰਦਾ; **ਮੈਂ ਪਗੜੀ ਬੰਨ੍ਹਦਾ ਹਾਂ, ਦਾੜ੍ਹੀ ਰਖੀ ਹੋਈ ਹੈ ਪਰ ਸ਼ਰਾਬ ਨੂੰ ਅੰਮ੍ਰਿਤ ਬਣਾਈ ਬੈਠਾ ਹਾਂ। ਮੈਂ ਕੜਾ ਪਾਇਆ ਹੋਇਆ ਪਰ ਰਿਸ਼ਵਤ ਲੈਂਦਾ ਤੇ ਦਿੰਦਾ ਹਾਂ। ਮੈਂ "ਪਰਧਨ" ਪਰਹਰ ਕਰਨ ਦੀ ਬਾਣੀ ਪੜ੍ਹਦਾ ਹਾਂ ਪਰ ਸਕੂਟਰ ਬਲੈਕ ਵਿਚ ਵੇਚਣੋਂ ਤੇ ਪੈਸੇ ਮੁਫਤ ਖਾਣੋਂ ਗੁਰੇਜ਼ ਨਹੀਂ ਕਰਦਾ। ਮੈਂ ਕੰਘਾ ਤਾਂ ਰਖਦਾ ਹਾਂ ਪਰ ਦਾੜ੍ਹੀ ਨੂੰ ਕਾਲਾ ਰਖਣ ਲਈ ਕਈ chemicals (ਦਵਾਈਆਂ) ਇਸ ਲਈ ਵਰਤਦਾ ਹਾਂ ਕਿ ਜਵਾਨ ਲਗਾਂ। ਕਿਰਪਾਨ ਤਾਂ ਹੈ ਪਰ ਕਿਸੇ ਦੀ ਇਜ਼ਤ**

**ਬਚਾਣਾ ਤਾਂ ਕਿਤੇ ਰਿਹਾ, ਆਪ ਵੀ ਨਾਲ ਤਾਵੀਜ਼ ਪਾਈ ਫਿਰਦਾ ਹਾਂ ਕਿ ਡਰ ਨਾ ਲਗੇ। ਕੇਸ ਤਾਂ ਰਖੇ ਹੋਏ ਪਰ ਇਨ੍ਹਾਂ ਉੱਤੇ ਸਜਾਈ ਹੋਈ ਦਸਤਾਰ ਮੈਨੂੰ ਉਹ ਕੰਮ ਕਰਨੋਂ ਨਹੀਂ ਰੋਕਦੀ ਜਿਸ ਨਾਲ ਮੇਰਾ ਨਿਆਰਾਪਨ ਕਲੰਕਤ ਹੋਵੇ।** ਜਦੋਂ ਕਸ਼ਮੀਰੀ ਪੰਡਤ ਦੇ ਰੂਪ ਵਿਚ ਆਇਆ ਸਾਂ ਤਾਂ ਅੰਦਰੋਂ ਬਾਹਰੋਂ ਨੰਗਾ ਹੋ ਕੇ ਅਰਦਾਸ ਕਰਨ ਆਇਆ ਤਾਂ ਤੂੰ ਆਪਣਾ ਸਿਰ ਦੇ ਕੇ ਮੇਰੀ ਲਾਜ ਰਖੀ। ਹੁਣ ਤਾਂ ਸਚਾਈ ਨਾਲ ਤੇਰਾ ਬਣਦਾ ਵੀ ਨਹੀਂ। ਪਰ ਮੇਰੀ ਲਾਜ ਤੂੰ ਹੁਣ ਵੀ ਰਖੇਂਗਾ, ਇਹ ਮੈਨੂੰ ਯਕੀਨ ਹੈ ਮੇਰੀ ਲਾਜ ਰਖਦਿਆਂ ਮੈਨੂੰ ਵੀ ਇਸ ਭੇਖ 'ਚੋਂ ਕਢ ਕੇ ਆਪਣਾ ਪਿਆਰਾ ਮਤੀ ਦਾਸ ਬਣਾ ਲੈ।

ਅਜ ਦੇ ਦਿਨ ਮੈਂ ਜਦੋਂ ਸਵੇਰੇ ਉਠਿਆ ਤਾਂ ਬੇਇਖਤਿਆਰ ਮੈਨੂੰ ਚੇਤੇ ਆਇਆ ਕਿ ਮੈਨੂੰ ਸਮਝਾਣ ਲਈ ਤੂੰ ਆਪਣੇ ਆਪ ਨੂੰ ਕਿਵੇਂ ਕੁਰਾਹੇ ਪਿਆ ਦਸਿਆ *'ਅਬ ਮੈ ਕਉਨੁ ਉਪਾਉ ਕਰਉ" (ਪੰਨਾ ੬੮੫)* ਸ਼ਬਦ ਵਿਚ। ਪਰ ਮੇਰੀ ਸਚੀ ਹਾਲਤ ਹੈ ਕਿ ਮੈਂ ਥਰ-ਥਰ ਕੰਬਦਾ ਹਾਂ। ਹੋਰ ਡਰਦਾ ਹਾਂ ਜਦ ਖਿਆਲ ਆਉਂਦਾ ਹੈ ਕਿ ਤੇਰੇ ਕੋਲ ਪਹੁੰਚਣ ਲਈ ਬਹੁਤ ਹੀ ਕਠਨ ਮਾਰਗ ਹੈ ਪਰ ਜਦ ਹੁਣ ਤੂੰ ਇਸ ਉਤੇ ਚਾੜ੍ਹ ਦਿਤਾ ਹੈ ਤਾਂ ਉਂਗਲ ਪਕੜੀ ਰਖੀਂ। ਮੈਨੂੰ ਉਨ੍ਹਾਂ ਮੁਬਾਰਕ ਲੋਕਾਂ ਦੀ ਸੰਗਤ ਬਖਸ਼ੀ ਰਖੀਂ ਜਿਨ੍ਹਾਂ ਨਾਲ ਰਲ ਕੇ ਤੇਰੇ ਚਰਚੇ ਕਰ-ਸੁਣ ਕੇ ਮੈਨੂੰ ਚੇਤੇ ਰਵ੍ਹੇ ਕਿ ਮੈਂ ਤੇਰਾ ਹੋ ਚੁਕਾ ਹਾਂ। ਬੈਖਰੀਦ ਗੁਲਾਮ ਹੋਣ ਕਰਕੇ ਮੰਗਦਾ ਵੀ ਕੁਝ ਨਹੀਂ। ਕੇਵਲ "ਮਨ ਪ੍ਰੀਤ ਚਰਨ ਕਮਲਾਰੇ"॥ ਨਾਲੇ ਹੋਰ (ਲਾਲਚੀ ਨਾਂਹ ਕਵ੍ਹੀਂ!) ਤੇਰੀਆਂ ਚਿੱਠੀਆਂ ਜੋ ਤੂੰ ਪਿੰਜਰੇ ਵਿਚ ਮਾਤਾ ਤੇ ਪੁਤਰ ਨੂੰ ਸਲੋਕਾਂ ਦੀ ਸ਼ਕਲ ਵਿਚ ਲਿਖੀਆਂ ਮੈਂ ਉਨ੍ਹਾਂ ਨੂੰ ਪੜ੍ਹਦਾ, ਵਿਚਾਰਦਾ ਤੇ ਉਨ੍ਹਾਂ ਤੇ ਅਮਲ ਕਰਦਾ ਰਵ੍ਹਾਂ।

ਅਜ ਸਵੇਰੇ-ਸਵੇਰੇ ਮੇਰਾ ਮਨ ਉਸ ਸਤਿਸੰਗੀ ਵਲ ਦੌੜਿਆ ਜੋ ਬੀਮਾਰ ਹੋਣ ਕਰਕੇ ਤੇਰੇ ਦਰਬਾਰ ਵਿਚ ਹਾਜ਼ਰ ਹੋ ਨਹੀਂ ਸੀ ਸਕਦਾ। ਡਾਕੀਆ ਬਣ ਕੇ ਤੇਰੀ ਚਿੱਠੀ ਉਥੇ ਲੈ ਗਿਆ ਤਾਂ ਅਸਾਂ ਇਕਠੇ ਬਹਿ ਕੇ ਪੜ੍ਹੀ।

*"ਗੁਨ ਗੋਬਿੰਦ ਗਾਇਓ ਨਹੀ"* *(ਪੰਨਾ ੧੪੨੬)*

ਪਰ ਅਜੇ ਵੀ ਮੇਰੀ ਹਾਲਤ ਉਸੇ ਸ਼ੈਤਾਨ ਵਾਂਗ ਹੈ ਜੋ scriptures ਤਾਂ ਝਟ quote ਦੇਵੇ ਪਰ ਅਮਲ ਦਾ ਨਾਂ ਨਿਸ਼ਾਨ ਨਾ ਹੋਵੇ। ਉਥੋਂ ਪੜ੍ਹ ਕੇ ਇਕ ਹੋਰ ਸਤਿਸੰਗੀ ਵਲ ਗਿਆ ਤਾਂ ਲਗਾ ਕਿ ਰਾਤ ਨੂੰ 101.4 ਬੁਖਾਰ ਹੋਣ ਦੇ ਬਾਵਜੂਦ ਉਹ ਸਵੇਰੇ-ਸਵੇਰੇ ਤੇਰੇ ਦਰਬਾਰ ਪੁਜ ਗਿਆ ਹੈ ਜਿਵੇਂ ਇਨ੍ਹਾਂ ਲੋਕਾਂ ਤੇ ਤੁਠਾ ਹੈਂ, ਮੇਰੇ ਤੇ ਵੀ ਕਿਰਪਾ ਕਰੀਂ।

ਇਕ ਆਖਰੀ ਅਰਜ਼, ਮਾਣ ਤੇ ਲਾਡ ਨਾਲ। ਜਦੋਂ historical (ਇਤਹਾਸਿਕ) ਤੌਰ ਤੇ ਕਸ਼ਮੀਰੀ ਪੰਡਤਾਂ ਦੀ ਅਰਜ਼ ਤੇਰੇ ਦਰਬਾਰ ਵਿਚ ਸੁਣਾਈ ਜਾਂਦੀ ਹੈ ਤਾਂ ਕਈ ਕਵੀ ਬ੍ਰਾਹਮਣ ਦੀ ਇੱਜ਼ਤ ਲੁਟਾਣ ਤੇ ਉਹਦਾ ਮਖੌਲ ਉਡਾਣ ਲਗਿਆਂ ਭੁਲ ਜਾਂਦੇ ਹਨ ਕਿ ਮਤੀਦਾਸ ਵੀ ਤਾਂ ਬ੍ਰਾਹਮਣ ਸੀ। ਗੱਲ ਇਹ ਹੈ ਕਿ ਮੈਂ ਤੇਰਾ ਝੂਠਾ ਪੈਰੋਕਾਰ ਬਣ ਕੇ ਤੇਰੇ ਮਹਾਨ ਸਾਕੇ ਨੂੰ cheap (ਮਮੂਲੀ) ਵਿਚਾਰਾਂ ਵਿਚ ਕਵਿਤਾ ਰਾਹੀਂ ਪੇਸ਼ ਕਰ

ਦਿੰਦਾ ਹਾਂ ।

ਮੇਰੇ ਤੇ ਇਹ ਕਿਰਪਾ ਕਰ ਭਾਵੇਂ ਬ੍ਰਾਹਮਣ ਕਹੋ, ਭਾਵੇਂ ਨੀਚ ਕਹੋ, ਤੇ ਭਾਵੇਂ ਕੁਝ ਨਾਂ ਦੇ, ਮੈਨੂੰ ਆਪਣੇ ਦਸੇ ਹੋਏ ਰਾਹ ਤੇ ਚਲਾ ਕੇ ਅੰਮ੍ਰਿਤ ਛਕਾ ਕੇ ਉਹੋ ਜਿਹਾ ਸਿੱਖ ਬਣਾ ਦੇ ਜਿਸ ਦੀ ਹਰ ਚਾਲ ਤੋਂ ਇਹ ਪਤਾ ਲਗੇ ਕਿ ਇਹ ਮਤੀਦਾਸ, ਦਿਆਲਾ ਕੰਨ੍ਹਈਆ, ਭਿਖਾਰੀ ਜਾਂ ਅਜੀਤ, ਜੁਝਾਰ ਵਰਗਾ ਹੋ ਸਕਦਾ ਹੈ। ਮੈਂ ਰੀਝਦਾ ਹਾਂ ਸ਼ਹੀਦ ਹੋਣਾਂ, ਪਰ ਆਪ ਬਿਲਕੁਲ ਬੁਜ਼ਦਿਲ ਤੇ ਕਾਇਰ ਹਾਂ । ਤੂੰ ਸਭ ਕੁਝ ਕਰ ਸਕਦਾ ਹੈਂ ਤਾਂ ਫਿਰ ਮੇਰੀਆਂ ਰੀਝਾਂ ਪੂਰੀਆਂ ਕਿਉਂ ਨਹੀਂ ਕਰ ਦਿੰਦਾ ?

ਮੇਰੀ ਅਰਦਾਸ ਸੁਣ ਲੈ, ਮੇਰੇ ਸਾਹਿਬ !

ਜੇਹੋ ਜਿਹਾ ਸਿੱਖ ਤੂੰ ਆਪ ਇਸ ਸ਼ਬਦ ਵਿਚ visualize (ਦਰਸਾਇਆ ਹੈ) ਕੀਤਾ ਹੈ, ਉਹੋ ਜਿਹਾ ਬਣਨ ਵਿਚ ਕਿਤਨੀ ਦੇਰ ਲਗਦੀ ਹੈ, ਮੈਨੂੰ ਕੁਝ ਪਤਾ ਨਹੀਂ ਪਰ ਇਹ ਤਾਂ ਮੈਂ ਜਾਣਨਾ ਵੀ ਨਹੀਂ ਚਾਹੁੰਦਾ ।

*"ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ" ॥* *(ਪੰਨਾ ੬੩੩)*

**ਮੈਂ ਤਾਂ ਇਕੋ ਗਲ ਜਾਣਦਾ ਹਾਂ ਕਿ ਤੂੰ ਜੇ ਤੁਠ ਪਵੇਂ ਤਾਂ ਜ਼ਰਾ ਢਿਲ ਨਹੀਂ ਲਗ ਸਕਦੀ। ਤਾਂ ਕੀ ਇਹ ਮੰਗ ਕੋਈ ਨਾਜਾਇਜ਼ ਮੰਗ ਹੈ ਕਿ ਮੈਨੂੰ ਉਨ੍ਹਾਂ ਜਿਹਾ ਸਿੱਖ ਬਣਾ ਦੇ, ਜੇ ਸਿਰ ਵੇਚ ਕੇ ਸਿੱਖ ਬਣੀਦਾ ਹੈ ਤਾਂ ਖਰੀਦ ਲੈ ਮੇਰਾ ਸਿਰ-ਮੈਨੂੰ ਤਾਂ ਆਪ ਕੁਝ ਆਉਂਦਾ ਹੀ ਨਹੀਂ। ਸਿਰ ਦੇਣਾ ਤਾਂ ਕਿਤੇ ਰਿਹਾ ਮੈਂ ਤਾਂ ਕਉਡੀ ਦੀ ਭੇਟਾ ਵੀ ਨਹੀਂ ਦੇ ਸਕਦਾ ਪਰ ਮੈਂ ਇਹ ਜਾਣਦਾ ਹਾਂ-ਤੇ ਇਹ ਵੀ ਤੇਰੇ ਕੋਲੋਂ ਸਿਖਿਆ ਹੈ—ਕਿ ਤੂੰ ਆਪ ਜਿਹੜੀ ਚਾਹੇਂ ਸੇਵਾ ਲੈ ਸਕਦਾ ਹੈਂ। ਫੇਰ ਕਰ ਨਾ ਕਿਰਪਾ !!**

✲ ✲ ✲

# ਮੇਰਾ ਪਿਆਰ ਕਰਨ ਨੂੰ ਜੀ ਕਰਦੈ !
# ਪਰ
# ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥

ਹੈ ਨਾ ਅਜੀਬ ਖੇਡ ਕਿ ਸਾਰੀ ਦੁਨੀਆਂ ਨਾਲ ਪਿਆਰ ਕਰਨ ਨੂੰ ਜੀ ਕਰੇ, ਪਰ ਪਿਆਰ ਕਰਨ ਵਾਲਾ ਕੋਈ ਹੈ ਹੀ ਨਹੀਂ, ਸਭ ਨੇ ਟੁਰ ਜਾਣਾ ਹੈ। ਹਾਂ, ਯਾਦ ਆਇਆ ਕਿ ਇਕ ਹੈ ਜਿਹੜਾ ਸਦਾ-ਸਦਾ ਰਹਿੰਦਾ ਹੈ, ਨਾ ਆਉਂਦਾ, ਨਾ ਜਾਂਦਾ ਤੇ ਸਦਾ ਜੀਂਵਦਾ ਜਾਗਦਾ, ਅਨੰਦਮਈ ਹਸਤੀ ਹੈ, ਫਿਰ ਉਸ ਨਾਲ ਪਿਆਰ ਕਿਉਂ ਨਾ ਕਰੀਏ। ਜੇ ਆਪ ਨਾ ਜਾਚ ਆਵੇ ਤਾਂ ਆਪਣੇ ਪਵਿਤਰ ਜੁਗੋ ਜੁਗ ਅਟਲ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਤੋਂ ਸਲਾਹ ਲੈ ਕੇ, ਤੇ ਕਬੀਰ ਸਾਹਿਬ ਦੀਆਂ ਗੱਲਾਂ ਸੁਣ ਕੇ, ਰਵਿਦਾਸ ਜੀ ਦਾ ਲਾਡ ਵੇਖ ਕੇ, ਤੇ ਸਾਰੇ ਹੀ ਗੁਰੂ ਸਾਹਿਬਾਨ ਦਾ ਮਾਣ ਆਪੋ ਮਾਣ ਕੇ, ਅਸੀਂ ਵੀ ਕਹਿ ਦੇਈਏ ਪਰ ਕਹਿਣ ਤੋਂ ਪਹਿਲਾਂ ਅੰਦਰੋਂ ਸਾਰੇ ਮੋਹ ਤੋੜ ਕੇ ਸਭ ਨਾਲ ਉਹੀ ਪਿਆਰ ਪਾ ਕੇ ਜਿਹੜਾ ਪ੍ਰਭੂ ਨਾਲ ਪਾਣ ਦਾ ਸੋਚਦੇ ਹਾਂ ਜਾਂ ਪ੍ਰਭੂ, ਗੁਰੂ ਗ੍ਰੰਥ ਸਾਹਿਬ ਦੀ ਸਿਫਾਰਸ਼ ਕਰਕੇ (ਵਿਚੋਲਾ ਜੁ ਹੋਇਆ) ਸਾਡੇ ਨਾਲ ਪਾਣ ਲਈ ਤਿਆਰ ਹੈ।

*(1) ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥*
*ਸਹਜ ਸੁਭਾਇ ਮੇਰਾ ਮਨੁ ਮਾਨਿਆ ॥* *(ਪੰਨਾ ੩੨੭)*

*(2) ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥* *(ਪੰਨਾ ੬੫੯)*

*(3) ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥* *(ਪੰਨਾ ੩੭੦)*

*(4) ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥*
*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥* *(ਪੰਨਾ ੬੯੪)*

*(5) ਕੰਚਨ ਸਿਉ ਪਾਈਐ ਨਹੀ ਤੋਲਿ ॥*
*ਮਨੁ ਦੇ ਰਾਮੁ ਲੀਆ ਹੈ ਮੋਲਿ ॥* *(ਪੰਨਾ ੩੨੭)*

*(6) ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥*
*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥* *(ਪੰਨਾ ੪੮੬)*

*(7) ਜੋਬਨ ਜਾਂਦੇ ਨ ਡਰਾ, ਜੇ ਸਹ ਪ੍ਰੀਤਿ ਨ ਜਾਇ ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥* *(ਪੰਨਾ ੧੩੭੯)*

*(8) ਆਪੇ ਲਾਇਓ ਅਪਨਾ ਪਿਆਰੁ ॥* *(ਪੰਨਾ ੨੪੦)*

*(9) ਜਿਨਿ ਪ੍ਰੀਤਿ ਲਾਈ ਸੋ ਜਾਣਤਾ*

*ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥* *(ਪੰਨਾ ੧੬੭)*

(10) *ਮੋਹਿ ਅਨਾਥ ਗਰੀਬ ਨਿਮਾਨੀ ॥*

*ਕੰਤ ਪਕਰਿ ਹਮ ਕੀਨੀ ਰਾਨੀ ॥* *(ਪੰਨਾ ੩੯੪)*

ਭਾਵੇਂ ਇਹ ਸਾਰੇ ਮਹਾਨ ਲੋਗ ਅਦ੍ਰਿਸ਼ਟ ਪ੍ਰਭੂ ਦੀਆਂ ਗੱਲਾਂ ਕਰਦੇ ਹਨ, ਪਰ ਜਾਪਦਾ ਹੈ ਕਿ ਉਨ੍ਹਾਂ ਨੇ ਪ੍ਰਭੂ ਦੀ ਸੁਗੰਧੀ ਨੂੰ ਆਪਣੀ ਸੁਰਤ ਦੀ ਸੂਈ ਨਾਲ ਪਰੋ ਕੇ ਐਸਾ ਹਾਰ ਬਣਾ ਲਿਆ ਹੈ ਜੋ ਗਲੇ ਲਗਿਆਂ, ਹੀਰੇ-ਮੋਤੀ ਦੇ ਹਾਰ ਵਾਂਗ ਰੁਕਾਵਟ ਨਹੀਂ ਬਣਦਾ, ਉਨ੍ਹਾਂ ਪ੍ਰਭੂ ਦੀ ਅਦ੍ਰਿਸ਼ਟ ਹੋਂਦ ਨੂੰ ਆਪਣੀ ਅਦ੍ਰਿਸ਼ਟ ਭਾਵਨਾ ਨਾਲ ਐਸੀ ਗੱਲਵਕੜੀ ਪਾਈ ਹੈ ਕਿ *"ਹਮ ਤੁਮ ਬੀਚੁ ਭਇਓ ਨਹੀ ਕੋਈ" ॥ (ਪੰਨਾ ੪੮੪)* ਪਰਤੱਖ ਦਿਸ ਆਉਂਦਾ ਹੈ—ਇਨ੍ਹਾਂ ਅਖਾਂ ਨਾਲ ਨਹੀਂ, ਸਗੋਂ ਉਨ੍ਹਾਂ ਅਖਾਂ ਨਾਲ ਜਿਹੜੀਆਂ ਦਿਬਦ੍ਰਿਸ਼ਟੀ ਲਈ, ਪ੍ਰਭੂ "ਗੁਰਸਾਖੀ ਕਾ ਉਜਿਆਰਾ" ਨਾਲ ਬਖਸ਼ਦਾ ਹੈ ਤੇ ਅੰਧੇਰਾ ਮਿਟਾ ਦੇਂਦਾ ਹੈ। ਇਸੀ ਕਾਰਣ, ਉਹੀ ਪਿਆਰ ਕਰਨ ਤੇ ਉਹੀਉ ਪਿਆਰ ਲੈਣ ਦਾ ਜੀ ਕਰਦਾ ਹੈ ਕਿਉਂਕਿ ਮੈਂ ਆਪਣੀ "down the memory lane" ਨਾਲ ਤਕਦਾ ਹਾਂ ਕਿ ਜਿਸ ਨੇ ਦ੍ਰਿਸ਼ਟ ਵਿਚ ਮੈਨੂੰ ਯਾ ਜਿਸ ਨੂੰ ਦ੍ਰਿਸ਼ਟ ਵਿਚ ਮੈਂ ਪਿਆਰ ਕੀਤਾ, ਉਹ ਕੇਵਲ ਝਖ ਹੀ ਨਾ ਨਿਕਲਿਆ, ਸਗੋਂ ਦੁਖਦਾਈ ਤੇ ਬੇਸਵਾਦਾ ਬਨਿਆ। ਦੇਖ ਲਉ :

1. ਨਿਕੇ ਹੁੰਦੇ ਮੈਂ ਭਰਾ ਨਾਲ ਪਿਆਰ ਕੀਤਾ, ਉਸ ਠੁਕਰਾ ਕੇ ਆਪਣੇ ਦੋਸਤਾਂ ਦੀਆਂ ਖੇਡਾਂ ਵਿਚ ਮੈਨੂੰ ਦੁਰਕਾਰਿਆ, ਇਹ ਸੁਭਾਵਿਕ ਸੀ, ਪਰ ਪਿਆਰ ਦਾ ਮੁਲ ਨਾ ਪਿਆ।

2. ਮਾਂ-ਪਿਉ ਨਾਲ ਪਿਆਰ ਕੀਤਾ, ਉਹ ਇਸ ਨੂੰ ਤੋਲਦੇ ਰਹੇ ਮੇਰੀ ਤਨਖਾਹ ਨਾਲ, ਮੇਰੀ ਸੇਵਾ ਨਾਲ; ਮੁਕਾਬਲੇ ਕਰਦੇ ਰਹੇ ਦੂਜੇ ਪੁਤਰਾਂ ਨਾਲ, ਔਖੇ ਹੁੰਦੇ ਰਹੇ ਭੈਣਾਂ ਨਾਲ ਬਹੁਤਾ ਭਾਈਚਾਰਾ ਨਾ ਪਾਣ ਕਰਕੇ, ਤੇ ਮੇਰੀ ਖਸਤਾ ਹਾਲਤ ਤੇ ਦੂਜਿਆਂ ਨੂੰ ਮੇਰੇ ਮੂੰਹ ਤੇ ਸਲਾਹੁਣ ਲਗੇ ਮੈਨੂੰ ਦੁਖੀ ਕਰਨ ਲਈ, ਵਿਆਹ ਹੁੰਦਿਆਂ ਹੀ ਕਹਿਣ ਲਗ ਪਏ ਕਿ ਤੂੰ ਪਤਨੀ ਨੂੰ ਵਧ ਪਿਆਰ ਕਰਦਾ ਹੈਂ, ਇਸ ਲਈ ਸਾਡੇ ਨਾਲ ਵਿਤਕਰਾ ਕਰਦਾ ਹੈਂ। ਪਿਆਰ ਝੂਠਾ ਨਿਕਲਿਆ।

3. ਮੈਂ ਪਤਨੀ ਨਾਲ ਪਿਆਰ ਕੀਤਾ, ਉਹ ਗਾਲ੍ਹਾਂ ਕਢਣ ਲਗ ਪਈ ਜਦ ਬਚੇ ਵਡੇ ਹੋਏ। ਬਚਿਆਂ ਦੀ ਸ਼ਹਿ ਨਾਲ ਕਹਿਣ ਲਗ ਪਈ ਸਾਰੀ ਉਮਰ ਤੂੰ ਮੈਨੂੰ ਤੰਗ ਕਰਦਾ ਰਿਹਾ ਹੈਂ।

4. ਮੈਂ ਪਤੀ ਨਾਲ ਪਿਆਰ ਕੀਤਾ ਉਹ ਮੇਰੀ ਪਰਵਾਹ ਨਾ ਕਰਦਿਆਂ ਲੋਕਾਂ ਨਾਲ ਵਾਧੂ ਮੇਲ-ਮਿਲਾਪ, ਨਾਜਾਇਜ਼ ਰਿਸ਼ਤੇ, ਮੋਹ ਵਿਚ ਤੇ ਭਾਈਚਾਰੇ ਵਿਚ ਦੂਜਿਆਂ ਨੂੰ ਵਾਧੂ ਮਾਣ ਦੇ ਕੇ ਮੈਨੂੰ ਨੀਚਾ ਦਿਖਾਂਦਾ ਰਿਹਾ। ਸਗੋਂ ਅਜੇ ਵੀ ਬੁਢੇਵਾਰੇ ਕਦੇ-ਕਦੇ ਗਾਲ੍ਹਾਂ ਕਢਦਾ ਹੈ ਤੇ ਜੁਤੀਆਂ ਮਾਰਦਾ ਹੈ, ਪਿਆਰ ਝੂਠਾ ਨਿਕਲਿਆ।

5. ਮੈਂ ਪਿਆਰ ਕੀਤਾ ਬਚਿਆਂ ਨਾਲ। ਵਡੇ ਹੋਕੇ ਕਹਿਣ ਲਗੇ ਮੈਨੂੰ ਅਕਲ ਹੀ ਨਹੀਂ। ਬੜਾ ਦੁਖੀ ਕਟਿਆ ਸਾਡਾ ਬਚਪਨ ਤੇ ਮੇਰੇ ਨਾਲ ਦੁਨਿਆਵੀ ਮੇਲ ਰਖਦਿਆਂ ਵੀ ਸ਼ਿਕਾਇਤਾਂ ਦਾ ਢੇਰ ਹੀ ਪੇਸ਼ ਕਰਦੇ ਰਹੇ।

6. ਮੈਂ ਪਿਆਰ ਕੀਤਾ ਭੈਣਾਂ ਨਾਲ। ਹਰ ਇਕ ਮੇਰੇ ਨਾਲ ਗੁਸੇ ਹੋ ਗਈ—ਕੋਈ present ਨਾ ਦੇਣ ਕਰਕੇ, ਕੋਈ ਘਟੀਆ ਦੇਣ ਕਰਕੇ, ਕਿਸੇ ਨਾਲ ਬਹੁਤਾ ਨੇੜੇ ਹੋਣ ਕਰਕੇ, ਕਿਸੇ ਨਾਲ ਬਹੁਤਾ ਦੂਰ ਹੋਣ ਕਰਕੇ। ਆਖਿਰ ਪਤਾ ਲਗਾ, ਸਭ ਫੋਕਟ ਫੋਕਟਈਆ।

7. ਦੋਸਤ ਬਣਾਏ, ਖਾਧਾ ਪੀਤਾ, ਇਕਠਾ, ਪਾਰਟੀਆਂ ਕੀਤੀਆਂ, ਸ਼ਰਾਬਾਂ ਪੀਤੀਆਂ-ਪਿਲਾਈਆਂ, ਡਾਂਸ ਕੀਤੇ ਕਰਾਏ। ਸਭ ਨਸ ਗਏ ਜਦ ਮੈਂ ਬੀਮਾਰ ਤੇ ਕੰਗਾਲ ਹੋ ਗਿਆ। ਦਿਸ ਗਿਆ ਕਿ ਸਭ ਝੂਠ ਸੀ।

8. ਪਿਆਰ ਕੀਤਾ colleagues ਨਾਲ। ਮਤਲਬ ਦੇ ਸਾਥੀ ਸਨ, ਜਿਚਰ ਮੈਂ ਉਨ੍ਹਾਂ ਨੂੰ ਫਾਇਦੇਮੰਦ ਲਗਾ, ਵਾਹ-ਵਾਹ ਕਰਦੇ ਰਹੇ। ਜਦ ਮੈਂ retire ਹੋਇਆ, ਕੋਈ ਬਾਤ ਵੀ ਨਾ ਪੁਛਦਾ, ਸਭ ਝੂਠ ਨਿਕਲਿਆ।

9. ਪਿਆਰ ਕੀਤਾ ਸੱਸ ਨਾਲ। ਮੇਰੀ ਹਰ ਗੱਲ ਤੇ ਸੜਨ ਲਗੀ ਤੇ ਸਹੁਰਾ ਭਾਵੇਂ ਮੇਰੀ ਸਾਈਡ ਲੈਂਦਾ ਸੱਸ ਨਾਲ ਝਗੜਾ ਕਰਕੇ, ਪਰ ਪੁਤਰ ਨੂੰ ਇਹੋ ਕਹਿੰਦਾ ਮੈਂ ਨਹੀਂ ਚੰਗੀ ਤਾਂ ਘਰ ਵਿਚ ਰੌਲਾ ਹੈ।

10. ਨੂੰਹ ਨਾਲ ਪਿਆਰ ਕੀਤਾ ਉਹ ਚੌੜੀ ਹੋ ਕੇ ਮੇਰੀ ਬੇਇਜ਼ਤੀ ਕਰਨ ਲਗੀ ਤੇ ਗਲੀ ਵਿਚ ਮੈਨੂੰ ਭੰਡਣ ਲਗੀ।

ਮੈਂ ਕਾਹਲਾ ਪੈ ਗਿਆ ਤੇ ਹਰ ਵਾਰ ਇਹੋ ਜਾਣਿਆ ਕਿ ਮੈਂ ਤਾਂ ਬਹੁਤ ਚੰਗਾ ਹਾਂ ਪਰ ਇਹ ਸਭ ਲੋਕ ਮੂਰਖ ਹੋਣ ਕਰਕੇ ਮੈਨੂੰ ਸਮਝਦੇ ਨਹੀਂ।

ਕਿਸੇ ਦਸ ਪਾਈ ਗੁਰੂ ਗ੍ਰੰਥ ਸਾਹਿਬ ਦੀ ਯਾਰੀ ਦੀ, ਝਕਦਿਆਂ-ਝਕਦਿਆਂ ਮੈਂ ਬਾਣੀ ਪੜ੍ਹੀ ਤੇ ਬਾਣੀ ਦੇ ਸੁਨੇਹੇ ਵਿਚ ਨਾਮ ਦੀ ਰੌਂ ਦਾ ਪਤਾ ਲਗਾ। ਇਕ-ਇਕ ਗੱਲ ਜੋ ਮੇਰੇ ਨਾਲ ਬੀਤੀ ਸੀ, ਸਾਫ ਦਿਸ ਆਈ ਤੇ ਮੇਰਾ ਸਾਰਾ ਕੌੜਾਪਨ, ਮੇਰੀ ਸਾਰੀ ਅਸੰਤੁਸ਼ਟਤਾ, ਮੇਰੀਆਂ ਸਾਰੀਆਂ ਸ਼ਿਕਾਇਤਾਂ (ਤੇ ਸਾਰੇ ਉਲ੍ਹਾਮੇ) ਤੇ ਮੇਰੇ ਸਾਰੇ ਦੁਖ ਤੇ ਰੋਗ ਲਪੇਟ ਕੇ ਲੈ ਗਈ ਗੁਰੂ ਦੀ ਸਿਖਿਆ, ਮੈਂ ਨਵਾਂ ਨਰੋਆ ਹੋ ਗਿਆ, ਕਿਉਂਕਿ—

(i) ਪਤਾ ਲਗਾ ਕਿ ਅਸਲ ਵਿਚ ਮੈਂ ਆਪ ਭੈੜਾ ਹਾਂ, ਸਾਰੇ ਚੰਗੇ ਹਨ ਤੇ ਇਸ ਸਮਝ ਨਾਲ ਉਨ੍ਹਾਂ ਨਾਲ ਵੀ ਪਿਆਰ ਕਰਨ ਦਾ ਜੀਅ ਕਰਦਾ ਹੈ ਜਿਹੜੇ ਗਾਲ੍ਹਾਂ ਕਢਣ, ਭੈੜ ਕਰਨ, ਨਿੰਦਾ, ਈਰਖਾ, ਤੇ ਵੈਰ ਕਰਨ, ਵਿਚਾਰੇ ਹੁਕਮ ਵਿਚ ਹਨ।

(ii) ਪਤਾ ਲਗਾ ਅਸਲ ਪਿਆਰਾ ਤਾਂ ਉਹ ਆਪ ਹੈ ਤੇ ਜੇ ਉਹਦਾ ਪਿਆਰ ਅੰਦਰ ਵਸ ਜਾਏ ਤਾਂ ਸਭ ਦੀਆਂ ਗੁਣਾਂ ਵਾਲੀਆਂ ਗੱਲਾਂ ਸਾਹਮਣੇ ਰਹਿਣਗੀਆਂ ਤੇ ਆਪਣੇ ਅਉਗਣ ਚੁਭਣਗੇ। ਨਾਲੇ ਪਤਾ ਚਲਿਆ ਕਿ ਅਉਗਣ ਵੇਖਣ ਨਾਲ ਆਪੇ ਹੀ ਬਖਸ਼ੇ ਜਾਣਗੇ।

(iii) ਪਤਾ ਲਗਾ ਕਿ ਝੂਠੇ ਮੋਹ ਵਾਲੇ ਰਿਸ਼ਤਿਆਂ ਕਰਕੇ ਸਚ ਨੂੰ ਆਪਾ ਚੀਨ ਕੇ ਪਛਾਣਿਆ ਨਹੀਂ। ਜ਼ਰਾ ਕੁ ਆਪ ਪਛਾਨਣ ਦਾ ਚਾਅ ਚੜ੍ਹਿਆ ਤਾਂ ਸਭ ਤੋਂ ਪਿਆਰਾ ਯਾਰ ਮੇਰੇ ਕੋਲ ਆਣ ਬੈਠਾ।

(iv) ਪਤਾ ਚਲਿਆ ਉਹ ਐਸਾ ਯਾਰ ਹੈ ਕਿ–

—ਕਦੇ ਵਿਛੜਦਾ ਨਹੀਂ, ਕਦੇ ਡਰਾਂਦਾ ਨਹੀਂ।
—ਕਦੇ ਛਡਦਾ ਨਹੀਂ, ਕਦੇ ਧੋਖਾ ਨਹੀਂ ਦੇਂਦਾ।
—ਕਦੇ ਅਉਗਣ ਨਹੀਂ ਚਿਤਾਰਦਾ, ਪਿਆਰ ਕਰਨੋਂ ਰੁਕਦਾ ਨਹੀਂ।
—ਕਦੇ ਕਉੜਾ ਨਹੀਂ ਬੋਲਦਾ ਤੇ ਨਾ ਹੀ ਮੇਰੇ ਘਾਟੇ ਦੇਖ ਕੇ ਖੁਸ਼ ਹੁੰਦਾ ਯਾ ਚਿੜਾਂਦਾ ਹੈ।
—ਕਦੇ ਪੜਦੇ ਨੰਗੇ ਨਹੀਂ ਕਰਦਾ ਤੇ ਮੈਨੂੰ ਅਰੋਗ ਕਰ ਦੇਂਦਾ ਹੈ।

(v) ਅਹਿਸਾਸ ਹੋ ਗਿਆ ਕਿ ਜੇ ਉਹ ਮੇਰਾ ਯਾਰ ਹੈ ਤਾਂ ਹੋਰ ਕਿਸੇ ਯਾਰੀ ਦੀ ਪਰਵਾਹ ਨਹੀਂ, ਪਰ ਹਰ ਇਕ ਤੋਂ ਨੀਵਾਂ ਰਹਿ ਕੇ ਮੈਂ ਪਿਆਰ ਕਰਨਾ ਹੈ ਸਭ ਨਾਲ, ਮੋਹ ਰਹਿਤ ਹੋ ਕੇ।

(vi) ਮੈਂ ਰਜ ਕੇ ਪਿਆਰ ਕੀਤਾ ਪ੍ਰਭੂ ਨੂੰ ਕਿਉਂਕਿ ਮੇਰੇ ਦ੍ਰਿਸ਼ਟ ਪਿਆਰ, ਮੋਹ ਸੁਕ ਗਏ ਤੇ ਮੈਨੂੰ ਚਾਅ ਚੜ੍ਹਿਆ ਉਹਦੇ ਨਾਲ ਰਹਿਣ ਦਾ ਤੇ ਉਨ੍ਹਾਂ ਸੁਤਿਸੰਗੀਆਂ ਦਾ ਸੰਗ ਕਰਨ ਦਾ ਜੋ ਹਰ ਵੇਲੇ ਉਸ ਨਾਲ ਜੋੜੀ ਰਖਣ।

(vii) ਪਰ ਪਤਾ ਚਲਿਆ ਕਈ ਲੋਕ ਆਣ ਮਿਲੇ ਉਸ ਦੇ ਪਿਆਰ ਲਈ, ਪਰ ਪਾ ਬੈਠੇ ਪਿਆਰ ਮੇਰੇ ਨਾਲ। ਦ੍ਰਿਸ਼ਟ ਪਿਆਰ ਨੇ ਗਲਣਾ ਹੀ ਸੀ, ਫਿਰ ਦੁਖੀ ਹੋ ਗਏ ਕਿ ਮੈਂ ਉਸ ਪ੍ਰਭੂ ਵਾਂਗ ਮਾਫ ਨਹੀਂ ਕਰਦਾ, ਅਉਗਣ ਵੇਖਦਾ ਹਾਂ। ਭੁਲ ਗਏ ਕਿ ਮੈਂ ਤਾਂ ਕੀੜਾ ਹਾਂ, ਕਠਪੁਤਲੀ ਹਾਂ, ਚਲਣਹਾਰ ਹਾਂ ਤੇ ਮੇਰੇ ਨਾਲ ਦੋਸਤੀ ਦੁਖਦਾਈ ਹੀ ਹੋਵੇਗੀ। ਮੇਰੇ ਨਾਲ ਪਿਆਰ ਪਾ ਕੇ ਇਕ ਤਾਂ ਰਾਹ ਭੁਲ ਗਏ, ਦੁਖੀ ਹੋ ਗਏ, ਤੇ ਦੂਜੇ ਜੁਗੋ-ਜੁਗ ਰਹਿਣ ਵਾਲੇ ਪ੍ਰਭੂ ਨਾਲੋਂ ਟੁਟ ਗਏ।

(viii) ਹੋਰ ਪਤਾ ਲਗਾ ਕਿ ਇਕੋ ਪ੍ਰਭੂ ਦਾ ਪਿਆਰ ਦੁਖੀ ਨਹੀਂ ਕਰਦਾ, ਬਾਕੀ ਸਭ ਪਿਆਰ ਝੂਠੇ ਹੋਣ ਤੋਂ ਇਲਾਵਾ ਦੁਖਦਾਈ ਹਨ।

(ix) ਪਤਾ ਲਗਾ ਕਿ ਸਚ ਨਾਲ ਦੋਸਤੀ ਪਾਣ ਲਈ ਹਿਰਦੇ ਵਿਚ ਸਚ, ਹੋਠਾਂ ਤੇ ਸਚ, ਕੰਨਾਂ ਵਿਚ ਸਚ, ਜੀਭ ਤੇ ਸਚ ਤੇ ਰੋਮ-ਰੋਮ ਵਿਚ ਸਚ ਹੋਣਾ ਜ਼ਰੂਰੀ ਹੈ, ਦ੍ਰਿਸ਼ਟ ਦੇ ਪਿਆਰ ਵਿਚ ਇਹ ਖੁਸ ਜਾਂਦਾ ਹੈ।

(x) ਪ੍ਰੇਮ ਕੋਈ action ਨਹੀਂ, ਜਾਂ ਕੋਈ ਖੇਡ ਨਹੀਂ, ਇਹ ਤਾਂ ਆਪਾ ਵਾਰਨਾ ਹੈ, ਮੈਂ ਕਿਸੇ ਨੂੰ ਪਿਆਰ ਨਹੀਂ ਕਰਦਾ, ਬਸ ਇਕ ਤੋਂ ਇਲਾਵਾ, ਇਸ ਲਈ ਮੈਨੂੰ ਕਿਸੇ ਅਗੇ ਆਪਾ ਵਾਰਨਾ ਨਹੀਂ ਪੈਂਦਾ। ਮੈਂ ਉਸ ਪ੍ਰਭੂ ਨੂੰ ਪਿਆਰ ਕਰਦਾ ਹਾਂ, ਜਿਹੜਾ ਉਸ ਆਪ ਲਾਇਆ ਹੈ ਤੇ ਮੇਰਾ ਜੀ ਕਰਦਾ ਹੈ ਮੇਰਾ ਰੋਮ-ਰੋਮ, ਮੇਰਾ ਖੂਨ, ਮੇਰੀ ਬੋਟੀ-ਬੋਟੀ ਉਸ ਪਿਆਰ ਤੋਂ ਨਿਛਾਵਰ ਹੋ ਜਾਏ, ਕਿਉਂਕਿ ਇਹ ਸੁਖਦਾਈ ਹੈ।

ਹੁਣ ਜੀ ਕਰ ਰਿਹਾ ਹੈ ਪਿਆਰ ਕਰਾਂ ਸਭ ਨਾਲ ਝਲਿਆਂ ਵਾਂਗ ਪਿਆਰ ਕਰਾਂ, ਕਿਉਂਕਿ ਇਹ ਜਗ ਪ੍ਰਭੂ ਦੀ ਪਿਆਰ ਭਰੀ ਸਰਾਂ ਹੈ। ਜਿਹੜੇ ਮੇਰੇ ਨਾਲ ਵਿਅਕਤੀਗਤ ਪਿਆਰ ਕਰਦੇ ਹਨ ਤੇ ਅਦ੍ਰਿਸ਼ਟ ਪ੍ਰਭੂ ਦੀ ਹੋਂਦ ਤੋਂ ਵਿਛੜ ਜਾਂਦੇ ਹਨ ਉਹ ਆਪਣਾ ਵੀ ਤੇ ਮੇਰਾ ਵੀ ਵਕਤ ਜ਼ਾਇਆ ਕਰਦੇ ਹਨ। ਨਾ ਉਨ੍ਹਾਂ ਰਹਿਣਾ ਹੈ, ਨਾ ਮੇਰੇ ਸਰੀਰ ਨੇ। ਮੇਰਾ ਤਾਂ ਜੀ ਕਰਦਾ ਹੈ ਹਵਾਵਾਂ ਨੂੰ, ਦਰਖਤਾਂ ਨੂੰ, ਸਾਰੀ ਕੁਦਰਤ ਨੂੰ,

ਸਾਰੀ ਕਾਇਨਾਤ ਨੂੰ, ਸਭ ਬੰਦਿਆਂ ਨੂੰ, ਸਭ ਨੂੰ, ਸਭ ਨੂੰ ਪਿਆਰ ਕਰਾਂ, ਕਿਉਂਕਿ ਇਹ ਸਾਰੇ ਹੀ ਮੈਨੂੰ ਪ੍ਰਭੂ ਦੀ ਯਾਦ ਕਰਾਂਦੇ ਹਨ। ਮੇਰੀ ਕੋਈ ਹੋਂਦ ਹੀ ਨਹੀਂ, ਮੇਰੀ ਕੋਈ ਵੁਕਤ ਨਹੀਂ, ਮੇਰੀ ਤਾਕਤ ਹੀ ਨਹੀਂ, ਮੇਰਾ ਕੋਈ ਮਾਣ ਹੀ ਨਹੀਂ, ਮੇਰਾ ਕੋਈ ਹਕ ਹੀ ਨਹੀਂ, ਕੋਈ ਮੰਗ ਹੀ ਨਹੀਂ, ਕਿਉਂ ?

ਕਿਉਂਕਿ ਹੁਣ ਪਿਆਰ ਕਰਨ ਦੇ ਚਾਅ ਤੋਂ ਬਿਨਾਂ ਹੋਰ ਕੋਈ ਚਾਅ ਹੀ ਨਹੀਂ ਤੇ ਪਿਆਰ ਕੇਵਲ ਪ੍ਰਭੂ ਨਾਲ। ਉਥੋਂ ਮਿਲਿਆ ਪਿਆਰ ਸਭ ਨਾਲ ਵੰਡਾਂ, ਪਰ ਕਿਤੇ ਵੀ ਮੋਹ ਵਿਚ ਨਾ ਫਸਾਂ।

ਬਸ ਇਕ ਕੰਮ ਬਾਕੀ ਹੈ। ਪਿਆਰ ਦਾ ਮਤਲਬ ਹੈ ਆਪਾ ਵਾਰਨਾ। ਹਉਮੈ ਭਾਵੇਂ ਨਹੀਂ ਗਈ, ਪਰ ਸ਼ਹੀਦ ਹੋਣ ਨੂੰ ਜੀ ਕਰਦਾ ਹੈ ਪ੍ਰਭੂ ਦੇ ਪਿਆਰ ਵਿਚ ਕਿਉਂਕਿ ਉਸ ਨੇ ਮੇਰੇ ਸਾਰੇ ਦੇ ਸਾਰੇ ਬੰਧਨ ਕਟ ਕੇ, ਅਰੋਗ ਕੀਤਾ ਹੈ ਤੇ ਸਦੀਵੀ ਸੁਖ ਬਖਸ਼ਿਆ ਹੈ। ਮਾਣ ਨਾ ਕਰਾਂ, ਬਸ ਮਿਟ ਜਾਵਾਂ, ਸਦਾ ਲਈ।

* * *

# ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
# ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥

ਆਓ, ਆਕੜ ਛਡੀਏ, ਆਓ ਝਗੜੇ ਤੇ ਬਹਿਸਾਂ ਛਡੀਏ, ਆਓ, ਪ੍ਰੇਮ, ਨਿਮਰਤਾ ਤੇ ਸੇਵਾ ਵਿਚ ਆਵੀਏ । ਆਉ ਅਖਾਂ ਵਿਚ ਕੇਵਲ ਵਾਹਿਗੁਰੂ ਡਕੀਏ, ਕੰਨਾਂ ਨਾਲ ਕੇਵਲ ਵਾਹਿਗੁਰੂ ਸੁਣੀਏ, ਹਥਾਂ ਨਾਲ ਕੇਵਲ ਵਾਹਿਗੁਰੂ ਦੇ ਕੰਮ ਕਰੀਏ, ਪੈਰਾਂ ਨਾਲ ਕੇਵਲ ਵਾਹਿਗੁਰੂ ਦੇ ਰਾਹ ਤੇ ਚਲੀਏ, ਨਕ ਨਾਲ ਕੇਵਲ ਵਾਹਿਗੁਰੂ ਦੀ ਖੁਸ਼ਬੋ ਸੁੰਘੀਏ, ਮੂੰਹ ਨਾਲ ਕੇਵਲ ਵਾਹਿਗੁਰੂ ਦਾ ਨਾਮ ਜਪੀਏ, ਜੀਭ ਨਾਲ ਕੇਵਲ ਵਾਹਿਗੁਰੂ ਦਾ ਰਸ ਚਖੀਏ, ਗੋਡਿਆਂ ਨਾਲ ਕੇਵਲ ਵਾਹਿਗਰੂ ਦੇ ਦਰ ਤੇ ਢਠੇ ਰਹੀਏ, ਵਾਲਾਂ ਨਾਲ ਕੇਵਲ ਵਾਹਿਗੁਰੂ ਦੇ ਚਰਨ ਝਾੜੀਏ, ਮਥਾ ਕੇਵਲ ਵਾਹਿਗੁਰੂ ਦੀ ਹੋਂਦ ਤੇ ਵਡਿਆਈ ਤੇ ਰਗੜੀਏ। ਕੀ ਕੀ ਆਖਾਂ ? ਕੀ ਕੀ ਲਿਖਾਂ ? ਹਰ ਪਲ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਹੀ ਹੋਵੇ, ਆਪੋ ਮਿਟ ਜਾਈਏ । ਜਦੋਂ ਮੈਂ ਵਾਹਿਗੁਰੂ" ਆਖਦਾ ਹਾਂ ਤਾਂ ਮੇਰਾ ਮਤਲਬ ਅੱਲਾਹ, God ਜਾਂ ਖੁਦਾ, ਰਾਮ ਰਹੀਮ ਵੀ ਹੈ। ਕਿਉਂਕਿ ਅਖਰਾਂ ਵਿਚੋਂ ਹਰ ਕੋਈ ਓਹੀ ਮਤਲਬ ਲੈਂਦਾ ਹੈ ਜੋ ਉਸ ਦੇ ਮਨ ਵਿਚ ਹੁੰਦਾ ਹੈ । ਜਦੋਂ ਮੈਂ ਵਾਹਿਗੁਰੂ ਦਾ ਨਾਮ ਲੈਂਦਾ ਹਾਂ ਤਾਂ ਮੇਰਾ ਕਲੇਜਾ ਓਹੋ ਖੁਸ਼ੀ ਤੇ ਖੇੜਾ ਬਖਸ਼ਦਾ ਹੈ ਜਿਹੜੀ ਸਰਬ ਸ਼ਕਤੀਮਾਨ ਵਾਹਿਗੁਰੂ ਪ੍ਰਮੇਸ਼ਰ, ਦੁਨੀਆਂ ਤੇ ਪ੍ਰਲੋਕ ਦਾ ਮਾਲਕ, ਹਾਜ਼ਰਾ ਹਜ਼ੂਰ, ਜ਼ਾਹਿਰਾ ਜ਼ਹੂਰ ਖੁਦਾ ਬਖਸ਼ਣ ਯੋਗ ਹੈ । ਹਾਂ, ਮੈਂ ਕਹਿ ਰਿਹਾ ਸਾਂ, ਜਿਸਮ ਦਾ ਇਕ-ਇਕ ਰੋਮ ਵਾਹਿਗੁਰੂ ਦੇ ਅਰਪਣ ਕਰ ਦੇਈਏ। ਵਾਹਿਗੁਰੂ ਕੀ ਹੈ ? ਗੁਰਸਿੱਖੋ, ਉਠੋ, ਆਪਣੀਆਂ ਭੁਲਾਂ ਬਖਸ਼ਵਾਉ। ਪਰਤਖ ਕਰਕੇ ਗੁਰੂ ਨਾਨਕ ਸਾਹਿਬ ਨੇ ਆਪਣੇ ਸੁੰਦਰ ਆਦਰਸ਼ ਨਾਲ ਵਾਹਿਗੁਰੂ ਦੀ ਹੋਂਦ ਪ੍ਰਗਟ ਕੀਤੀ ਸੀ ਪਰ ਅਸੀਂ ਉਸ ਹੋਂਦ ਨੂੰ ਭੁਲ ਬੈਠੇ ਹਾਂ ਤਾਂ ਸਾਡੀ ਜਾਇਦਾਦ ਰੁਲ ਰਹੀ ਹੈ । ਸਾਡੀ ਜਦੀ ਜਾਇਦਾਦ ਹੈ ਸੇਵਾ ਨਿਸ਼ਕਾਮ, ਅਣਥਕ ਸੇਵਾ, ਸਾਰੀ ਸ੍ਰਿਸ਼ਟੀ ਦੀ ਸੇਵਾ । ਜਦੋਂ ਆਪਣੀ ਜਾਇਦਾਦ ਤੋਂ ਹੀ ਅਣਗਹਿਲੇ ਹੋ ਜਾਈਏ ਤਾਂ ਜਾਇਦਾਦ ਛਡ ਜਾਣ ਵਾਲਾ ਪਿਤਾ ਜਾਂ ਦਾਦਾ ਵੀ ਭੁਲਿਆ ਰਹਿੰਦਾ ਹੈ । ਆਓ ਦੇਖੀਏ ਕਿ ਸਾਨੂੰ ਸਰਬ-ਵਿਆਪਕ ਵਾਹਿਗੁਰੂ ਕਿਉਂ ਨਹੀਂ ਦਿਸਦਾ ? ਕਿਉਂਕਿ, ਸਾਡੀਆਂ ਅਖਾਂ ਰੀਝਦੀਆਂ ਹਨ ਆਪਣੀਆਂ ਕੋਠੀਆਂ, ਮੋਟਰਾਂ, ਧੀਆਂ, ਪੁਤਰਾਂ ਦੀ ਚਮਕ, ਝੂਠੇ ਰਵਾਜਾਂ ਦਾ ਝੂਠਾ ਮਾਣ, ਝੂਠੇ ਪਸਾਰੇ ਦਾ ਝੂਠਾ ਪ੍ਰਭਾਵ । ਪਿਆਰਿਓ, ਜੇ ਪਛਾਣਿਆ ਵਾਹਿਗੁਰੂ, ਅਣ-ਪਛਾਣਿਆ ਕਰਕੇ ਜਿਤਨੇ ਮਰਜ਼ੀ ਢੋਲਕੀਆਂ ਤੇ ਵਾਜੇ ਤੇ ਸਾਜ ਵਜਾ ਲਈਏ, ਜਿਤਨੇ ਮਰਜ਼ੀ ਲੈਕਚਰ ਕਰ ਕਰਵਾ ਲਈਏ, ਜਿਤਨੇ ਮਰਜ਼ੀ ਲੇਖ ਲਿਖ ਲਿਖਵਾ ਲਈਏ, ਜਿਤਨੀਆਂ ਮਰਜ਼ੀ ਮੈਗੇਜ਼ੀਨਾਂ ਤੇ ਕਿਤਾਬਾਂ ਛਾਪ ਲਈਏ, ਜਿਤਨੀਆਂ ਮਰਜ਼ੀ ਸੋਸਾਇਟੀਆਂ ਦੇ ਪ੍ਰਧਾਨ ਤੇ

ਸਕੱਤਰ ਬਣ ਜਾਈਏ, ਜਿਤਨੇ ਮਰਜ਼ੀ ਵਡੇ ਵਜ਼ੀਰ ਤੇ ਗੁਰਦੁਆਰਾ ਕਮੇਟੀਆਂ, ਸ਼ਤਾਬਦੀਆਂ ਦੇ ਅਹੁਦੇਦਾਰ ਬਣ ਜਾਈਏ, ਜਿਤਨੇ ਮਰਜ਼ੀ ਉਦਘਾਟਨ ਕਰ ਤੇ ਕਰਾ ਦੇਈਏ, ਜਿਤਨਾ ਮਰਜ਼ੀ ਬਾਹਰੋਂ ਸਿੱਖੀ ਨਾਲ ਪਿਆਰ ਦਰਸਾ ਦੇਈਏ, ਸਾਡਾ ਅੰਦਰਲਾ ਮਨ ਕਹਿਣੋ ਨਹੀਂ ਰੁਕੇਗਾ—ਇਹ ਸਭ ਅਡੰਬਰ ਹੈ। ਆਓ ਸਿੱਖੀ ਕਮਾਈਏ ਤੇ ਅਰਦਾਸਾਂ ਕਰੀਏ, ਸਾਹਿਬਾ, ਜੇ ਸ਼ਕਲ ਇਨਸਾਨ ਵਾਲੀ ਦੇ ਕੇ ਸਿੱਖੀ ਵਿਚ ਜਨਮ ਦਿਤਾ ਈ ਤਾਂ ਗੁਰੂ ਨਾਨਕ ਵਾਲੀ ਗਰੀਬੀ ਬਖਸ਼, ਗੁਰੂ ਅਰਜਨ ਵਾਲੀ ਸ਼ਹੀਦੀ ਬਖਸ਼, ਗੁਰੂ ਤੇਗ ਬਹਾਦਰ ਵਰਗਾ ਤਿਆਗ ਤੇ ਵੈਰਾਗ ਬਖਸ਼, ਤੇ ਗੁਰੂ ਗੋਬਿੰਦ ਸਿੰਘ ਵਰਗਾ "ਦੁਖੀਆਂ ਲਈ ਸਰਬੰਸ ਵਾਰਨਾ" ਬਖਸ਼। ਗੁਰਬਾਣੀ ਪਥਰ ਤੇ ਲਕੀਰ ਹੈ। ਅਸੀਂ ਜਾਣਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਸਚੋ ਸਚ ਪ੍ਰਧਾਨ ਹੈ ਤਾਂ ਇਹ ਦ੍ਰਿੜ੍ਹ ਕਰ ਲਈਏ ਕਿ ਜਿਹੜੇ ਕੰਮ ਵਿਚ ਅਸੀਂ ਪਏ ਹੋਏ ਹਾਂ, ਉਨ੍ਹਾਂ ਸੁਖ ਨਹੀਂ ਦੇਣਾ ਮਿਸਾਲ ਦੇ ਤੌਰ ਤੇ :

(1) ਜਿਹੜੀਆਂ ਵਡੀਆਂ-ਵਡੀਆਂ ਕੋਠੀਆਂ ਅਸਾਂ ਬਣਾ ਲਈਆਂ ਹਨ, ਬਹੁਤ ਕਰਕੇ ਝੂਠ ਤੇ ਫਰੇਬ ਦੀ ਜ਼ਿੰਦਗੀ ਨਾਲ, ਉਨ੍ਹਾਂ ਨਾਲ ਨਹੀਂ ਜਾਣਾ, ਸਗੋਂ ਨਾਲ ਜਾਣਗੇ ਉਨ੍ਹਾਂ ਗਰੀਬਾਂ, ਦੁਖੀਆਂ ਮਜ਼ਦੂਰਾਂ ਦੇ ਹਉਕੇ ਜਿਹੜੇ ਗਵਾਹੀ ਦੇਣਗੇ ਕਿ ਅਸੀਂ ਆਪਣੀ ਅਮੀਰੀ ਠਾਠ ਵਿਚ ਪੰਜ-ਪੰਜ ਸਲੂਣੇ ਖਾਂਦਿਆਂ ਇਨ੍ਹਾਂ ਗਰੀਬਾਂ ਦੇ ਬਚੇ ਭੁਖੇ ਮਰਦੇ ਦੇਖ ਕੇ ਵੀ ਪਰਵਾਹ ਨਾ ਕੀਤੀ, ਭਾਵੇਂ ਗੁਰੂ ਗ੍ਰੰਥ ਸਾਹਿਬ ਦਾ ਦਿਖਾਵਾ-ਪ੍ਰਕਾਸ਼ ਆਪਣੀ ਕੋਠੀ ਵਿਚ ਰਖਿਆ।

(2) ਜਿਹੜੇ ਪੁਤਰ ਧੀਆਂ ਨਾਲ ਹਦੋਂ ਵਧ-ਵਧ ਕੇ ostentations (ਵਿਖਾਵੇ ਵਾਲੀ ਅਡੰਬਰੀ) ਕਰਦੇ ਹਾਂ, ਵਡੇ-ਵਡੇ ਸ਼ਾਮਿਆਨੇ ਲਾ ਕੇ ਆਪਣੀ ਅਮੀਰੀ ਦਾ ਸਿਕਾ ਜਮਾਂਦੇ ਹਾਂ, ਉਨ੍ਹਾਂ ਦੇ ਵਿਆਹ ਸ਼ਾਦੀਆਂ ਤੇ, ਝੂਠਾ ਪਸਾਰਾ ਹੰਕਾਰ ਦਾ ਜਮਾਂਦੇ ਹਾਂ, ਜਿਨ੍ਹਾਂ ਲਈ ਝੂਠ ਤੇ illegitimate ਗੱਲਾਂ ਕਰਕੇ ਆਪਣਾ ਵਕਾਰ ਬਣਾਂਦੇ ਹਾਂ, ਉਨ੍ਹਾਂ ਨੇ ਨਾਂ ਤਾਂ ਨਾਲ ਜਾਣਾ ਹੈ ਤੇ ਨਾ ਹੀ ਉਨ੍ਹਾਂ ਨੇ ਸਾਡਾ, ਜਾਂ ਦੇਸ਼ ਕੌਮ ਦਾ ਭਲਾ ਕਰਨਾ ਹੈ, ਉਨ੍ਹਾਂ ਸਾਡਾ ਕਲੇਜਾ ਸਾੜਨਾ ਹੈ। ਕਿਉਂਕਿ 'ਝੂਠ' ਵਿਚੋਂ ਸਚ ਕਦੇ ਨਹੀਂ ਨਿਕਲ ਸਕਦਾ।

**ਫੇਰ ਕੀ ਕਰੀਏ ?**

ਹਲਤ-ਪਲਤ ਸਵਾਰਣ ਲਈ, ਬਲਕਿ ਮੈਂ ਤਾਂ ਕਵ੍ਹਾਂਗਾ ਇਸ ਖਿਆਲ ਨੂੰ ਵੀ ਛਡ ਕੇ, ਇਕ-ਇਕ ਖਿਨ ਵਾਹਿਗੁਰੂ ਦੀ ਯਾਦ ਵਿਚ ਲਾ ਦੇਵੀਏ ਤੇ ਸਭ ਕੁਝ ਕਰਦਿਆਂ ਹਰ ਵਕਤ ਆਪਣੇ ਉਨ੍ਹਾਂ ਭਰਾਵਾਂ ਭੈਣਾਂ ਦਾ ਧਿਆਨ ਰਖੀਏ ਜਿਹੜੇ ਦੁਖੀ ਹਨ। ਦਸਵੰਧ ਕਢਣਾ ਤਾਂ ਸਾਨੂੰ ਗੁਰੂ ਨੇ ਸਿਖਾਇਆ ਹੀ ਹੈ। ਪੈਸੇ ਦੀ ਸਾਡੇ ਪਾਸ ਕਮੀ ਨਹੀਂ। ਆਉ ਉਠੀਏ, ਡਿਊਟੀ ਸੰਭਾਲੀਏ। ਸਾਡੀ ਡਿਊਟੀ ਸਾਹਿਬ ਨੇ ਲਾਈ ਸੀ ਕਿ ਹਰ ਦਮ ਇਨਸਾਨੀਅਤ ਦੀ ਸੇਵਾ ਕਰੀਏ। ਅਸੀਂ ਸਾਰੀ ਦੁਨੀਆਂ ਵਿਚ ਤਾਂ ਛਾ ਗਏ ਹਾਂ, ਪਰ ਬਹੁਤ ਕਰਕੇ ਆਪਣਾ ਚਉਧਰਪੁਣਾ, ਆਪਣੇ ਬਿਉਪਾਰ, ਆਪਣਾ ਵਕਾਰ, ਬਣਾਉਣ ਵਿਚ ਲਗੇ ਹੋਏ ਹਾਂ। ਆਓ ਭਾਰਤ ਵਿਚ ਕੋਨੇ-ਕੋਨੇ ਤੇ ਛਾ ਜਾਈਏ, ਵੋਟਾਂ ਲੈਣ ਲਈ ਨਹੀਂ, ਅਸੈਂਬਲੀਆਂ ਤੇ ਪਾਰਲੀਮੈਂਟ ਦੇ ਮੈਂਬਰ, ਵਜ਼ੀਰ ਬਣਨ ਲਈ ਨਹੀਂ, ਸੇਵਾ ਕਰਨ

ਲਈ। ਸੇਵਾ ਵੀ ਇਸ ਲਈ ਨਹੀਂ ਕਰਨੀ ਕਿ ਅਸੀਂ ਦਸੀਏ, ਕਿ ਅਸੀਂ ਕਿਤਨੇ ਵਡੇ ਸੇਵਾਦਾਰ ਹਾਂ। ਸੇਵਾ ਨਿਸ਼ਕਾਮ, ਕੇਵਲ ਦੁਖੀਆਂ ਦਾ ਦੁਖ ਨਾਮ ਤੇ ਦਾਰੂ ਰਾਹੀਂ, ਇਸ ਲਈ ਕਰਨੀ ਹੈ ਕਿਉਂਕਿ ਇਹ ਗੁਰੂ ਦਾ ਹੁਕਮ ਹੈ। ਉਠੋ, ਆਪਣੇ ਆਰਾਮ ਵਿਚ ਫਸੇ ਹੋਏ ਸਰੀਰ ਨੂੰ ਲੈ ਚਲੋ ਕੋਨੇ-ਕੋਨੇ ਵਿਚ ਤੇ ਕਰੋ ਸੇਵਾ, ਨਿਮਰਤਾ ਤੇ ਨਿਮਾਣੇ ਬਣ ਕੇ ਜਿਵੇਂ ਕੋਨੇ-ਕੋਨੇ ਗੁਰੂ ਨਾਨਕ ਨੇ ਜਾ ਕੇ ਦੁਖ ਕਟੇ, ਪਰ ਹਮੇਸ਼ਾਂ ਪਹਿਲਾਂ ਹਾਰ ਮੰਨ ਕੇ, ਆਕੜ ਕੇ ਨਹੀਂ। ਉਨ੍ਹਾਂ ਦੀ ਹਾਰ ਹੀ ਜਿਤ ਸੀ, ਇਸੇ ਤਰ੍ਹਾਂ ਸਿੱਖ ਦੀ ਨਿਮਰਤਾ ਹੀ ਗੁਰੂ ਦੇ ਚਰਨਾਂ ਵਿਚ ਨਿਵਾਸ ਹੈ।

ਅਸੀਂ ਕੁਤਿਆਂ ਕਮੀਨਿਆਂ ਵਾਂਗ ਦਰ-ਦਰ ਰੁਲਦੇ ਹਾਂ, ਦੁਨਿਆਵੀ ਤੌਰ ਤੇ ਵਡੇ ਵਡੇ ਅਹੁਦੇ ਵਾਲੇ, ਵਡੇ-ਵਡੇ ਸਤਿਕਾਰ ਵਾਲੇ ਰੁਲਦੇ ਹਾਂ ਐਵਾਰਡ ਦੀ ਭੁਖ ਵਿਚ, ਤਾਮਰ-ਪਤਰ ਦੀ ਭੁਖ ਵਿਚ, ਕਿਉਂਕਿ ਆਪਣਾ ਮੂਲ ਭੁਲ ਬੈਠੇ ਹਾਂ।

ਆਓ, ਹਰ ਇਕ ਰਾਜ ਵਿਚ ਨਿਕੇ-ਨਿਕੇ ਹਸਪਤਾਲ ਖੋਲ੍ਹੀਏ ਜਿਥੇ ਨਿਸ਼ਕਾਮ ਤੇ ਨਿਰਲੇਪ ਰਹਿ ਕੇ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਦੀ ਛਾਂ ਹੇਠ ਸੇਵਾ ਕਰੀਏ। ਸਾਨੂੰ ਸ਼ਰਮ ਆਉਣੀ ਚਾਹੀਦੀ ਹੈ ਅਸੀਂ ਸੁਖੀ ਕਿਉਂ ਬੈਠੇ ਹਾਂ ਜਦੋਂ ਇਤਨੇ ਲੋਕ ਦੁਖ ਵਿਚ ਹਨ। ਅਸੀਂ ਪਿਆਰ-ਨਿਮਰਤਾ ਨਾਲ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੀ ਮਤਿ ਅਨੁਸਾਰ ਨਾਮ ਕਿਉਂ ਨਹੀਂ ਜਪਾਂਦੇ, ਤੇ ਫੇਰ ਸੇਵਾ ਵਿਚ ਉਨ੍ਹਾਂ ਦੀ ਮਦਦ ਕਿਉਂ ਨਹੀਂ ਕਰਦੇ ? ਬੇਸ਼ਕ ਪਹਿਲੀ ਤਾਂ ਗੱਲ ਇਹ ਹੈ ਕਿ ਅਸੀਂ ਆਪ ਨਾਮ ਨਹੀਂ ਜਪਦੇ ਤੇ ਦੂਜਿਆਂ ਨੂੰ ਕੀ ਜਪਾਵਾਂਗੇ। ਦੂਜੀ ਗੱਲ ਇਹ ਕਿ ਸਾਨੂੰ **ਇਹ ਵਹਿਮ ਪਿਆ ਰਹਿੰਦਾ ਹੈ ਕਿ ਸਾਡਾ ਨਾਮ ਕੋਈ special ਹੈ ਤੇ ਅਸੀਂ "ਵਾਹਿਗੁਰੂ" "ਵਾਹਿਗੁਰੂ" ਕਰ ਛਡੀਏ ਫਿਰ ਬੇਸ਼ਕ ਆਕੜ ਵਿਚ ਗਰਕ ਹੋ ਕੇ ਦੂਜਿਆਂ ਨੂੰ ਆਪਣੇ ਤੋਂ ਨੀਵੇਂ ਸਮਝੀਏ, ਕੋਈ ਹਰਜ ਨਹੀਂ। ਤੀਜੀ ਗੱਲ, ਅਸੀਂ ਭੁਲ ਬੈਠੇ ਹਾਂ ਕਿ ਸਿੱਖ ਦਾ ਕੰਮ ਲੋਕਾਂ ਨੂੰ convert ਕਰਕੇ ਸਿੱਖ ਬਨਾਣਾ ਨਹੀਂ ਸਗੋਂ ਉਨ੍ਹਾਂ ਨੂੰ ਉਨ੍ਹਾਂ ਦੇ ਆਪਣੇ ਸੁਖ ਲਈ ਵਾਹਿਗੁਰੂ ਯਾਦ ਕਰਵਾਣਾ ਹੈ ਜਿਸ ਤਰ੍ਹਾਂ ਮਰਜ਼ੀ ਕਰਨ, ਤੇ ਉਨ੍ਹਾਂ ਦੀ ਸੇਵਾ ਕਰਨੀ ਹੈ।** ਚੌਥੀ ਗੱਲ ਸਾਨੂੰ ਚੌਧਰਪੁਣੇ ਬਹੁਤ ਪਸੰਦ ਹਨ ਅਤੇ ਉਤੋਂ ਹੋਰ ਹਾਂ, ਅੰਦਰੋਂ ਹੋਰ ਹਾਂ। ਗੁਰੂ ਕਹਿੰਦਾ ਹੈ *"ਭਾਉ ਭਗਤਿ ਕਰਿ ਨੀਚੁ ਸਦਾਏ" (ਪੰਨਾ ੪੭੦)* ਪਰ ਮੈਂ ਭਾਓ ਭਗਤੀ ਬਗੈਰ ਵੀ ਆਕੜਿਆ ਰਹਿੰਦਾ ਹਾਂ।

ਪਿਆਰੇ ਵੀਰੋ ਤੇ ਭੈਣੋ, ਆਓ ਛੇਤੀ ਕਰੋ, ਜੇ ਵਾਹਿਗੁਰੂ ਨੂੰ face to face (ਆਮੋ-ਸਾਹਮਣੇ) ਦੇਖਣਾ ਜੇ, ਤਾਂ ਮਨ ਤਨ ਤੇ ਧਨ ਦੀ ਗਰੀਬੀ ਦੀ ਦਾਤ ਦੀ ਮੰਗ ਕਰੀਏ ਤੇ ਫੇਰ ਆਪਣੀ ਜਦੀ-ਜਾਇਦਾਦ ਸੇਵਾ ਵਿਚ ਗੁਰੂ ਕਰਦਿਆਂ, ਐਸਾ ਲਗੀਏ ਕਿ ਜਿਵੇਂ ਵਿਦੇਸ਼ੀ ਸਾਨੂੰ ਲੁਟ ਕੇ ਤੇ ਸਾਡੀਆਂ ਭੈਣਾਂ ਧੀਆਂ ਨੂੰ ਪਕੜ ਕੇ ਲੈ ਜਾਂਦੇ ਸਨ ਤਾਂ ਅਸੀਂ ਛੁਡਵਾ ਲਿਆਉਂਦੇ ਸਾਂ, ਹੁਣ ਸਾਡੇ ਭੈਣਾਂ ਭਰਾ ਲੁਟੇ ਜਾ ਰਹੇ ਹਨ ਗਰੀਬੀ, ਬੀਮਾਰੀ, ਬੇਇਨਸਾਫੀ, ਕਲੇਸ਼ ਤੇ ਦੁਖ ਨਾਲ, ਉਨ੍ਹਾਂ ਕੋਲ ਕਪੜਾ ਨਹੀਂ ਪਾਣ ਨੂੰ, ਰੋਟੀ ਨਹੀਂ ਖਾਣ ਨੂੰ, ਆਓ ਉਨ੍ਹਾਂ ਨੂੰ ਛੁਡਵਾ ਲਿਆਈਏ। ਸਾਡੀ ਅਮੀਰੀ ਤਾਂ ਹੀ ਸੋਭਦੀ ਹੈ ਜੇ ਸਾਰੇ ਸਖੀ ਹੋਣ, ਨਹੀਂ ਤਾਂ ਲਖ ਲਾਹਨਤ ਮੇਰੇ ਸੁਖਾਂ ਨੂੰ, ਮੇਰੇ possessions

ਨੂੰ, ਮੇਰੀਆਂ ਮੋਟਰਾਂ ਨੂੰ, ਮੇਰੀਆਂ positions ਨੂੰ। ਕਦੇ-ਕਦੇ ਆਪਣੇ ਪਖੰਡ ਵਿਚ, ਮੈਂ ਆਪਣੇ ਆਪ ਨੂੰ ਕੁਤਾ ਕਹਿ ਦਿੰਦਾ ਸੀ, ਪਿਛੇ ਜਿਹੇ ਇਕ ਸਹਿਜਧਾਰੀ ਭਗਤ ਜੀ, ਨਿਮਰਤਾ ਦੇ ਪ੍ਰਤੀਕ ਕਹਿਣ ਲਗੇ—ਕੁਤਾ ਤਾਂ ਮੇਰੇ ਤੋਂ ਹਜ਼ਾਰ ਦਰਜੇ ਚੰਗਾ ਹੈ। ਕਿਉਂਕਿ :

(1) ਉਹ ਮਾਲਕ ਦਾ ਵਫ਼ਾਦਾਰ ਹੈ।

(2) ਉਹ ਦੁਰਕਾਰੇ ਜਾਣ ਤੇ ਵੀ ਮਾਲਕ ਨਾਲ ਪਿਆਰ ਨਹੀਂ ਛਡਦਾ।

(3) ਉਹ ਥਾਂ ਸਾਫ ਕਰਕੇ ਬਹਿੰਦਾ ਹੈ।

(4) ਉਹ ਜਾਇਦਾਦ ਨਹੀਂ ਬਣਾਂਦਾ ਤੇ ਪਿਛੋਂ ਬਚਿਆਂ ਵਿਚ ਲੜਾਈ ਨਹੀਂ ਪਵਾਂਦਾ।

(5) ਉਹ ਮਾਲਕ ਵਲ ਤਕਦਾ ਰਹਿੰਦਾ ਹੈ ਕਿਹੜੇ ਵੇਲੇ ਹੁਕਮ ਹੋਵੇ ਤਾਂ ਮੰਨਾਂ।

ਸੋ ਪਿਆਰਿਓ, ਕਮਾ ਲਓ ਸਿਖੀ ਤੇ ਮੇਰੇ ਗਰੀਬ ਦੇ ਸਿਰ ਤੇ ਹਥ ਰਖੋ। ਆਓ ਹਰ ਜਗ੍ਹਾ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਵਿਚ ਪਿੰਗਲਵਾੜਾ ਖੋਲ੍ਹਣ ਲਈ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪੈਸੇ ਲਾਉਣ ਲਈ ਕਹੀਏ, ਫੇਰ ਆਪਣੇ ਦਸਵੰਧ ਨਾਲ ਤੇ ਆਪਣੇ ਨਿਸ਼ਕਾਮ ਹਥੀਂ ਸੇਵਾ ਨਾਲ, ਡਾਕਟਰ, ਇੰਜੀਨੀਅਰ, ਤਰਖਾਣ, ਨਰਸਾਂ, ਤੇ ਹੋਰ ਹਰ ਕਿਸਮ ਦੀ ਲੋੜ ਪੂਰੀ ਕਰਨ ਵਾਲੇ ਸਿਖ ਕੇਵਲ ਨਿਰਬਾਹ ਕਰਨ ਦੀ ਮਜ਼ਦੂਰੀ ਲੈ ਕੇ 'ਜੀਵਨ-ਮੁਕਤੀ' ਵਾਲੀ ਸ਼ਹੀਦੀ ਆਪ ਪਾਈਏ ਤੇ ਫੇਰ ਇਹ ਦਾਨ ਗੁਰੂ ਦੀ ਕਿਰਪਾ ਨਾਲ ਗੱਲਾਂ ਨਾਲ ਨਹੀਂ, ਸਗੋਂ ਅਮਲੀ ਜੀਵਨ ਨਾਲ ਹੋਰਾਂ ਨੂੰ ਵੰਡੀਏ।

ਯਾਦ ਰਹੇ ਕਿ ਇਨ੍ਹਾਂ ਪਿੰਗਲਵਾੜਿਆਂ ਦੇ ਸਾਰੇ ਸਿੱਖ ਕਰਮਚਾਰੀ ਮਨ, ਤਨ, ਧਨ, ਗੁਰੂ ਨੂੰ ਵੇਚ ਕੇ ਕੰਮ ਸ਼ੁਰੂ ਕਰਨ। ਨਾ ਪੈਸੇ ਦੀ ਭੁਖ, ਨਾ ਵਡਿਆਈ ਦੀ, ਨਾ ਮਾਣ ਦੀ, ਨਾ ਭਗਤ ਤੇ ਸੰਤ ਅਖਵਾਉਣ ਦੀ। ਜੇ ਕੋਈ ਸੋਭਾ ਵੀ ਕਰੇ ਤਾਂ ਸਿੱਖ ਦੀਆਂ ਅੱਖਾਂ ਵਿਚ ਅਥਰੂ ਆ ਜਾਣ ਤੇ ਆਖੇ-ਵੀਰਾ ਮੈਂ ਕਿਸ ਜੋਗਾ ਹਾਂ, ਇਹ ਤਾਂ ਗੁਰੂ ਤੇਗ ਬਹਾਦਰ ਹੀ ਆਪਣੇ ਖ਼ੂਨ ਨਾਲ ਮੇਰੇ ਵਰਗੇ ਨੀਚ ਕੋਲੋਂ ਕੁਝ ਕਰਾਂਦਾ ਪਿਆ ਹੋਣਾ ਹੈ। ਇਨ੍ਹਾਂ ਸਿੱਖਾਂ ਦਾ ਕੰਮ ਕੇਵਲ ਨਾਮ ਜਪਣਾ ਤੇ ਸੇਵਾ ਕਰਨੀ ਤੇ ਇਹ ਕਰਕੇ ਫੇਰ ਹਮੇਸ਼ਾਂ ਨੀਵਾਂ ਰਹਿਣਾ।

ਫੇਰ ਕਦੇ ਕਹਿਣ ਦੀ ਲੋੜ ਹੀ ਨਹੀਂ ਰਹਿ ਜਾਏਗੀ—"ਅਸੀਂ ਬਹੁਤ ਉਚੇ ਹਾਂ" ਸਗੋਂ ਜਦ ਲੋਕੀ ਕਹਿਣਗੇ ਤਾਂ ਸਿੱਖ ਕਹੇਗਾ—ਪਿਆਰਿਆ, ਵਾਹਿਗੁਰੂ ਸਭ ਦਾ ਵਾਹਿਗੁਰੂ, ਤੇ ਮੇਰਾ ਗੁਰੂ ਜਿਸ ਨੇ ਇਹ ਰਾਹ ਦਸਿਆ ਹੈ, ਕੇਵਲ ਉਹ ਉਚਾ ਹੈ। ਉਸੇ ਹੀ ਦਸਿਆ ਹੈ ਹਿੰਦੂ, ਮੁਸਲਮਾਨ, ਈਸਾਈ, ਗਰੀਬ, ਅਮੀਰ, ਵਡਾ, ਛੋਟਾ, ਪ੍ਰਧਾਨ ਮੰਤਰੀ, ਜਾਂ ਸਫਾਈ ਸੇਵਕ ਮੇਰੇ ਲਈ ਇਕੋ ਦਰਜਾ ਰਖਦੇ ਹਨ, ਉਸੇ ਨੇ ਸਿਖਾਇਆ ਹੈ ਹੁਣ ਮੇਰਾ ਹਾਲ ਹੈ—*"ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ"* *(ਪੰਨਾ ੬੭੩)*

☆ ☆ ☆

ਖਾਲਸੇ ਦੀ 300ਵੀਂ ਵਰ੍ਹੇਗੰਢ ਤੇ ਵਿਸ਼ੇਸ਼

ਕੁਸ਼ਠ ਰੋਗੀਆਂ ਨਾਲ ਗੁਜ਼ਾਰੇ 20 ਸਾਲਾਂ ਤੇ ਇਕ ਝਾਤ :

# ਮੈਂ ਉਨ੍ਹਾਂ ਕੋਲੋਂ ਕੀ ਸਿੱਖਿਆ ਹੈ!

*(ਅਮਰੀਕੀ ਪਤ੍ਰਿਕਾ The Star ਵਿਚ ਪ੍ਰਕਾਸ਼ਿਤ ਮੂਲ ਲੇਖ ਦਾ ਰੂਪਾਂਤਰ)*

"ਦੀ ਸਟਾਰ" ਪਤ੍ਰਿਕਾ ਲਈ ਪਹਿਲਾਂ ਲਿਖੇ ਕਈ ਲੇਖਾਂ ਵਿਚ ਮੈਂ ਹਮੇਸ਼ਾਂ Hansen Disease (HD) ਲਫ਼ਜ਼ ਇਸਤੇਮਾਲ ਕੀਤਾ ਹੈ ਤੇ ਸਦਾ ਹੀ ਇਹ ਬੇਨਤੀ ਕਰਦਾ ਰਿਹਾ ਹਾਂ ਕਿ ਜੇ ਰੋਗੀਆਂ ਨੂੰ 'ਕੋਹੜ (leprosy)' ਲਫਜ਼ ਬੁਰਾ ਲਗਦਾ ਹੈ, ਉਨ੍ਹਾਂ ਅੰਦਰ ਹੀਨਤਾ ਪੈਦਾ ਕਰਦਾ ਹੈ, ਤਾਂ ਅਸੀਂ ਇਹ ਨਾ ਵਰਤਿਆ ਕਰੀਏ, ਇਸ ਦੀ ਥਾਂ HD ਲਫਜ਼ ਦਾ ਇਸਤੇਮਾਲ ਕਰੀਏ। ਪਰ, ਇਸ ਲੇਖ ਅੰਦਰ ਮੈਂ ਜਾਣ-ਬੁਝ ਕੇ 'leprosy' (ਕੋਹੜ) ਲਫਜ਼ ਵਰਤਿਆ ਹੈ ਅਖੌਤੀ ਸਭਯ ਸੰਸਾਰ ਨੂੰ ਇਹ ਦਸਣ ਲਈ ਕਿ ਬੰਦਾ ਉਨ੍ਹਾਂ ਕੋਲੋਂ ਵੀ ਕਿਤਨਾ ਕੁਝ ਸਿਖ ਸਕਦਾ ਹੈ ਜਿਨ੍ਹਾਂ ਨੂੰ ਸਮਾਜ ਨੇ ਕੁਸ਼ਠ ਰੋਗੀ ਹੋਣ ਕਰਕੇ ਧਰਤੀ ਦਾ ਗੰਦ (ਸਭ ਤੋਂ ਨੀਵੇਂ) ਸਮਝਿਆ ਹੈ। ਮੇਰੇ ਲਈ ਤਾਂ ਇਹ ਬੜਾ ਸੁਭਾਗਾ ਸਮਾਂ ਹੈ— ਇਥੇ ਰਹਿੰਦਿਆਂ 20 ਸਾਲ ਪੂਰੇ ਹੋਣ ਤੇ ਯਾਦ ਕਰਨ ਦਾ ਕਿ, ਜਿਨ੍ਹਾਂ ਨੂੰ ਅਜੇ ਵੀ ਮੂਰਖਤਾ ਨਾਲ ਕੋਹੜੀ ਕਿਹਾ ਜਾਂਦਾ ਹੈ, ਉਨ੍ਹਾਂ ਨਾਲ ਰਹਿਣਾ ਕਿਵੇਂ ਸਾਨੂੰ ਕਈਆਂ ਨੂੰ ਸਭਿਅਤਾ ਸਿਖਾ ਸਕਦਾ ਹੈ—ਖਾਸ ਕਰ ਉਨ੍ਹਾਂ ਨੂੰ ਜੋ ਇਸ ਵਹਿਮ ਵਿਚ ਆਕੜੇ ਫਿਰਦੇ ਹਨ ਕਿ ਅਸੀਂ "ਸੋਸ਼ਲ ਵਰਕਰ" ਹਾਂ, HD ਰੋਗੀਆਂ ਦੇ ਮਿਤ੍ਰ ਹਾਂ, ਯਾ ਨੀਵਿਆਂ ਦੇ ਰਖਿਅਕ ਹਾਂ। ਮੈਂ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਿੱਖ ਹਾਂ ਤੇ ਇਸ ਸਾਲ ਅਸੀਂ ਖਾਲਸੇ ਦੀ 300ਵੀਂ ਵਰ੍ਹੇਗੰਢ ਮਨਾ ਰਹੇ ਹਾਂ, ਸੁ ਇਸ ਸ਼ੁਭ ਮੌਕੇ ਤੇ ਪਿਛਲੇ 20 ਸਾਲਾਂ ਅੰਦਰ ਇਨ੍ਹਾਂ "ਕੋਹੜੀਆਂ" ਤੋਂ ਪ੍ਰਾਪਤ ਸਿਖਿਆ ਨੂੰ ਯਾਦ ਕਰਨ ਨਾਲੋਂ ਵਧ ਹੋਰ ਕੀ ਖੁਸ਼ੀ ਮਨਾਵਾਂ। October 1979 ਨੂੰ ਮੇਰੇ ਗੁਰੂ (ਗੁਰੂ ਗ੍ਰੰਥ ਸਾਹਿਬ) ਨੇ ਮੈਨੂੰ ਇਥੇ, ਇਨ੍ਹਾਂ ਦੇ ਚਰਨਾਂ ਵਿਚ ਭੇਜਿਆ ਤਾਂ ਜੋ 24 ਘੰਟੇ ਪ੍ਰਭੂ ਦੀ ਯਾਦ ਕਰਦਿਆਂ ਖਾਲਸਈ ਆਦਰਸ਼ਾਂ ਨੂੰ ਅਮਲੀ ਜੀਵਨ ਵਿਚ ਢਾਲ ਸਕਾਂ। ਮੈਨੂੰ ਅਕਸਰ ਇੰਜ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਰੋਗੀਆਂ ਨਾਲ ਮੇਰੀ ਸਾਂਝ, ਮੇਰੇ ਮਨ ਦੇ ਕੋਹੜ ਅਰਥਾਤ "ਅਹੰਕਾਰ ਦੇ ਕੋਹੜ"—ਜੋ ਇਹ ਸਮਝਦਾ ਹੈ ਕਿ ਮੈਂ ਇਨ੍ਹਾਂ ਰੋਗੀਆਂ ਨਾਲੋਂ ਚੰਗਾ ਇਨਸਾਨ ਹਾਂ ਅਤੇ ਇਨ੍ਹਾਂ ਨਾਲ ਸਾਡੇ ਦੁਰ-ਵਿਵਹਾਰ ਦਾ ਕਾਰਨ ਹੈ—ਦਾ ਇਲਾਜ ਹੈ। ਅਸੀਂ ਤਾਂ ਬਾਈਬਲ ਅੰਦਰ ਵਰਨਿਤ ਪਾਪ ਵੀ, ਕੋਹੜ ਰੋਗ ਨੂੰ ਹੀ ਸਮਝ ਲਿਆ ਹੈ ਤੇ ਇਸ ਭੁਲੇਖੇ ਵਿਚ ਰਹਿੰਦੇ ਹਾਂ ਕਿ ਅਸੀਂ ਇਨ੍ਹਾਂ ਪਾਪੀਆਂ ਦੇ ਤਾਰਨਹਾਰ ਹਾਂ।

ਇਹ ਠੀਕ ਹੈ ਕਿ ਹਿੰਦੁਸਤਾਨ ਵਿਚ 'ਕੋਹੜ' ਲਫਜ਼ ਤੋਂ ਉਤਨਾ ਪਰਹੇਜ਼ ਜਾਂ ਡਰ ਨਹੀਂ, ਪਰ ਕੋਹੜੀ ਲਫ਼ਜ਼ ਅਜੇ ਵੀ ਮੂਰਖਤਾ ਨਾਲ ਵਰਤਿਆ ਜਾਂਦਾ ਹੈ HD ਦੇ ਮਰੀਜ਼ਾਂ

ਲਈ। ਇਸ ਲੇਖ ਦਾ ਮਕਸਦ ਇਹ ਦਸਣਾ ਹੈ (ਵਿਸਤਾਰ ਨਾਲ ਵਰਨਣ ਅਗੇ ਹੈ) ਕਿ ਇਨ੍ਹਾਂ ਰੋਗੀਆਂ ਨੇ ਮੈਨੂੰ ਇਹ ਸਿਖਾਇਆ ਕਿ ਉਹ ਮੇਰੇ ਨਾਲੋਂ ਕਿਤੇ ਚੰਗੇ ਇਨਸਾਨ, ਵਧ ਪਿਆਰ ਵਾਲੇ, ਵਧ ਮਨ ਨੂੰ ਟੁੰਬਣ ਵਾਲੇ, ਵਧ ਸੂਝਵਾਨ, ਵਧ ਅਧਿਆਤਮਕ ਤੇ ਵਧ ਧੀਰਜ ਵਾਲੇ ਹਨ। ਮੇਰਾ ਤਾਂ ਖਿਆਲ ਹੈ ਕਿ ਸਾਡੇ ਦੇਸ਼ ਦੀ ਅਫਸਰਸ਼ਾਹੀ, ਲੀਡਰਾਂ, ਐਡਮਿਨਿਸਟ੍ਰੇਟਰਾਂ ਲਈ ਇਹ ਲਾਜ਼ਮੀ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਲੋਕਾਂ ਨਾਲ ਰਹਿ ਕੇ ਉਹ ਮਾਨਵਤਾ ਸਿਖਣ ਜਿਸ ਦੀ ਅਸੀਂ ਅਣਦੇਖੀ ਕਰਦੇ ਹਾਂ (ਖਾਸਕਰ ਏਸ਼ੀਆ ਵਿਚ) ਕਿਉਂਕਿ ਆਪ ਚੰਗਾ ਖਾਂਦੇ-ਪੀਂਦੇ ਤੇ ਸਾਫ-ਸੁਥਰੀਆਂ ਨੌਕਰੀਆਂ ਤੇ ਲਗੇ ਹੋਏ ਹਾਂ।

ਭਾਰਤੀ ਵਿਦੇਸ਼ ਸੇਵਾ ਦੀ ਮੇਰੀ ਨੌਕਰੀ ਦੌਰਾਨ, ਆਖਿਰੀ ਪੋਸਟਿੰਗ ਪੈਰਿਸ ਵਿਚ ਸੀ, ਉਸ ਤੋਂ ਬਾਅਦ ਮੈਂ CMC, Vellore ਵਿਖੇ HD ਟ੍ਰੇਨਿੰਗ ਦਾ ਕੋਰਸ ਕੀਤਾ ਤੇ ਫਿਰ ਇਥੇ ਤਪੋਵਨ ਵਿਖੇ ਜੋ ਕੁਸ਼ਠ ਰੋਗੀਆਂ ਦੇ ਇਲਾਜ ਤੇ ਪੁਨਰਵਾਸ ਦਾ ਬਹੁਤ ਵਡਾ ਕੇਂਦਰ ਹੈ—ਆ ਗਿਆ "ਕੋਹੜ" ਦੇ ਰੋਗੀਆਂ ਨਾਲ ਰਹਿਣ ਲਈ। ਕਈ ਘਰੇਲੂ ਉਦਯੋਗ ਧੰਧਿਆਂ ਦੀ ਸਿਖਲਾਈ ਤੋਂ ਇਲਾਵਾ ਇਥੇ ਬਚਿਆਂ ਲਈ ਇਕ ਹਾਈ ਸਕੂਲ ਤੇ ਦੋ ਪ੍ਰਾਇਮਰੀ ਸਕੂਲ ਵੀ ਹਨ, ਤਕਰੀਬਨ 1200 ਲੋਕ-ਰੋਗੀ ਤੇ ਪਹਿਲਾਂ ਰੋਗੀ ਰਹਿ ਚੁਕੇ-ਇਥੇ ਰਹਿੰਦੇ ਹਨ।

ਬਿਰਧ, ਮੌਤ ਦੀ ਉਡੀਕ ਕਰ ਰਹੇ ਰੋਗੀਆਂ ਦੇ ਪਿਆਰ ਦੀ ਇਕ ਘਟਨਾ ਮੈਨੂੰ ਟੁੰਬ ਗਈ ਜਦੋਂ ਉਨ੍ਹਾਂ, ਇਥੋਂ ਦੇ ਇਕ ਪੁਰਾਣੇ ਡਾਕਟਰ (ਜਿਨ੍ਹਾਂ ਦੀ ਮੌਤ ਨੂੰ ਦਸ ਸਾਲ ਹੋ ਗਏ ਹਨ) ਦੀ ਬੇਟੀ ਨੂੰ, ਜਦ ਉਹ ਵਿਆਹ ਤੋਂ ਬਾਅਦ ਆਪਣੇ ਪਤੀ ਨਾਲ ਸਾਰਿਆਂ ਨੂੰ ਮਿਲਣ ਆਈ, ਆਪਣੇ ਵਲੋਂ ਥੋੜ੍ਹੀ-ਥੋੜ੍ਹੀ ਰਕਮ ਪਾ ਕੇ ਕੁਝ ਰੁਪਏ ਇਕਤ੍ਰ ਕੀਤੇ ਤੇ ਆਪਣੇ ਪਿਆਰ ਦਾ ਇਕ ਤੋਹਫਾ ਭੇਂਟ ਕੀਤਾ ਸੀ। ਟੁਟੇ-ਭਜੇ ਸਰੀਰਾਂ ਵਾਲੀਆਂ ਅਪਾਹਿਜ ਤੇ ਅਤਿ ਗਰੀਬ ਔਰਤਾਂ ਵੀ ਪਿਛੇ ਨਾ ਰਹੀਆਂ, ਉਨ੍ਹਾਂ ਵੀ ਇਕ ਫੰਕਸ਼ਨ ਕਰਕੇ, ਇਨ੍ਹਾਂ ਬਚਿਆਂ (ਪਤੀ-ਪਤਨੀ) ਦਾ ਸਨਮਾਨ ਕੀਤਾ ਤੇ ਇਕ ਤੋਹਫਾ ਵੀ ਭੇਂਟ ਕੀਤਾ।

ਰੋਗੀਆਂ ਦੇ ਇਸ ਪਿਆਰ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ। ਉਨ੍ਹਾਂ ਦੀ ਗਰੀਬੀ, ਦਰਿਦ੍ਰੀ ਤੇ ਸਮਾਜ ਦੇ ਅਮਾਨਵੀ ਵਤੀਰੇ ਦੇ ਬਾਵਜੂਦ, ਉਨ੍ਹਾਂ ਅੰਦਰ ਗੁਸਾ, ਖਿਝ ਤੇ ਘਿਰਣਾ ਨਹੀਂ ਭਰੀ। ਇਸ ਤੋਂ ਵਧ ਕਮਾਲ ਸੀ ਉਨ੍ਹਾਂ ਦੀ ਭਾਵਨਾ, ਜੋ ਉਨ੍ਹਾਂ ਮੇਰੇ ਇਥੇ ਆਉਣ ਦੇ ਛੇ ਮਾਹ ਅੰਦਰ ਹੀ ਵਿਖਾਈ ਸੀ। ਮੈਂ ਬੀਮਾਰ ਹੋ ਗਿਆ ਸਾਂ, ਤੇਜ਼ ਬੁਖਾਰ ਸੀ, ਤੁਕਾਰਾਮ ਨਿਵਾਸ (ਜੋ ਬਿਰਧ, ਮੌਤ ਦੀ ਉਡੀਕ ਕਰਨ ਵਾਲੇ ਰੋਗੀਆਂ ਦਾ ਹੋਸਟਲ ਹੈ)—ਜਿਥੇ ਮੈਂ ਰੋਜ਼ ਸ਼ਾਮ ਉਨ੍ਹਾਂ ਨਾਲ ਪਿਆਰ ਕਰਨ, ਤੇ ਰਲ ਕੇ ਪ੍ਰਭੂ ਦੇ ਗੀਤ ਗਾਣ ਜਾਂਦਾ ਹਾਂ—ਵਾਲਿਆਂ ਨੂੰ ਮੇਰੀ ਬੀਮਾਰੀ ਦਾ ਸਦਮਾ ਪਹੁੰਚਾ ਕਿਉਂਕਿ ਮੈਂ ਉਨ੍ਹਾਂ ਕੋਲ ਜਾ ਨਹੀਂ ਸੀ ਪਾ ਰਿਹਾ ਕੁਝ ਦਿਨਾਂ ਤੋਂ, ਉਨ੍ਹਾਂ ਮੇਰੀ ਤੰਦਰੁਸਤੀ ਲਈ ਸਾਰੀ ਰਾਤ ਦਾ ਜਾਗਰਣ ਕਰ ਕੇ ਭਜਨ ਕੀਤਾ ਤੇ ਥੋੜ੍ਹੇ-ਥੋੜ੍ਹੇ ਪੈਸੇ ਪਾ ਕੇ 11 ਰੁਪਏ ਜਮ੍ਹਾਂ ਕਰਕੇ ਲੈ ਆਏ ਮੇਰੇ ਕੋਲ। ਕਹਿਣ ਲਗੇ ਇਹ ਭੇਂਟ ਕਰਨੇ ਹਨ ਗੁਰੂ ਅਗੇ ਤੇ ਗੁਰੂ ਨਾਨਕ ਦੇਵ

ਜੀ ਨੂੰ ਅਰਦਾਸ ਕਰਨੀ ਹੈ ਆਪ ਦੀ ਦੇਹ ਅਰੋਗਤਾ ਲਈ। ਉਨ੍ਹਾਂ ਦਾ ਪਿਆਰ ਦੇਖ ਮੈਂ ਹਕਾ-ਬਕਾ ਰਹਿ ਗਿਆ ਤੇ ਇਹ ਯਕੀਨ ਨਾ ਹੋਵੇ ਕਿ ਇਨ੍ਹਾਂ ਚਪਟੀ ਨਕਾਂ, ਟੇਢੀਆਂ ਉਂਗਲਾਂ ਤੇ ਬਦਸ਼ਕਲ ਸੂਰਤਾਂ ਪਿਛੇ ਇਤਨਾ ਮਾਨਵੀ ਪਿਆਰ ਛਿਪਿਆ ਹੋ ਸਕਦਾ ਹੈ। ਸੁਭਾਵਿਕ ਹੈ, ਹੁਣ ਤਾਂ ਸਾਰਾ ਤਪੋਵਨ ਮੇਰਾ ਪਰਿਵਾਰ ਬਣ ਗਿਆ ਹੈ। ਉਹ ਸਾਰੇ ਮੈਨੂੰ "ਪਾਪਾ ਜੀ" ਆਖਦੇ ਹਨ ਤੇ ਮੈਂ ਉਨ੍ਹਾਂ ਸਾਰਿਆਂ ਨੂੰ ਆਪਣੇ ਰਿਸ਼ਤੇਦਾਰ—ਮਾਤਾ, ਪਿਤਾ, ਭੈਣਾਂ, ਭਰਾ, ਬਚੇ ਸਮਝਦਾ ਹਾਂ ਭਾਵੇਂ ਉਨ੍ਹਾਂ ਚੋਂ ਇਕ ਵੀ ਨਾ ਸਿੱਖ ਹੈ, ਨਾ ਪੰਜਾਬੀ।

ਮੇਰੇ ਸਾਹਮਣੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦਾ ਆਦਰਸ਼ ਹੈ ਜਿਸ ਇਹ ਸਿਖਾਇਆ ਹੈ ਕਿ ਸਾਰੀ ਮਾਨਵ ਜਾਤੀ ਮੇਰੀ ਆਪਣੀ ਹੈ। ਮੈਂ ਇਥੇ ਦੀ ਸਾਦਗੀ ਤੇ ਗਰੀਬਾਂ ਵਾਲੀ ਜ਼ਿੰਦਗੀ (ਜੋ ਮੈਂ ਆਪਣੀ ਮਰਜ਼ੀ ਨਾਲ ਚੁਣੀ ਹੈ ਪ੍ਰਭੂ ਕਿਰਪਾ ਸਦਕਾ) ਚੋਂ ਪ੍ਰਤੀਦਿਨ ਕੁਝ ਸਿਖਦਾ ਹਾਂ, ਸਮਾਜ ਵਲੋਂ ਠੁਕਰਾਏ ਗਏ ਇਨ੍ਹਾਂ ਲੋਕਾਂ ਨਾਲ ਰਹਿ ਕੇ। ਇਸ ਸੰਸਥਾ ਦੇ ਸੰਸਥਾਪਕ ਡਾਕਟਰ ਸ਼ਿਵਾ ਜੀ ਰਾਉ ਪਟਵਰਧਨ ਦੀ ਸੂਝ-ਬੂਝ ਤੇ ਦੂਰ ਅੰਦੇਸ਼ੀ ਸਦਕਾ, ਇਹ ਰੋਗੀ ਹੁਣ ਨਾ ਕੇਵਲ ਆਪਣੇ ਪੈਰਾਂ ਤੇ ਖਲੋ ਗਏ ਹਨ, ਵਰਨਾ ਨਾਲ ਹੀ ਉਨ੍ਹਾਂ ਨੂੰ ਮਾਨਵਤਾ, ਪਿਆਰ ਤੇ ਖੇੜਾ ਵਾਪਸ ਮਿਲ ਗਏ ਹਨ। ਜਿਨ੍ਹਾਂ ਰਿਸ਼ਤੇਦਾਰਾਂ ਨੇ, ਰੋਗ ਕਰ ਕੇ ਉਨ੍ਹਾਂ ਨੂੰ ਘਰੋਂ ਕਢ ਦਿਤਾ ਸੀ, ਉਹੀ ਲੋਕ ਹੁਣ ਇਨ੍ਹਾਂ ਨੂੰ ਵਾਪਸ ਅਪਨਾ ਰਹੇ ਹਨ, ਇਨ੍ਹਾਂ ਦੇ ਸੁਖ-ਦੁਖ ਵਿਚ ਇਥੇ ਆ ਕੇ ਸਾਂਝੀ ਬਣਦੇ ਹਨ।

ਜਦ ਮੈਂ ਇਸ ਸੰਸਥਾ ਦੇ ਪੁਰਾਣੇ ਰੋਗੀਆਂ ਬਾਰੇ ਸੋਚਦਾ ਹਾਂ ਤੇ ਵੇਖਦਾ ਹਾਂ ਕਿ ਉਹ ਲੋਕ ਹੁਣ ਸੰਸਥਾਪਕ ਦੇ ਸੁਪਨਿਆਂ ਵਾਂਗ ਹੀ ਇਸ ਸੰਸਥਾ ਨੂੰ ਚਲਾ ਰਹੇ ਹਨ, ਤਾਂ ਹੈਰਾਨ ਰਹਿ ਜਾਂਦਾ ਹਾਂ। ਕੇਵਲ ਪਿਆਰ ਤੇ ਇਕਮਿਕਤਾ ਦੀ ਸਾਂਝ ਪਾ ਕੇ, "ਕੋਹੜੀ" ਕਹਿ ਕੇ ਠੁਕਰਾਏ ਗਏ ਲੋਕ—ਜੋ, ਭੁਲੇਖੇ ਵਿਚ ਖੁਦ ਨੂੰ ਅਪਾਹਿਜ ਸਮਝਣ ਲਗ ਪਏ ਸਨ ਹੀਨ ਭਾਵਨਾ ਕਰਕੇ—ਹੁਣ ਕਮਾਲ ਕਰ ਰਹੇ ਹਨ, ਸਾਰੇ ਕੰਮ ਕਰਦੇ ਹਨ, ਕਿਸੇ ਤਰ੍ਹਾਂ ਵੀ ਹੋਰਨਾਂ ਤੋਂ ਪਿਛੇ ਨਹੀਂ। ਕਈ ਵਾਰ ਮੈਂ ਸੋਚਦਾ ਹਾਂ ਕਿ "ਸੋਸ਼ਲ ਵਰਕਰ" ਹੋਣ ਦੇ ਭੁਲੇਖੇ ਅੰਦਰ ਖੁਦ ਨੂੰ ਚੰਗਾ ਸਮਝਣ ਵਾਲੇ ਮੇਰੇ ਵਰਗਿਆਂ ਨੂੰ ਸਦਾ ਹੀ ਇਨ੍ਹਾਂ ਰੋਗੀਆਂ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿਉਂਕਿ ਇਹ ਸਾਨੂੰ ਪਿਆਰ ਕਰਨ, ਭਾਣਾ ਮੰਨਣ, ਧੀਰਜ, ਦੁਖ ਸਹਿਨ, ਸ਼ੁਕਰ ਕਰਨ ਤੇ ਇਕ-ਦੂਜੇ ਦੀ ਮਦਦ ਕਰਨ ਦੀ ਅਮਲੀ ਸਿਖਿਆ ਸਿਖਾਂਦੇ ਹਨ ਆਪਣੇ ਜੀਵਨ ਦੁਆਰਾ ਤੇ ਗਿਆਨ ਦੇ ਮੋਤੀ ਕਢਦੇ ਰਹਿੰਦੇ ਹਨ ਆਪਣੀ ਗਰੀਬੀ ਤੇ ਦੀਨਤਾ ਚੋਂ। ਇਕ ਉਦਾਹਰਣ ਦੇਂਦਾ ਹਾਂ ਖੁਦ ਨੂੰ ਸਮਝਾਣ ਲਈ। ਪਹਿਲਾਂ ਰੋਗੀ ਰਹਿ ਚੁਕੇ ਲੋਕ, ਜਦ ਆਪਣੇ ਕੀਤੇ ਚੰਗੇ ਕੰਮਾਂ, ਤੇ ਮੁੜ ਪ੍ਰਾਪਤ ਇੱਜ਼ਤ, ਤੇ ਮਾਣ ਕਰਦਿਆਂ (ਕਿ ਉਹ ਕੋਹੜ ਦੇ ਦਰਿਦ੍ਰ ਚੋਂ ਨਿਕਲ ਆਏ ਹਨ), ਆਪਣਾ ਨਾਂ ਤੇ ਆਪਣੀ ਪਛਾਣ ਨਹੀਂ ਛੁਪਾਣਾ ਚਾਹੁੰਦੇ, ਅਸੀਂ ਲੋਕ ਆਪਣੀ ਸਿਆਣਪ ਤੇ ਵਡੇ ਹੋਣ ਦੀ ਆਕੜ ਅੰਦਰ ਉਨ੍ਹਾਂ ਦਾ ਨਾਂ ਬਦਲ ਕੇ ਪੇਸ਼ ਕਰਦੇ ਹਾਂ ਕਿ ਕਿਤੇ ਉਨ੍ਹਾਂ ਨੂੰ ਠੇਸ ਨਾ ਪਹੁੰਚੇ। ਮੇਰੀ ਇਹ ਮਾਨਤਾ ਹੈ ਕਿ ਕੋਹੜ ਦੇ ਡਾਕਟਰਾਂ, ਪ੍ਰਬੰਧਕਾਂ ਤੇ HD ਰੋਗ ਦੇ ਨਿਦਾਨ ਵਿਚ ਲਗੇ ਹੋਰਨਾਂ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਘਰਾਂ, ਬਿਜ਼ਨੈਸਾਂ, ਕਾਰਖਾਨਿਆਂ ਵਿਚ ਇਨ੍ਹਾਂ ਪਹਿਲਾਂ ਰੋਗੀ ਰਹਿ ਚੁਕੇ ਲੋਕਾਂ ਨੂੰ ਕੰਮ ਦੇਣ

ਤਾਂ ਜੋ ਆਮ ਲੋਕਾਂ ਨੂੰ ਇਹ ਯਕੀਨ ਹੋ ਜਾਏ ਕਿ ਵਾਕਈ ਕੋਹੜ ਦਾ ਇਲਾਜ ਹੋ ਸਕਦਾ ਹੈ ਤੇ ਠੀਕ ਹੋ ਕੇ ਕੋਹੜ ਦੇ ਮਰੀਜ਼ ਉਪਯੋਗੀ ਤੇ ਕਮਾਊ ਇਨਸਾਨ ਬਣ ਸਕਦੇ ਹਨ।

ਮੈਂ ਨਿਜੀ ਤੌਰ ਤੇ ਇਹ ਜਾਣਦਾ ਹਾਂ ਕਿ ਕੋਹੜ ਦੇ ਇਲਾਜ ਵਿਚ ਲਗੇ ਇਕ ਵੱਡੇ ਡਾਕਟਰ, ਅਕਸਰ ਇਹ ਦੁਖ ਪ੍ਰਗਟ ਕਰਦੇ ਸਨ ਕਿ ਸਾਡੇ ਡਾਕਟਰ ਹੀ ਕੋਹੜ ਬਾਰੇ ਡਰ ਤੇ ਵਹਿਮ ਪੈਦਾ ਕਰਦੇ ਹਨ ਜਿਸ ਕਰਕੇ ਇਨ੍ਹਾਂ ਰੋਗੀਆਂ ਪ੍ਰਤੀ ਘਿਰਣਾ ਪੈਦਾ ਹੁੰਦੀ ਹੈ ਲੋਕਾਂ ਅੰਦਰ। ਉਹ ਇਸ ਗੱਲ ਤੋਂ ਨਾਖੁਸ਼ ਸਨ ਕਿ ਡਾਕਟਰ ਵੀ ਠੀਕ ਹੋ ਚੁਕੇ ਇਨ੍ਹਾਂ ਪੁਰਾਣੇ ਰੋਗੀਆਂ ਨੂੰ ਆਪਣੇ ਘਰਾਂ ਵਿਚ ਨੌਕਰ ਰਖਣ ਤੋਂ ਡਰਦੇ ਹਨ।

ਇਕੋ ਹੀ ਆਸ਼ਰਮ ਵਿਚ ਰੋਗੀਆਂ ਨਾਲ ਰਹਿਣ ਤੇ ਉਨ੍ਹਾਂ ਨਾਲ ਮੇਲ-ਜੋਲ ਦੁਆਰਾ, ਮੈਨੂੰ ਕਈ ਤਰ੍ਹਾਂ ਫਾਇਦਾ ਹੋਇਆ ਹੈ। ਨਾਲ ਹੀ ਟੈਕਨੀਸ਼ੀਅਨ ਦੀ ਟ੍ਰੇਨਿੰਗ ਲੈਂਦਿਆਂ CMC, Vellore ਵਿਖੇ, ਜੋ ਧਾਰਣਾ ਬਣੀ ਸੀ ਕਿ ਇਨ੍ਹਾਂ ਰੋਗੀਆਂ ਨੂੰ ਸਭ ਤੋਂ ਵਧ ਪਿਆਰ ਦੀ ਲੋੜ ਹੈ, ਇਥੇ ਹੋਰ ਦ੍ਰਿੜ੍ਹ ਹੋਈ ਹੈ। ਇਹ ਠੀਕ ਹੈ ਕਿ ਸਰੀਰ ਦੇ ਇਲਾਜ ਲਈ ਦਵਾਈਆਂ ਦੀ ਵਰਤੋਂ ਨਿਹਾਇਤ ਜ਼ਰੂਰੀ ਹੈ, ਪਰ ਇਹ ਗੱਲ ਸ਼ਾਇਦ ਅਜੇ ਵੀ ਪੂਰੀ ਤਰ੍ਹਾਂ ਨਹੀਂ ਸਮਝੀ ਗਈ ਕਿ "ਠੀਕ ਹੋ ਗਿਆ ਰੋਗੀ ਅਜ ਵੀ ਨਿਡਰ ਹੋ ਕੇ ਇਹ ਕਹਿਣੋਂ ਝਿਜਕਦਾ ਹੈ ਕਿ ਉਹ ਪਹਿਲਾਂ ਰੋਗੀ ਰਹਿ ਚੁਕਾ ਹੈ।" ਉਸ ਦੇ ਮਨ ਅੰਦਰ ਇਹ ਡਰ ਘਰ ਕਰ ਗਿਆ ਹੈ ਕਿ ਉਸ ਦਾ ਪਿਛੋਕੜ ਪਤਾ ਲਗਣ ਤੋਂ ਬਾਅਦ ਨੌਕਰੀ ਦੀ ਭਾਲ ਵਿਚ ਉਸ ਨੂੰ ਹੋਰਨਾਂ ਦੇ ਬਰਾਬਰ ਤਰਜੀਹ ਨਹੀਂ ਦਿਤੀ ਜਾਵੇਗੀ। ਜ਼ਰਾ ਸੋਚੀਏ, ਉਸ ਦੇ ਮਨ ਦੀ ਕੀ ਅਵਸਥਾ ਹੋਵੇਗੀ ਜੋ ਬਾਕੀਆਂ ਨਾਲੋਂ ਚੰਗਾ ਕੰਮ ਕਰ ਸਕਦਾ ਹੈ ਪਰ ਕੇਵਲ ਉਸ ਦੇ ਪੁਰਾਣੇ ਰੋਗ ਕਰਕੇ, ਜਿਸ ਤੋਂ ਉਹ ਹੁਣ ਛੁਟਕਾਰਾ ਪਾ ਚੁਕਾ ਹੈ, ਉਸ ਨੂੰ ਮੌਕਾ ਨਹੀਂ ਦਿਤਾ ਜਾ ਰਿਹਾ। ਡਾ. ਪਟਵਰਧਨ ਨੇ ਜੋ ਪਿਆਰ ਤੇ ਪਿਤਾ ਵਰਗੀ ਇਨ੍ਹਾਂ ਦੀ ਪਾਲਣਾ ਕੀਤੀ ਉਸ ਸਦਕਾ, ਉਹ ਰੋਗੀ ਹੁਣ ਆਪਣੇ ਪੈਰਾਂ ਤੇ ਖਲੋ ਗਏ ਹਨ—ਨਾ ਕੇਵਲ ਕੰਮ ਕਰਦੇ ਹਨ ਵਰਨਾ ਹੁਣ ਉਹ ਨੈਤਿਕ ਤੇ ਧਾਰਮਿਕ ਭਾਵਨਾਵਾਂ ਨੂੰ ਵੀ ਸਮਝਣ ਤੇ ਪ੍ਰਗਟ ਕਰਨ ਯੋਗ ਹੋ ਗਏ ਹਨ। ਉਨ੍ਹਾਂ ਅੰਦਰ ਹੁਣ, "ਹਾਇ ਅਸੀਂ ਕੋਹੜੀ ਹਾਂ" ਦੀ ਹੀਨ ਭਾਵਨਾ ਨਹੀਂ ਰਹੀ, ਇਸ ਸੰਸਥਾ ਦੀ ਤਰੱਕੀ ਵਿਚ ਉਨ੍ਹਾਂ ਮਹਾਨ ਯੋਗਦਾਨ ਦਿਤਾ ਹੈ।

ਆਪਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਸ ਸੰਸਥਾ ਦੇ ਸਾਰੇ ਵਿਭਾਗਾਂ ਨੂੰ ਪੁਰਾਣੇ ਰੋਗੀ ਹੀ ਚਲਾਂਦੇ ਹਨ, ਹਸਪਤਾਲ ਵਿਚ ਨਰਸਾਂ ਵੀ ਉਹੀ ਹਨ। ਡਾਕਟਰ ਪਟਵਰਧਨ ਨੇ ਦੂਰ-ਅੰਦੇਸ਼ੀ ਨਾਲ ਉਨ੍ਹਾਂ ਨੂੰ ਕੋਹੜ ਦੇ ਮਰੀਜ਼ਾਂ ਦੀ ਟ੍ਰੇਨਿੰਗ ਦਿਲਵਾਈ ਸੀ। ਮੈਂ ਵਾਰ-ਵਾਰ ਜਾਣ ਕੇ "ਕੋਹੜ" ਲਫਜ਼ ਵਰਤਿਆ ਹੈ, ਤਾਂ ਜੋ ਸਾਨੂੰ ਆਪਣੀ ਮੂਰਖਤਾ ਦਾ ਅਹਿਸਾਸ ਹੋ ਸਕੇ ਕਿ ਅਸੀਂ ਕਿਵੇਂ ਆਕੜ ਤੇ ਅਗਿਆਨਤਾ ਕਾਰਨ ਇਨ੍ਹਾਂ ਨੂੰ ਨੀਵਾਂ ਸਮਝਿਆ ਸੀ। ਸਾਡੀ ਮੂਰਖਤਾ ਹੁਣ ਸਾਬਿਤ ਹੋ ਚੁਕੀ ਹੈ ਕਿਉਂਕਿ ਤਪੋਵਨ ਵਿਚ ਇਹ ਲੋਕ ਕਮਾਲ ਦਾ ਕੰਮ ਕਰ ਰਹੇ ਹਨ। ਬਾਹਰ ਦੇ ਨਿਰੋਗੀ ਲੋਕ, ਬਗੈਰ ਕਿਸੇ ਸ਼ਰਮ ਦੇ ਇਨ੍ਹਾਂ ਨਾਲ ਕੰਮ ਕਰਕੇ ਫਖ਼ਰ ਮਹਿਸੂਸ ਕਰਦੇ ਹਨ। ਹੋਰ ਸੁਣੋ, ਉਹ ਬਾਹਰ ਦੇ ਲੋਕਾਂ ਨਾਲ, ਭਾਵੇਂ ਪਰਚੇਜਿੰਗ ਦਾ ਕੰਮ ਹੋਵੇ ਯਾ ਸੇਲਜ਼ ਦਾ, ਭਾਵੇਂ ਸਰਕਾਰੀ ਵਿਭਾਗਾਂ ਨਾਲ

ਵਰਤਣਾ ਹੋਵੇ, ਸਾਰੇ ਕੰਮ ਬਾਖੂਬੀ ਕਰਦੇ ਹਨ ।

ਜਦੋਂ ਦਾ ਮੈਂ ਇਥੇ ਆਇਆ ਹਾਂ, ਰੋਜ਼ (ਜੇਕਰ ਬਾਹਰ ਨਾ ਗਿਆ ਹੋਵਾਂ) ਕੁਝ ਟਾਈਮ ਉਨ੍ਹਾਂ ਬਿਰਧ ਮਰੀਜ਼ਾਂ ਨਾਲ ਗੁਜ਼ਾਰਦਾਂ ਹਾਂ ਜੋ ਮੌਤ ਦੀ ਉਡੀਕ ਕਰ ਰਹੇ ਹਨ । ਉਨ੍ਹਾਂ ਤੋਂ ਪਿਆਰ ਪ੍ਰਾਪਤ ਕਰਨ ਤੋਂ ਇਲਾਵਾ, ਦੋ ਗੱਲਾਂ ਅਮਲੀ ਤੌਰ ਤੇ ਜਾਣੀਆਂ ਹਨ :

(i) ਮੈਂ ਉਨ੍ਹਾਂ ਨਾਲ ਉਸੇ ਤਰ੍ਹਾਂ ਪੇਸ਼ ਆਵਾਂ ਜਿਵੇਂ ਮੈਂ ਚਾਹੁੰਦਾ ਹਾਂ (ਕਿ ਜੇ ਮੈਂ ਮਰੀਜ਼ ਹੁੰਦਾ ਤਾਂ) ਮੇਰੇ ਨਾਲ ਲੋਕੀਂ ਪੇਸ਼ ਆਉਣ । ਰੋਗੀ ਹੋਣ ਦੇ ਬਾਵਜੂਦ ਮੇਰੇ ਅਮਾਨਵੀਪੁਣੇ ਨਾਲ ਵਰਤਣ ਲਈ ਉਨ੍ਹਾਂ ਅੰਦਰ ਵਧ ਧੀਰਜ ਹੈ ।

(ii) ਮੈਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਉਨ੍ਹਾਂ ਦੀ ਕੋਈ ਸੇਵਾ ਨਹੀਂ ਕਰ ਰਿਹਾ, ਅਸਲੀਅਤ ਇਹ ਹੈ ਕਿ ਉਹ ਮੇਰੇ ਤੇ ਕਿਰਪਾ ਕਰਕੇ ਮੈਨੂੰ ਮੌਕਾ ਦੇ ਰਹੇ ਹਨ ਕਿ ਉਨ੍ਹਾਂ ਦੀ ਕੋਈ ਮਦਦ ਕਰ ਸਕਾਂ । ਉਨ੍ਹਾਂ ਦੇ ਸਦਕੇ ਅਜ ਮੈਂ leprosy worker ਕਰਕੇ ਜਾਣਿਆ ਜਾਂਦਾ ਹਾਂ । ਉਨ੍ਹਾਂ ਦੀ ਰਹਿਮਤ ਕਰਕੇ ਮੈਂ ਇਹ ਸਿਖਿਆ ਕਿ ਪਿਆਰ ਅੰਦਰ ਕਿਤਨੀ ਤਾਕਤ ਹੈ ।

ਇਥੇ ਇਕ ਘਟਨਾ ਦਸਣ ਦੀ ਖੁਸ਼ੀ ਲੈ ਰਿਹਾ ਹਾਂ ਜੋ 15 ਸਾਲ ਪਹਿਲਾਂ ਹੋਈ ਸੀ। ਇਕ ਬਜ਼ੁਰਗ ਰੋਗੀ, ਜੋ ਮਰਨ ਵਾਲਾ ਸੀ, ਭਜਨ ਦੀ ਬੈਠਕ (ਸਤਿਸੰਗ) ਤੋਂ ਬਾਅਦ ਕਹਿਣ ਲਗਾ ਕਿ ਅਜ ਉਹ ਵੀ ਇਕ ਭਜਨ ਸੁਣਾਏਗਾ । ਨਕ ਚਪਟੀ ਹੋਣ ਕਰਕੇ ਉਸ ਦੀ ਅਵਾਜ਼ ਠੀਕ ਨਹੀਂ ਸੀ ਆਉਂਦੀ । ਪਰ ਉਸ ਇਕ ਕਵਿਤਾ ਸੁਣਾਈ ਜੋ ਆਪ ਲਿਖੀ ਸੀ, ਮੇਰੀ ਵਡਿਆਈ ਅੰਦਰ । ਇਕ ਹੋਰ ਮੁਸਲਿਮ ਰੋਗੀ ਨੇ ਵਾਰਡ ਅੰਦਰੋਂ ਉਚੀ, ਅਵਾਜ਼ ਦੇ ਮੈਨੂੰ ਸਦਿਆ—ਮੈਂ ਪਹਿਲਾਂ ਕੁਝ ਦਿਨ ਉਸ ਦੀਆਂ ਲਤਾਂ ਘੁਟਦਾ ਹੁੰਦਾ ਸੀ, ਪੈਰ ਘੁਟਦਿਆਂ ਉਸਦੇ ਚਿਹਰੇ ਤੇ ਜੋ ਚਮਕ ਆਉਂਦੀ ਉਸ ਤੋਂ ਪਤਾ ਲਗਦਾ ਕਿ ਸਾਡੀ ਛੋਟੀ ਜਿਹੀ ਮਦਦ ਕਿਵੇਂ ਰੋਗੀ ਦੇ ਹਿਰਦੇ ਨੂੰ ਟੁੰਬਦੀ ਹੈ—ਤੇ ਕਹਿਣ ਲਗਾ, "ਸਰਦਾਰ ਜੀ, ਅਜ ਮੇਰੀਆਂ ਲਤਾਂ ਬਹੁਤ ਦੁਖ ਰਹੀਆਂ ਹਨ, ਕੀ ਆਪ ਘੁਟ ਦਿਉਗੇ ?" ਜਿਵੇਂ-ਜਿਵੇਂ ਮੈਂ ਉਸ ਦੀਆਂ ਲਤਾਂ ਘੁਟਦਾ ਗਿਆ, ਮੇਰੇ ਅੰਦਰੋਂ ਅਰਦਾਸ ਨਿਕਲ ਰਹੀ ਸੀ ਪ੍ਰਭੂ ਦੇ ਸ਼ੁਕਰਾਨੇ ਦੀ, ਜਿਸ ਉਸ ਰੋਗੀ ਅੰਦਰ ਇਹ ਯਕੀਨ ਪੈਦਾ ਕੀਤਾ ਕਿ ਉਹ ਮੈਨੂੰ ਆਪਣਾ ਸਮਝ ਕੇ ਹਕ ਨਾਲ ਮੈਨੂੰ ਮਦਦ ਲਈ ਕਹਿ ਸਕਦਾ ਹੈ । ਉਸ ਕੋਲੋਂ ਮੈਂ ਇਹ ਵੀ ਸਿਖਿਆ ਕਿ ਸੇਵਾ ਕਿਸੇ ਬੰਦੇ ਦੀ ਨਹੀਂ, ਗੁਰੂ ਦੀ ਹੁੰਦੀ ਹੈ, ਗੁਰੂ ਕਿਰਪਾ ਕਰਕੇ ਕਿਸੇ ਦੀ ਸੇਵਾ ਦੀ ਡਿਉਟੀ ਲਗਾ ਸਕਦਾ ਹੈ ।

ਹਾਂ ਇਕ ਹੋਰ ਘਟਨਾ ਦਸਣ ਦਾ ਜੀਅ ਕਰਦਾ ਹੈ—90 ਸਾਲ ਦੇ ਇਕ ਰੋਗੀ ਦੀ ਨਿਸ਼ਕਾਮ ਭਾਵਨਾ ਵੇਖੋ, ਜਦੋਂ ਉਸ ਨੂੰ ਲਗਾ ਕਿ ਉਹ ਹੁਣ ਮਰਨ ਵਾਲਾ ਹੈ, ਉਸ ਆਪਣੀ ਸਾਰੀ ਜਮ੍ਹਾਂ ਪੂੰਜੀ, 400 ਰੁਪਏ ਮੈਨੂੰ ਦੇਂਦਿਆਂ ਕਿਹਾ—ਪਾਪਾ ਜੀ, ਇਹ ਪੈਸਾ ਸੇਵਾ-ਕਾਰਜਾਂ 'ਚ ਲਾ ਦਿਉ । ਪ੍ਰਭੂ ਦੀ ਐਸੀ ਖੇਡ ਵਰਤੀ, ਉਹ ਬਚ ਗਿਆ ਤੇ ਠੀਕ-ਠਾਕ ਹੋ ਗਿਆ, ਪਰ ਮੇਰੇ ਵਾਰ-ਵਾਰ ਜ਼ੋਰ ਦੇਣ ਤੇ ਵੀ ਉਸ ਆਪਣੇ ਪੈਸੇ ਵਾਪਸ ਨਾ ਲਏ।

"ਕੋਹੜ" ਰੋਗੀਆਂ ਦੀ ਦ੍ਰਿੜ੍ਹਤਾ ਤੇ ਉਨ੍ਹਾਂ ਦੇ ਮਜ਼ਬੂਤ ਇਰਾਦਿਆਂ ਨੂੰ ਸਮਰਪਿਤ ਇਹ ਲੇਖ ਸਮਾਪਤ ਕਰਨ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੋਗੀਆਂ ਨਾਲੋਂ

ਵਧ ਸਾਡੇ (ਸਾਰੇ ਸਮਾਜ ਦੇ) ਇਲਾਜ ਦੀ ਲੋੜ ਹੈ ਜਿਨ੍ਹਾਂ ਦਾ ਵਤੀਰਾ ਇਨ੍ਹਾਂ ਰੋਗੀਆਂ ਪ੍ਰਤੀ ਇਤਨੀ ਬੇਰੁਖੀ ਦਾ ਰਿਹਾ ਹੈ। ਪੈਸਾ ਯਾ ਡਾਕਟਰੀ ਮਦਦ ਇਨ੍ਹਾਂ ਰੋਗੀਆਂ ਅੰਦਰ ਮਾਨਵਤਾ ਨਹੀਂ ਪੈਦਾ ਕਰ ਸਕਦੇ, ਉਨ੍ਹਾਂ ਨੂੰ ਪਿਆਰ ਤੇ ਪਿਆਰ ਪੂਰਨ ਵਰਤਾਰੇ ਦੀ ਲੋੜ ਹੈ, ਜਿਸ ਪਖੋਂ ਸਮਾਜ ਅਜ ਤਕ ਅਸਫਲ ਰਿਹਾ ਹੈ। ਇਕ ਵਾਰ ਜਦੋਂ ਮਹਾਰਾਸ਼ਟਰ ਦੇ ਰਾਜਪਾਲ ਤਪੋਵਨ ਆਏ ਤਾਂ ਮੈਂ ਕਿਹਾ (ਤੇ ਅਕਸਰ ਕਹਿੰਦਾ ਹਾਂ) ਕਿ ਵੇਖੋ, ਸਾਡੇ ਸਮਾਜ ਦੀ ਅਣਗਹਿਲੀ ਕਰਕੇ ਇਨ੍ਹਾਂ ਲੋਕਾਂ ਨੂੰ ਇਥੇ ਆਉਣਾ ਪਇਆ। ਹੁਣ ਜਦ ਸੈਂਕੜੇ ਲੋਕ ਇਥੇ ਆਉਂਦੇ ਹਨ, ਮੈਂ ਉਨ੍ਹਾਂ ਨੂੰ ਤਪੋਵਨ ਵਿਖਾਂਦਿਆਂ, ਖਿੜੇ ਹੋਏ, ਹਸਦੇ ਚਿਹਰੇ ਵਿਖਾ ਕੇ ਕਹਿੰਦਾ ਹਾਂ—"ਵੇਖੋ, ਇਨ੍ਹਾਂ ਕੋਲ ਹਰ ਕਾਰਨ ਹੈ ਕਿ ਇਹ ਨਾਖੁਸ਼ ਰਹਿਣ ਪਰ ਇਹ ਪੂਰੀ ਤਰ੍ਹਾਂ ਖੁਸ਼ ਹਨ ਤੇ ਸਾਡਾ ਹਾਲ ਇਹ ਹੈ ਕਿ ਅਸੀਂ ਏਅਰ ਕੰਡੀਸ਼ਨ ਕਮਰਿਆਂ ਵਿਚ ਬੈਠੇ ਵੀ ਸੜਦੇ ਰਹਿੰਦੇ ਹਾਂ।"

ਸੋ ਇਹ ਸਪੱਸ਼ਟ ਹੈ ਕਿ :

(i) ਰੋਗੀਆਂ ਨੇ ਇਹ ਮੰਨ ਲਿਆ ਹੈ ਕਿ ਸ਼ਿਕਾਇਤ ਨਹੀਂ ਕਰਨੀ, ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ ਤੇ ਇਸ ਤੇ ਅਮਲ ਵੀ ਕਰ ਰਹੇ ਹਨ।

(ii) ਰੋਗੀਆਂ ਦੇ ਮਨਾਂ ਅੰਦਰ ਉਨ੍ਹਾਂ ਰਿਸ਼ਤੇਦਾਰਾਂ ਪ੍ਰਤੀ ਕੋਈ ਦਵੈਸ਼ ਭਾਵਨਾ ਨਹੀਂ ਜਿਨ੍ਹਾਂ ਨੇ ਉਨ੍ਹਾਂ ਨੂੰ ਘਰੋਂ ਕਢਿਆ ਸੀ। ਉਹ, ਉਨ੍ਹਾਂ ਦੀ ਮਜਬੂਰੀ ਸਮਝਦੇ ਹਨ ਜਿਨ੍ਹਾਂ ਡਰ, ਕਲੰਕ, ਅਗਿਆਨਤਾ ਕਰਕੇ ਇਸ ਤਰ੍ਹਾਂ ਦਾ ਵਰਤਾਰਾ ਕੀਤਾ ਸੀ।

(iii) ਪਿਆਰ ਕਿਵੇਂ ਕਰੀਦਾ ਹੈ ਤੇ ਪਿਆਰ ਦਾ ਜੁਵਾਬ ਕਿਵੇਂ ਦੇਣਾ ਹੈ, ਇਹ ਕੋਈ ਰੋਗੀਆਂ ਤੋਂ ਸਿਖੇ। ਰੋਗੀ ਆਪਣੇ ਤਹਿਦਿਲੋਂ ਉਨ੍ਹਾਂ ਦਾ ਧੰਨਵਾਦ ਕਰਦੇ ਹਨ ਜੋ ਰਤੀ ਭਰ ਵੀ ਉਨ੍ਹਾਂ ਦਾ ਖਿਆਲ ਕਰਦੇ ਹਨ, ਇਸ ਲਈ ਉਨ੍ਹਾਂ ਅੰਦਰ ਸ਼ਾਂਤੀ ਹੈ, ਠੰਢ ਹੈ, ਸਹਿਜ ਹੈ।

(iv) ਉਨ੍ਹਾਂ ਦੀ ਕੋਈ ਵਡੀ ਮੰਗ ਨਹੀਂ, ਕੋਈ ਚਾਹਤ ਨਹੀਂ, ਪ੍ਰਭੂ ਨੇ ਜੋ ਕੁਝ ਦਿਤਾ ਹੈ, ਜਿਸ ਹਾਲ ਵਿਚ ਰਖਿਆ ਹੈ, ਉਸ ਨਾਲ ਸੰਤੁਸ਼ਟ ਹਨ।

(v) ਪਿਆਰ ਸਭ ਨੂੰ ਜਿਤ ਲੈਂਦਾ ਹੈ। ਉਹ ਖੁਦ ਨੂੰ ਨੀਵਾਂ ਨਹੀਂ ਸਮਝਦੇ ਤੇ ਸਮਾਜ ਦੀਆਂ ਠੋਕਰਾਂ ਨੂੰ ਭੁਲਾ ਕੇ ਚੜ੍ਹਦੀ ਕਲਾ ਵਿਚ ਵਿਚਰਦੇ ਹਨ।

ਅੰਤ ਵਿਚ ਮੈਂ ਦਸਣਾ ਚਾਹੁੰਦਾ ਹਾਂ ਕਿ 68 ਸਾਲ ਦੀ ਉਮਰ ਪੂਰੀ ਕਰਨ ਤੇ ਮੈਨੂੰ ਇਸ ਗੱਲ ਦਾ ਮਾਣ ਤੇ ਖੁਸ਼ੀ ਹੈ ਕਿ ਮੈਂ ਆਪਣੇ ਜੀਵਨ ਦਾ ਸਭ ਤੋਂ ਚੰਗਾ ਹਿਸਾ (ਪਿਛਲੇ 20 ਸਾਲ) ਇਨ੍ਹਾਂ ਕੁਸ਼ਠ ਰੋਗੀਆਂ ਦੇ ਚਰਨਾਂ ਵਿਚ ਗੁਜ਼ਾਰਿਆ ਹੈ। ਹੁਣ ਲਗਦਾ ਹੈ ਕਿ Egypt, Belgium, Guinea, France ਵਿਚ ਵਿਦੇਸ਼ ਸੇਵਾ ਦੀ ਨੌਕਰੀ ਕਰਦਿਆਂ ਗੁਜ਼ਾਰਿਆ ਸਮਾਂ ਯਾਦ ਰਖਣ ਯੋਗ ਨਹੀਂ ਕਿਉਂਕਿ ਮਾਨਵਤਾ ਦੀ ਪੜ੍ਹਾਈ ਤਾਂ ਪਿਛਲੇ ਦੋ ਦਹਾਕਿਆਂ ਵਿਚ ਇਨ੍ਹਾਂ ਕੋਹੜ ਦੇ ਰੋਗੀਆਂ ਕੋਲੋਂ ਸਿਖੀ ਹੈ। ਇਹ ਪਾਠ ਤਾਂ ਮੇਰੇ ਗੁਰੂ, ਗੁਰੂ ਗ੍ਰੰਥ ਸਾਹਿਬ, ਜੀ ਨੇ ਮੈਨੂੰ ਸਿਖਾਇਆ ਸੀ ਕਿ ਸਾਰੀ ਮਨੁਖਤਾ ਨੂੰ ਇਕੋ ਜਿਹਾ ਸਮਝਣਾ ਹੈ, ਪਰ ਅਸਲ ਵਿਚ ਇਨ੍ਹਾਂ ਰੋਗੀਆਂ ਨੇ ਮੈਨੂੰ ਸਿਖਾਇਆ ਤੇ

ਵਿਖਾਇਆ ਕਿ ਹਾਂ ਉਹ ਵਾਕਈ ਮੇਰੇ ਮਿਤ੍ਰ ਹਨ, ਮੇਰਾ ਭਲਾ ਕਰਨ ਵਾਲੇ, ਮੇਰੇ ਟੀਚਰ ਹਨ । ਇਥੇ 15 ਸਾਲ ਪੂਰੇ ਕਰਨ ਤੇ ਮੈਂ ਲਿਖਿਆ ਸੀ "Fifteen Years in the Garden of HD Flowers" (ਕੋਹੜ ਦੇ ਫੁਲਾਂ ਦੇ ਬਗੀਚੇ ਅੰਦਰ ਗੁਜ਼ਾਰੇ 15 ਸਾਲ), ਪਰ ਹੁਣ 5 ਸਾਲ ਹੋਰ ਇਨ੍ਹਾਂ ਨਾਲ ਰਹਿ ਕੇ ਇਹ ਪਤਾ ਲਗਾ ਹੈ ਕਿ ਉਹ ਮੇਰੇ ਫੁਲ ਹੀ ਨਹੀਂ, ਮੇਰੇ ਟੀਚਰ ਵੀ ਹੈਨ ।

(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)

✲ ✲ ✲

*ਖਾਲਸੇ ਦੇ 300ਵੇਂ ਸਾਲ ਵਿਚ*
*"ਦਲਿਤਾਂ" ਨਾਲ 20 ਸਾਲਾਂ ਦੀ ਸਾਂਝ—*

# ਸਿੱਖ ਨਫਰਤ ਦੇ ਵਪਾਰੀ ਨਹੀਂ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਯਕੀਨ ਨਹੀਂ ਹੋ ਰਿਹਾ ਕਿ ਉਨ੍ਹਾਂ ਨਿਮਾਣੇ, ਨਿਤਾਣੇ, ਲਤਾੜੇ ਲੋਕਾਂ ਨਾਲ ਰਹਿੰਦਿਆਂ ਮੈਨੂੰ 20 ਸਾਲ ਹੋ ਗਏ ਹਨ (ਇਹ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਕਿਰਪਾ ਸਦਕਾ ਹੀ ਹੋਇਆ ਹੈ), ਜਿਨ੍ਹਾਂ ਬਾਰੇ ਗੁਰੂ ਨਾਨਕ ਦੇਵ ਜੀ ਨੇ ਖੁਲ੍ਹੇਆਮ ਇਹ ਕਿਹਾ ਸੀ :

*"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥"* (ਪੰਨਾ ੧੫)

ਇਸ ਤਪੋਵਨ ਵਿਚ, ਜੋ ਕੋਹੜ ਦੇ ਰੋਗੀਆਂ ਦਾ ਬਹੁਤ ਵਡਾ ਆਸ਼ਰਮ ਹੈ, ਲਗਭਗ 1500 ਲੋਕਾਂ ਦੇ ਰਹਿਣ ਦਾ ਪ੍ਰਬੰਧ ਹੈ; ਮੈਂ 5 ਅਕਤੂਬਰ 1979 ਨੂੰ ਆਇਆ ਸੀ ਖਾਲਸੇ ਦੀ ਉਹ ਮੁਖ ਰਹਿਤ (ਜਿਸ ਦੀ ਪਾਲਣਾ ਦਾ ਪ੍ਰਣ ਮੈਂ ਦਿਸੰਬਰ 1971 ਵਿਚ ਅੰਮ੍ਰਿਤ ਛਕਣ ਵੇਲੇ ਕੀਤਾ ਸੀ) ਪੂਰੀ ਕਰਨ, ਜਿਸ ਬਾਰੇ ਗੁਰੂ ਗੋਬਿੰਦ ਸਿੰਘ ਜ਼ੀ ਨੇ ਕਿਹਾ ਸੀ— ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥ ਅੰਮ੍ਰਿਤ ਪਾਨ ਕਰਨ ਤੋਂ ਪਹਿਲਾਂ ਵੀ ਜਾਤ-ਪਾਤ ਦੀ ਗੱਲ ਕਦੇ ਮੇਰੇ ਮਨ ਵਿਚ ਨਹੀਂ ਸੀ ਆਈ, ਵੈਸੇ ਮੈਨੂੰ ਦਸਿਆ ਗਿਆ ਸੀ ਕਿ ਅਸੀਂ ਖਤ੍ਰੀ ਹਾਂ। ਸਾਰੀ ਜ਼ਿੰਦਗੀ—ਸਿਵਾਇ ਬਚੇ ਹੁੰਦਿਆਂ ਜਦੋਂ ਬਦਮਾਸ਼ੀ ਨਾਲ ਅਸੀਂ ਗੰਦਗੀ ਸਾਫ ਕਰਨ ਵਾਲਿਆਂ ਤੇ ਰੋਅਬ ਮਾਰਦੇ ਸਾਂ—ਮੈਨੂੰ ਕਦੇ ਇਹ ਖਿਆਲ ਨਹੀਂ ਆਇਆ ਕਿ ਜਾਤ ਕਰਕੇ, ਮੈਂ ਹੋਰਨਾਂ ਤੋਂ ਵਖਰਾ ਹਾਂ। Foreign service ਦੌਰਾਨ ਤੇ ਫਿਰ 1979 ਤੋਂ ਕੋਹੜ ਦੇ ਰੋਗੀਆਂ ਨਾਲ ਇਸ ਤਪੋਵਨ ਵਿਚ ਰਹਿੰਦਿਆਂ, ਮੇਰਾ ਦਿਲ ਸਦਾ ਹੀ ਸਾਰੀ ਮਨੁਖਤਾ ਲਈ ਧੜਕਦਾ ਹੈ। ਗੁਰਬਾਣੀ ਨੇ ਮੈਨੂੰ ਸਭ ਦੀ ਚਰਨ-ਧੂੜ ਬਣਨ ਦੀ ਸਿਖਿਆ ਦਿਤੀ, ਸੋ ਮੈਂ ਜਿਥੇ ਵੀ ਰਿਹਾ, ਜਿਨ੍ਹਾਂ ਨਾਲ ਵੀ ਰਿਹਾ, ਸਭ ਨਾਲ ਪ੍ਰਭੂ ਦਾ ਪਿਆਰ ਹੀ ਸਾਂਝਾ ਕੀਤਾ ਹੈ। ਇਸ ਲਈ ਜਦ ਵੀ ਕੁਝ ਸੰਪਾਦਕਾਂ ਤੇ ਲੇਖਕਾਂ ਦੇ ਨਫਰਤ ਭਰੇ ਲੇਖ ਪੜ੍ਹਦਾ ਹਾਂ ਤਾਂ ਮਨ ਦੁਖੀ ਹੁੰਦਾ ਹੈ। ਉਹ ਸੋਚਦੇ ਹਨ ਕਿ ਇਹ ਲੇਖ ਦਲਿਤਾਂ ਦੇ ਭਲੇ ਲਈ ਹਨ ਤੇ ਜਦੋਂ ਕੁਝ ਅਖੌਤੀ ਦਲਿਤ ਸਿੱਖ ਵੀ ਇਨ੍ਹਾਂ ਮੈਗਜ਼ੀਨਾਂ ਵਿਚ, ਨਫਰਤ ਦੇ ਘੋਲ ਅੰਦਰ ਪੂਰੇ ਜ਼ੋਰ-ਸ਼ੋਰ ਨਾਲ ਹਿਸਾ ਪਾਉਂਦੇ ਹਨ ਤਾਂ ਮੇਰੀ ਜ਼ਬਾਨ ਹੀ ਬੰਦ ਹੋ ਜਾਂਦੀ ਹੈ। ਸਮਾਜ ਦੇ ਸਭ ਤੋਂ ਨੀਵੇਂ ਸਮਝੇ ਜਾਣ ਵਾਲਿਆਂ ਨਾਲ ਰਹਿਣ ਕਰਕੇ ਮੈਂ ਨਿਜੀ ਤਜਰਬੇ ਨਾਲ ਇਹ ਕਹਿ ਸਕਦਾ ਹਾਂ ਕਿ ਸਾਰੇ ਸਿੱਖ ਇਕੋ ਹਨ, ਭਾਵੇਂ ਦਲਿਤ ਹੋਣ ਯਾ ਹੋਰ। ਸੁਨਹਿਰੀ ਸਿੱਖੀ ਅਸੂਲਾਂ ਤੋਂ ਸਾਡੀ ਗਿਰਾਵਟ

ਦਾ ਕਾਰਨ ਇਹ ਨਹੀਂ ਕਿ ਵਡੇ ਸਿੱਖਾਂ ਨੇ ਦਲਿਤ ਸਿੱਖਾਂ ਦੇ ਹਕ ਮਾਰ ਲਏ ਹਨ, ਯਾ ਇਹ ਕਿ ਅਖੌਤੀ ਨੀਚ ਜਾਤੀਆਂ ਨੂੰ ਸਤਾਇਆ ਜਾ ਰਿਹਾ ਹੈ। ਮੈਂ ਵਾਰ-ਵਾਰ ਨਿਡਰ ਹੋ ਕੇ ਇੱਕੋ ਗੱਲ ਕਹਿ ਰਿਹਾ ਹਾਂ ਕਿ ਸਾਡੀ ਗਿਰਾਵਟ ਦੇ ਕਾਰਨ ਇਹ ਹਨ :

(i) ਅਸੀਂ ਸਾਰਾ ਕੁਝ ਸਿੱਖੀ ਦੇ ਉਲਟ ਕਰਦੇ ਹਾਂ—ਬਾਣੀ ਤੋਂ ਟੁਟੇ ਹੋਏ, ਆਕੜ ਕਰਨ ਵਾਲੇ, ਨਿਜੀ ਲਾਭ ਪਿਛੇ ਭਜਦੇ ਤੇ ਧਾਰਮਿਕ ਸੰਸਥਾਵਾਂ ਨੂੰ ਵੀ ਨਿਜੀ ਰਾਜਸੀ ਲਾਭ ਲਈ ਵਰਤਣੋਂ ਨਹੀਂ ਝਿਜਕਦੇ।

(ii) ਮਾਇਕ ਪਦਾਰਥਾਂ ਦੀ ਪ੍ਰਾਪਤੀ ਲਈ ਅਸੀਂ ਵਿਕਣ ਨੂੰ ਵੀ ਤਿਆਰ ਹਾਂ, ਸਭ ਤੋਂ ਵਧ ਬੋਲੀ ਦੇਣ ਵਾਲੇ ਦੁਆਰਾ ਵਰਤੇ ਜਾਣ ਨੂੰ ਤਿਆਰ ਹਾਂ।

(iii) ਨਿਮਰਤਾ, ਈਮਾਨਦਾਰੀ, ਸਚਾਈ ਤੇ ਸਭ ਨਾਲ ਪਿਆਰ ਦੇ ਅਸੂਲਾਂ ਤੇ ਜ਼ਿੰਦਗੀ ਢਾਲਣ ਨੂੰ ਤਿਆਰ ਨਹੀਂ।

(iv) ਸਭ ਤੋਂ ਵਡੀ ਗਿਰਾਵਟ—ਆਪਣੀ ਆਕੜ ਤੇ ਵਡਿਆਈ ਲਈ, ਅਸਾਂ ਸੇਵਾ ਤੇ ਸਿਮਰਨ ਦੇ ਅਸੂਲ ਤਿਆਗ ਦਿਤੇ ਹਨ।

ਇਹ ਹਾਲ ਕੇਵਲ ਅਖੌਤੀ ਉਚੇ ਵਰਗ ਦੇ ਉਚੀ ਪੁਜ਼ੀਸ਼ਨਾਂ ਵਾਲੇ ਸਿੱਖਾਂ ਦਾ ਹੀ ਨਹੀਂ, ਅਖੌਤੀ ਨੀਵੇਂ ਵਰਗ ਦੇ ਸਿੱਖਾਂ ਦਾ ਵੀ ਹੈ। ਦੂਜੇ ਲਫਜ਼ਾਂ ਵਿਚ, ਕੇਵਲ ਉਚੀ ਜਾਤ ਦੇ ਸਿੱਖਾਂ ਨੇ ਹੀ ਸਿੱਖੀ ਨੂੰ ਦਾਗ ਨਹੀਂ ਲਾਇਆ, (ਅਖੌਤੀ) ਨੀਵੀਂ ਜਾਤ ਦੇ ਸਿੱਖਾਂ ਨੇ ਵੀ ਲਾਇਆ ਹੈ ਕਿਉਂਕਿ ਦੋਹਾਂ ਨੇ "ਖਾਲਸਾ" ਦੇ ਅਸੂਲ ਤਿਆਗ ਦਿਤੇ ਹਨ। ਜੋ ਵੀ ਇਨ੍ਹਾਂ ਮਹਾਨ ਸਿੱਖੀ ਅਸੂਲਾਂ ਦਾ ਪਾਲਣ ਕਰਨ ਦੀ ਕੋਸ਼ਿਸ਼ ਕਰਦੇ ਹਨ, (ਤੇ ਪ੍ਰਭੂ ਕਿਰਪਾ ਸਦਕਾ ਮੈਂ ਐਸਾ ਕਰਨ ਦੀ ਪੂਰੀ ਕੋਸ਼ਿਸ਼ ਕਰਦਾ ਹਾਂ) ਉਹ ਅਖੌਤੀ ਦਲਿਤਾਂ ਦਾ ਨਾ ਕੇਵਲ ਪੂਰਾ ਸਨਮਾਨ ਕਰਦੇ ਹਨ, ਵਰਨਾ ਉਨ੍ਹਾਂ ਨਾਲ ਪੂਰੀ ਤਰ੍ਹਾਂ ਇਕਮਿਕ ਹਨ—ਕੇਵਲ ਸਿੱਖਾਂ ਨਾਲ ਹੀ ਨਹੀਂ, ਸਾਰੇ ਦਲਿਤਾਂ ਨਾਲ ਭਾਵੇਂ ਕਿਸੇ ਵੀ ਧਰਮ ਦੇ ਹੋਣ। 1699 ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਦੁਆਰਾ ਬਣਾਏ ਖਾਲਸੇ ਪ੍ਰਤੀ ਆਪਣੇ ਵਾਹਿਦੇ ਅਨੁਸਾਰ, ਸਾਰੀ ਇਨਸਾਨੀਅਤ ਮੇਰੇ ਭੈਣਾਂ-ਭਰਾ ਹਨ, ਮੇਰੇ ਰਿਸ਼ਤੇਦਾਰ ਹਨ। ਇਸੇ ਕਾਰਨ ਪ੍ਰਭੂ ਨੇ ਇਹ ਪ੍ਰਬੰਧ ਕੀਤਾ ਕਿ ਪਿਛਲੇ 20 ਸਾਲਾਂ ਤੋਂ ਇਸ ਤਪੋਵਨ ਅੰਦਰ 1000 ਤੋਂ ਵਧ ਲੋਕਾਂ ਨਾਲ ਮੈਂ ਪੂਰੇ ਪਿਆਰ, ਸਾਂਝ ਤੇ ਇਕਮਿਕਤਾ ਨਾਲ ਰਹਿ ਸਕਾਂ। ਨਫਰਤ ਦੇ ਵਪਾਰੀਆਂ ਨੂੰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਇਕ ਵੀ ਸਿੱਖ ਨਹੀਂ, ਇਕ ਵੀ ਪੰਜਾਬੀ ਨਹੀਂ, ਤਕਰੀਬਨ ਸਾਰੇ ਮਰਾਠੀ ਹਨ ਤੇ ਜਾਤ ਭਾਵੇਂ ਕੋਈ ਵੀ ਹੋਵੇ, ਕੋਹੜ ਦੇ ਮਰੀਜ਼ ਹੋਣ ਕਰਕੇ ਉਨ੍ਹਾਂ ਨੂੰ ਤਿਆਗ ਦਿਤਾ ਗਿਆ ਹੈ, ਛਡ ਦਿਤਾ ਗਿਆ ਹੈ, ਠੁਕਰਾ ਦਿਤਾ ਗਿਆ ਹੈ, ਦੁਤਕਾਰਿਆ ਗਿਆ ਹੈ। ਸਵਾਲ ਪੈਦਾ ਹੀ ਨਹੀਂ ਹੁੰਦਾ ਕਿ ਸਿੱਖੀ ਨੂੰ ਬ੍ਰਾਹਮਣਵਾਦ ਖਾ ਜਾਏ, ਹੜਪ ਲਵੇ ਯਾ ਕਮਯੂਨਿਸਟਾਂ ਦੇ ਅਸਰ ਹੇਠ ਆ ਜਾਏ। ਅਸਾਂ ਆਪ ਖਾਲਸੇ ਦੇ ਸੁਨਹਿਰੀ ਅਸੂਲਾਂ ਨੂੰ ਛਡਿਆ ਹੈ ਤੇ ਇਸ ਕਾਰਨ ਮਖੌਲ ਬਣ ਕੇ ਰਹਿ ਗਏ ਹਾਂ।

ਪਹਿਲਾਂ ਵੀ ਮੈਂ ਇਕ ਦਲਿਤ ਮੈਗਜ਼ੀਨ ਵਿਚ ਲਿਖਿਆ ਸੀ ਕਿ ਜਿਥੇ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਸਿੱਖ ਖਾਲਸੇ ਦੇ ਮਹਾਨ ਮਾਰਗ ਤੋਂ ਭਟਕ ਗਏ ਹਨ, ਸੁਆਰਥੀ

ਤੇ ਪਦਾਰਥੀ ਦਲਦਲ ਵਿਚ ਖੁਭ ਗਏ ਹਨ, ਉਥੇ, ਨਫਰਤ ਦੇ ਵਪਾਰੀਆਂ ਦੀ ਇਸ ਗੱਲ ਨਾਲ ਪੂਰੀ ਤਰ੍ਹਾਂ ਅਸਹਿਮਤ ਹਾਂ ਕਿ ਸਾਡੀ ਗਿਰਾਵਟ ਦਾ ਦੋਸ਼ ਦੂਜਿਆਂ ਤੇ ਹੈ। ਬਹੁਤੀ ਭੁਲ ਸਾਡੀ ਹੈ ਤੇ ਦੂਜੇ ਜ਼ਰੂਰ ਇਸ ਦਾ ਲਾਭ ਉਠਾ ਰਹੇ ਹਨ, ਤੇ ਕਿਉਂ ਨਾ ਉਠਾਣ, ਜੇ ਮੌਕਾ ਮਿਲੇ ਤਾਂ ਅਸੀਂ ਵੀ ਉਠਾਵਾਂਗੇ। ਮੈਂ ਬੇਝਿਜਕ ਹੋ ਕੇ ਪੁਛਣਾ ਚਾਹੁੰਦਾ ਹਾਂ—

(i) ਕੋਈ ਦਸੇ ਮੈਨੂੰ ਕਿ ਜਿਹੜੇ ਦਲਿਤ, ਰਿਜ਼ਰਵੇਸ਼ਨਾਂ, ਤੇ ਸੰਵਿਧਾਨ ਤੋਂ ਪ੍ਰਾਪਤ ਦੂਜੀਆਂ ਸਹੂਲਤਾਂ ਕਰਕੇ ਨੀਵੇਂ status ਤੋਂ ਉਪਰ ਉਠ ਗਏ ਹਨ, ਉਹ ਕਿਉਂ ਆਪਣੇ ਦਲਿਤ ਭਰਾਵਾਂ ਦੀ ਮਦਦ ਨਹੀਂ ਕਰਦੇ ਤੇ ਅਖੌਤੀ ਉਚੀ ਜਾਤ ਵਾਲਿਆਂ ਦਾ ਸਾਥ ਦੇਂਦੇ ਹਨ।

(ii) ਇਕ ਵਾਰ ਜੋ ਦਲਿਤ ਉਚੀ ਕੁਰਸੀ ਦੇ ਡੰਡੇ ਨੂੰ ਹਥ ਪਾ ਲੈਂਦਾ ਹੈ ਉਸਦਾ ਵਤੀਰਾ ਉਸੇ ਤਰ੍ਹਾਂ ਦਾ ਹੋ ਜਾਂਦਾ ਹੈ ਜਿਵੇਂ ਉਚੀ ਜਾਤ ਦੇ ਲੁਟਣ ਵਾਲਿਆਂ ਦਾ ਆਮ ਹੁੰਦਾ ਹੈ, ਤੇ ਤਾਕਤਵਾਰ ਦਲਿਤ ਵੀ ਉਨ੍ਹਾਂ ਨਾਲ ਰਲ ਕੇ ਲੁਟ ਵਿਚ ਸ਼ਾਮਲ ਹੋ ਜਾਂਦਾ ਹੈ, ਐਸਾ ਕਿਉਂ ?

(iii) ਕਲ੍ਹ ਜੋ ਗਰੀਬ ਸਨ, ਮੌਕਾ ਮਿਲਦਿਆਂ ਹੀ ਧਨ ਜਮ੍ਹਾਂ ਕਰਨ—ਭਾਵੇਂ ਕਿਸੇ ਤਰੀਕੇ ਨਾਲ ਹੋਵੇ—ਵਿਚ ਜੁਟ ਜਾਂਦੇ ਹਨ ਤੇ ਆਪਣੇ ਗਰੀਬ ਭਰਾਵਾਂ ਨੂੰ ਲੁਟਦੇ ਹਨ ਭਾਵੇਂ ਨਾਹਰੇਬਾਜ਼ੀ ਵਿਚ ਅੰਬੇਦਕਰ ਦੇ ਸਚੇ ਅਨੁਆਈਆਂ ਨੂੰ ਵੀ ਮਾਤ ਦੇਂਦੇ ਹੋਣ। ਐਸਾ ਕਿਉਂ ?

(iv) ਦਲਿਤਾਂ ਵਿਚ ਹੀ ਜੋ ਜ਼ਿਆਦਾ ਲਤਾੜਿਆ ਵਰਗ ਹੈ, ਉਹ ਹਮੇਸ਼ਾਂ ਇਹ ਸ਼ਿਕਾਇਤ ਕਰਦੇ ਹਨ ਕਿ ਸਾਡੇ ਦਲਿਤ ਭਰਾ ਹੀ ਸਾਨੂੰ ਲੁਟ ਰਹੇ ਹਨ। ਐਸਾ ਕਿਉਂ ?

(v) ਦਲਿਤ ਤੇ ਗੈਰ-ਦਲਿਤ, ਅਸੀਂ ਸਾਰੇ ਆਪਣੇ ਅੰਦਰ ਦੀ ਖੋਜ ਕਰਕੇ ਆਪਣੀਆਂ ਕਮਜ਼ੋਰੀਆਂ, ਸਮਾਜ ਪ੍ਰਤੀ ਆਪਣਾ ਵਤੀਰਾ, ਨੈਤਿਕਤਾ ਦੀਆਂ ਗੱਲਾਂ ਤੇ ਕੰਮ ਅਨੈਤਿਕ, ਇਹ ਸਾਰਾ ਕੁਝ ਕਿਉਂ ਨਹੀਂ ਠੀਕ ਕਰਦੇ ?

ਇਹ ਅਖੌਤੀ ਜਾਤੀਵਾਦ ਦੀ ਲੜਾਈ, ਜੋ ਦਲਿਤ ਸਿੱਖ ਵੀ ਉਭਾਰ ਰਹੇ ਹਨ, ਇਸ ਦਾ ਪ੍ਰਤੀਕ ਹੈ ਕਿ ਅਸੀਂ ਖਾਲਸਾ ਅਸੂਲਾਂ ਨੂੰ ਤਿਲਾਂਜਲੀ ਦੇ ਬੈਠੇ ਹਾਂ। ਸਾਡੇ ਧਾਰਮਿਕ ਤੇ ਰਾਜਨੀਤਕ ਆਗੂਆਂ ਨੂੰ ਸਾਡੀ ਗਿਰਾਵਟ ਦਾ ਕਾਰਨ ਪਤਾ ਹੋਣਾ ਚਾਹੀਦਾ ਹੈ, ਇਸ ਵਿਚ ਕੋਈ ਸ਼ਕ ਨਹੀਂ ਕਿ ਉਨ੍ਹਾਂ ਦਾ ਵਰਤਾਰਾ ਬਹੁਤ ਭੈੜਾ ਰਿਹਾ ਹੈ ਪਰ ਦਲਿਤਾਂ ਵਲੋਂ ਉਚੀ ਜਾਤ ਵਾਲਿਆਂ ਨੂੰ ਕੇਵਲ ਉਨ੍ਹਾਂ ਦੀ ਉਚੀ ਜਾਤ ਕਰਕੇ ਦੋਸ਼ੀ ਕਰਾਰ ਦੇਣਾ ਵਾਜਿਬ ਨਹੀਂ। ਉਨ੍ਹਾਂ ਦਾ ਦੋਸ਼ ਉਨ੍ਹਾਂ ਦਾ ਸਿੱਖੀ ਰਹਿਤ ਜੀਵਨ ਹੈ।

ਮੈਂ ਕਈ ਵਾਰ ਕਿਹਾ ਹੈ ਕਿ ਇੰਦਰਾ ਗਾਂਧੀ ਦੀ ਕਦੇ ਹਿੰਮਤ ਨਾ ਪੈਂਦੀ ਦਰਬਾਰ ਸਾਹਿਬ ਤੇ ਹਮਲਾ ਕਰਨ ਦੀ ਜੇ ਉਸ ਨੂੰ ਸਾਡੇ ਖੋਖਲੇਪਨ ਦਾ ਪਤਾ ਨਾ ਹੁੰਦਾ, ਪਰ ਸਿੱਖ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਬਾਰੇ ਕੀ ਕਹੀਏ ਜਿਸ ਅਖਬਾਰਾਂ ਰਾਹੀਂ ਖੁਲ੍ਹੇ-ਆਮ ਕਿਹਾ, ਮੈਂ ਇੰਦਰਾ ਗਾਂਧੀ ਦਾ ਝਾੜੂ-ਬਰਦਾਰ ਹਾਂ। ਕਦੇ ਮੈਨੂੰ ਉਨ੍ਹਾਂ ਦੀ ਜਾਤ ਬਾਰੇ



ਸ. ਭਗਵੰਤ ਸਿੰਘ ਦਲਾਵਰੀ, ਤਪੋਵਨ 'ਚ ਆਸ਼ਰਮ ਦੇ ਬੱਚਿਆ ਨਾਲ।

ਖਿਆਲ ਨਹੀਂ ਸੀ ਆਉਣਾ, ਪਰ ਕਿਸੇ ਦਸਿਆ ਕਿ ਉਹ ਸਿੱਖਾਂ ਦੀ ਦਲਿਤ ਸ਼੍ਰੇਣੀ ਚੋਂ ਸਨ, ਇਸ ਦਲਿਤ ਨੇ ਇਤਨਾ ਭੈੜਾ ਕੰਮ ਕਿਉਂ ਕੀਤਾ ? ਕਿਉਂਕਿ ਰਾਸ਼ਟਰਪਤੀ ਦੀ ਕੁਰਸੀ ਦੀ ਚਮਕ ਉਨ੍ਹਾਂ ਨੂੰ ਸਿੱਖੀ ਕਿਰਦਾਰ ਤੋਂ ਵਧ ਪਿਆਰੀ ਜਾਪੀ। ਸੋ ਸਪਸ਼ਟ ਹੈ, ਸਾਡੀ ਗਿਰਾਵਟ ਦਾ ਕਾਰਨ ਖਾਲਸਾ ਅਸੂਲਾਂ ਤੇ ਨਾ ਚਲਣਾ ਹੈ, ਇਹ ਸਿਰਫ ਉਚੀ ਜਾਤ ਤਕ ਸੀਮਤ ਨਹੀਂ। ਅਖੌਤੀ ਨੀਚ ਜਾਤ ਵਾਲਿਆਂ ਨੂੰ ਸੰਵਿਧਾਨ ਤੋਂ ਸਾਰੀਆਂ ਗਾਰੰਟੀਆਂ ਪ੍ਰਾਪਤ ਹਨ, ਉਨ੍ਹਾਂ ਨੂੰ ਜ਼ਰੂਰ ਆਪਣੇ ਹਕਾਂ ਦੀ ਰਾਖੀ ਲਈ ਸੰਘਰਸ਼ ਕਰਨਾ ਚਾਹੀਦਾ ਹੈ, ਲੋੜ ਪਵੇ ਤਾਂ ਇਸ ਲਈ ਬਲੀਦਾਨ ਵੀ ਦੇਣ, ਪਰ ਨਾਲ ਹੀ ਸਿੱਖੀ ਅਸੂਲਾਂ ਤੇ ਪਹਿਰਾ ਦੇਣ ਦੀ ਚੌਕਸੀ ਵੀ ਵਰਤਣੀ ਚਾਹੀਦੀ ਹੈ। ਮੈਂ ਹਮੇਸ਼ਾਂ ਪੁਛਦਾ ਰਹਿੰਦਾ ਹਾਂ ਤੇ ਫਿਰ ਪੁੱਛਦਾ ਹਾਂ—ਸਿੱਖੀ ਅਸੂਲਾਂ ਤੇ ਕਿਉਂ ਨਹੀਂ ਚਲਦੇ, ਹੈ ਕੋਈ ਰੁਕਾਵਟ ਇਸ ਵਿਚ ? ਮੈਂ ਦਲਿਤ ਤੇ ਗੈਰ-ਦਲਿਤ, ਦੋਹਾਂ ਨੂੰ ਪੁਛਦਾ ਹਾਂ—ਕੀ ਰੁਕਾਵਟ ਹੈ,

- ☆ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦੀ ਯਾਦ ਕਰਨ ਵਿਚ।
- ☆ ਦਸਵੰਧ ਕਢਣ ਵਿਚ।
- ☆ ਜਾਤ-ਪਾਤ ਧਰਮ ਦੇ ਕਿਸੇ ਵਿਤਕਰੇ ਬਗੈਰ ਪਿਆਰ ਕਰਨ ਵਿਚ।
- ☆ ਰਿਸ਼ਵਤ ਨਾ ਲੈਣ ਵਿਚ, ਘੂਸਖੋਰੀ ਤੇ ਹੇਰਾ-ਫੇਰੀ ਨਾ ਕਰਨ ਵਿਚ।
- ☆ ਸ਼ਰਾਬ ਤੋਂ ਪਰਹੇਜ਼ ਕਰਨ ਵਿਚ, ਔਰਤਾਂ ਤੇ ਲੜਕੀਆਂ ਨਾਲ ਬੁਰਾ ਸਲੂਕ ਨਾ ਕਰਨ ਵਿਚ।
- ☆ ਰਾਜਨੀਤਕ ਚਲਾਕੀਆਂ ਨਾ ਕਰਨ ਵਿਚ, ਹੋਰ ਦਾਜ ਲਈ ਨੂੰਹਾਂ ਨਾ ਸਾੜਨ ਵਿਚ, ਸੁਆਰਥੀਪੁਨੇ ਤੇ ਨਜਾਇਜ ਲਾਭ ਤੋਂ ਪਰ੍ਹੇ ਰਹਿਣ ਵਿਚ।
- ☆ ਅੰਦਰਲੀ ਸੁਚਤਾ ਤੇ ਈਮਾਨਦਾਰੀ ਧਾਰਨ ਕਰਨ ਵਿਚ, ਤੇ ਕਰਮਕਾਂਡੀ ਭਗਤੀ ਤਿਆਗਣ ਵਿਚ।
- ☆ ਬ੍ਰਾਹਮਣੀ ਤਰੀਕਿਆਂ ਨੂੰ ਤਿਆਗਣ ਤੇ ਭਰਮਾਂ-ਵਹਿਮਾਂ ਤੋਂ ਛੁਟਕਾਰਾ ਪਾਣ ਵਿਚ।
- ☆ ਬਜ਼ੁਰਗ ਮਾਤਾ-ਪਿਤਾ ਨੂੰ ਪਿਆਰ ਕਰਨ ਵਿਚ।

ਮੈਂ ਕੋਸ਼ਿਸ਼ ਕੀਤੀ ਹੈ ਵਿਸਥਾਰ ਨਾਲ ਉਨ੍ਹਾਂ ਕਾਰਨਾਂ ਨੂੰ ਖੋਜਣ ਦੀ ਜਿਨ੍ਹਾਂ ਕਾਰਨ ਅਸੀਂ ਰਾਹ ਭੁਲ ਗਏ ਹਾਂ। ਹੁਣ ਮੈਂ ਖਾਲਸੇ ਦੇ ਸਿਰਜਨਹਾਰ ਪ੍ਰਤੀ ਸ਼ੁਕਰਾਨੇ ਵਜੋਂ-ਜਿਸ ਮੈਨੂੰ ਪੈਰਿਸ ਤੋਂ CMC, Vellore ਪੁਚਾਇਆ ਕੋਹੜ ਦੇ ਮਰੀਜ਼ਾਂ ਦੀ ਦੇਖਭਾਲ ਦੀ ਟ੍ਰੇਨਿੰਗ ਲਈ, ਤਾਂ ਜੋ ਖਾਲਸਾਈ ਪਿਆਰ ਨੂੰ ਸਾਰੀ ਮਨੁਖਤਾ ਨਾਲ ਵੰਡ ਸਕਾਂ—ਤਪੋਵਨ ਵਿਚ ਆਪਣੇ 20 ਸਾਲ ਪੂਰੇ ਹੋਣ ਦੀ ਖੁਸ਼ੀ ਮਨਾਣ ਲਗਾ ਹਾਂ। ਮੇਰੇ ਗੁਰੂ, ਗੁਰੂ ਗ੍ਰੰਥ ਸਾਹਿਬ ਨੇ ਮੇਰੇ ਮਨ ਵਿਚ ਇਹ ਖਿਆਲ ਪਾਇਆ ਕਿ ਪ੍ਰਭੂ ਦਾ ਪਿਆਰ ਮਨੁਖਤਾ ਦੀ ਸੇਵਾ ਵਿਚ ਤਬਦੀਲ ਹੋਣਾ ਚਾਹੀਦਾ ਹੈ, ਖਾਲਸੇ ਲਈ ਇਹ ਹੁਕਮ ਹੈ; ਸੋ ਮੈਨੂੰ ਇਥੇ ਭੇਜਿਆ। ਇਨ੍ਹਾਂ 20 ਸਾਲਾਂ ਅੰਦਰ, ਕੋਹੜ ਦੇ ਰੋਗੀਆਂ ਵਿਚੋਂ ਅਖੌਤੀ ਦਲਿਤਾਂ ਕੋਲੋਂ ਮੈਂ ਜੋ ਕੁਝ ਸਿਖਿਆ ਉਹ ਦਸਣਾ ਚਾਹੁੰਦਾ ਹਾਂ :

1. ਇਨ੍ਹਾਂ ਦੁਖੀਆਂ ਨੂੰ lepers ਕਹਿਣਾ, ਪਰਿਵਾਰ ਤੋਂ ਅਲਗ ਕਰ ਦੇਣਾ ਤੇ

ਇਨ੍ਹਾਂ ਨਾਲ ਨਫਰਤ ਕਰਨੀ, ਇਹ ਗੈਰ-ਮਾਨਵੀ ਤੇ ਗਲਤ ਹੈ ।

2. ਗੁਰੂ ਨਾਨਕ ਦੇਵ ਜੀ, ਗੁਰੂ ਅਰਜਨ ਦੇਵ ਜੀ, ਕੁਸ਼ਟ ਰੋਗੀਆਂ ਨੂੰ ਪਿਆਰ ਕਰਦੇ ਸਨ, ਉਨ੍ਹਾਂ ਦੀ ਸੇਵਾ-ਸੰਭਾਲ ਕੀਤੀ, ਇਹ ਜਾਣ ਕੇ, ਇਨ੍ਹਾਂ ਰੋਗੀਆਂ ਲਈ ਮੇਰੇ ਮਨ ਵਿਚ ਪਿਆਰ ਹੋਰ ਵਧਿਆ, ਨਤੀਜੇ ਵਜੋਂ ਮੈਨੂੰ ਇਨ੍ਹਾਂ ਕੋਲੋਂ ਬਾਕਮਾਲ, ਅਥਾਹ ਪਿਆਰ ਮਿਲਿਆ।

3. ਕੁਸ਼ਟ ਰੋਗੀਆਂ ਨਾਲੋਂ ਕਿਤੇ ਜ਼ਿਆਦਾ, ਮੈਂ ਬੀਮਾਰ ਸਾਂ ਆਪਣੇ ਹੰਕਾਰ ਦੇ ਕੋਹੜ ਨਾਲ, ਸੋ ਇਨ੍ਹਾਂ ਦੇ ਚਰਨਾਂ ਵਿਚ ਰਹਿ ਕੇ ਮੈਂ ਗੁਰੂ ਦੀ ਸਿਖਿਆ *"ਹੋਹੁ ਸਭਨਾ ਕੀ ਰੇਣੁਕਾ" (ਪੰਨਾ ੧੧੦੨)* ਤੇ ਅਮਲ ਕਰ ਸਕਿਆ ।

4. ਇਨ੍ਹਾਂ ਰੋਗੀਆਂ ਦਾ ਪਿਆਰ ਤੇ ਨਿਕੇ ਜਿਹੇ ਕੰਮ ਲਈ ਉਨ੍ਹਾਂ ਅੰਦਰ ਉਪਜੀ ਧੰਨਵਾਦ ਦੀ ਭਾਵਨਾ, ਸਮਾਜ ਦੇ ਸੁਆਰਥੀ ਲੋਕਾਂ ਲਈ ਕੀਤੇ ਮਹਾਨ ਕਾਰਜਾਂ ਨਾਲੋਂ ਕਿਤੇ ਵਧ ਮਨ ਨੂੰ ਟੁੰਬਦੀ ਹੈ ਤੇ ਕਿਤੇ ਵਧ ਸੁਖਦਾਈ ਹੈ ।

5. ਰੋਗੀਆਂ ਕੋਲ ਪੈਸਾ ਨਹੀਂ, ਪਰ ਪਿਆਰ ਦੀ ਕੋਈ ਘਾਟ ਨਹੀਂ । ਮੈਨੂੰ ਇਥੇ ਆਇਆਂ ਅਜੇ ਸਾਲ ਕੁ ਹੀ ਹੋਇਆ ਸੀ ਕਿ ਮੈਂ ਬੀਮਾਰ ਪੈ ਗਿਆ । ਇਥੋਂ ਦੇ ਇਕ Hostel, ਤੁਕਾਰਾਮ ਨਿਵਾਸ (ਜਿਸ ਵਿਚ ਮੌਤ ਦੀ ਉਡੀਕ ਕਰ ਰਹੇ ਬੁਢੇ ਲੋਕ ਰਹਿੰਦੇ ਹਨ) ਦੇ ਪਿਆਰਿਆਂ ਨੇ ਸਾਰੀ ਰਾਤ ਜਾਗ ਕੇ ਮੇਰੀ ਤੰਦਰੁਸਤੀ ਲਈ ਭਜਨ-ਬੰਦਗੀ ਕੀਤੀ ਤੇ ਸਵੇਰੇ, ਗੁਰੂ ਗ੍ਰੰਥ ਸਾਹਿਬ ਅਗੇ ਭੇਂਟ ਕਰਨ ਲਈ 11 ਰੁਪਏ (ਪ੍ਰਸ਼ਾਦਿ ਖਾਤਿਰ) ਲੈ ਕੇ ਆਏ, ਇਹ ਵਡੀ ਰਕਮ ਉਨ੍ਹਾਂ ਕੁਝ-ਕੁਝ ਪੈਸੇ ਪਾ ਕੇ ਜਮ੍ਹਾਂ ਕੀਤੀ ਸੀ ।

6. ਇਤਨੇ ਬੁਰੇ ਹਾਲਾਤਾਂ ਅੰਦਰ ਵੀ ਕੋਈ ਹਸਦਾ ਰਹਿ ਸਕਦਾ ਹੈ, ਇਹ ਇਥੇ ਪਤੀ ਦੁਆਰਾ ਛਡੀਆਂ ਔਰਤਾਂ, ਘਰੋਂ ਦੁਤਕਾਰੀਆਂ ਵਹੁਟੀਆਂ, ਧਕੇ ਮਾਰ ਕੇ ਕਢ ਦਿਤੇ ਬਜ਼ੁਰਗ ਲੋਕਾਂ ਦੀਆਂ ਮੁਸਕਾਨਾਂ ਚੋਂ ਮੈਂ ਰੋਜ਼ ਵੇਖਦਾ ਹਾਂ । ਬਾਹਰਲੀ ਦੁਨੀਆਂ ਵਿਚ ਇਹ ਖੁਸ਼ੀ ਏਅਰ ਕੰਡੀਸ਼ਨਡ ਕਮਰਿਆਂ ਵਿਚ ਵੀ ਨਹੀਂ ਦਿਸਦੀ ।

7. ਰੋਗੀਆਂ ਨੂੰ ਦਵਾਈਆਂ ਤੇ ਇਲਾਜ ਤੋਂ ਕਿਤੇ ਜ਼ਿਆਦਾ ਸਾਡੇ ਪਿਆਰ ਦੀ ਲੋੜ ਹੈ । ਆਪਣੇ ਗੁਰੂ ਦੇ ਪਿਆਰ ਅੰਦਰ ਇਕ ਸਿੱਖ 20 ਸਾਲਾਂ ਤੋਂ ਉਨ੍ਹਾਂ ਨਾਲ ਰਹਿ ਰਿਹਾ ਹੈ, ਇਹ ਉਨ੍ਹਾਂ ਲਈ ਬਹੁਤ ਵਡੀ ਗੱਲ ਹੈ ਤੇ ਉਹ ਹੁਣ ਮੈਨੂੰ ਆਪਣੇ ਵਰਗਾ ਹੀ ਤੇ ਆਪਣਿਆਂ ਵਿਚੋਂ ਹੀ ਮੰਨਦੇ ਹਨ—ਭਾਵੇਂ ਮੇਰਾ ਧਰਮ ਵਖਰਾ, ਜਾਤ ਵਖਰੀ, ਬੋਲੀ ਵਖਰੀ, ਸੂਬਾ ਵਖਰਾ। ਉਨ੍ਹਾਂ ਮੈਨੂੰ ਜੋ ਸਿਖਾਇਆ ਉਸ ਨਾਲ ਮੇਰਾ ਸਿਦਕ—ਦੁਨੀਆਂ ਵਿਚੋਂ ਇਕੋ ਧਰਮ ਹੈ ਪਿਆਰ ਦਾ ਤੇ ਇਕੋ ਜਾਤ ਹੈ ਮਾਨਵਤਾ ਦੀ—ਹੋਰ ਦ੍ਰਿੜ ਹੋਇਆ ਹੈ ।

8. ਉਨ੍ਹਾਂ ਆਪਣੀ ਹਾਲਤ ਨੂੰ ਧੀਰਜ ਨਾਲ, ਸਹਿਜ ਨਾਲ ਮੰਨ ਲਿਆ ਹੈ ਬਗੈਰ ਸਮਾਜ ਪ੍ਰਤੀ ਕਿਸੇ ਹਿਰਖ ਤੇ ਨਿੰਦਾ ਦੇ। ਅਣਸੁਖਾਵੇਂ ਹਾਲਾਤਾਂ ਅੰਦਰ ਵੀ ਉਹ ਇਕ-ਦੂਜੇ ਨਾਲ ਆਪਣਾ ਪਿਆਰ ਸਾਂਝਾ ਕਰਦੇ ਹਨ, ਛੋਟੇ ਜਿਹੇ ਕੰਮ ਲਈ ਵੀ ਧੰਨਵਾਦੀ ਹੁੰਦੇ ਹਨ ਤੇ ਕਦੇ-ਕਦੇ ਤਾਂ ਗਿਆਨ ਦੇ ਐਸੇ ਮੋਤੀ ਬੋਲ ਜਾਂਦੇ ਹਨ ਕਿ ਸੁਣਨ ਵਾਲਾ ਹੈਰਾਨ ਰਹਿ ਜਾਂਦਾ ਹੈ ।

9. ਗੁਰੂ ਸਾਹਿਬ ਨੇ ਕਿਹਾ ਸੀ—ਭਾਈ ਜਾਤ ਦਾ ਗਰਬ ਨਾ ਕਰੋ, ਮੈਂ ਵੇਖਦਾ ਹਾਂ ਕਿ ਸਰੀਰ ਦੀ ਇਸ ਹਾਲਤ ਵਿਚ ਵੀ ਉਹ ਕਾਟੇਜ ਇੰਡਸਟਰੀ ਰਾਹੀਂ ਐਸੇ ਸੁਹਣੇ-ਸੁਹਣੇ ਕੰਮ ਕਰਦੇ ਹਨ ਜੋ ਮੈਂ ਵੀ ਨਹੀਂ ਕਰ ਸਕਦਾ।

ਸਭ ਤੋਂ ਵਧ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਸਾਡੇ ਸੰਸਥਾਪਕ ਡਾ. ਸ਼ਿਵਾਜੀ ਰਾਓ ਪਟਵਰਧਨ ਦੀ ਦੂਰਅੰਦੇਸ਼ੀ ਹੁਣ ਫਲ-ਫੁਲ ਰਹੀ ਹੈ। 1950 ਵਿਚ ਤਪੋਵਨ ਦੀ ਸਥਾਪਨਾ ਵੇਲੇ ਹੀ ਉਨ੍ਹਾਂ ਇਹ ਫੈਸਲਾ ਕੀਤਾ ਸੀ ਕਿ ਰੋਗੀਆਂ ਲਈ ਰੋਟੀ-ਪਾਣੀ, ਰਹਿਣ ਦੀ ਥਾਂ, ਤੇ ਇਲਾਜ ਦੇ ਪ੍ਰਬੰਧ ਨਾਲ, ਉਨ੍ਹਾਂ ਨੂੰ ਕੰਮ ਕਰਨਾ ਵੀ ਸਿਖਾਇਆ ਜਾਏਗਾ ਤਾਂ ਜੋ ਆਪਣੀ ਰੋਜ਼ੀ-ਰੋਟੀ ਕਮਾ ਕੇ ਉਹ ਆਪਣੇ ਪੈਰਾਂ ਤੇ ਖੜੇ ਹੋ ਸਕਣ। ਇਸ ਸੁੰਦਰ ਸੋਚ ਦੇ ਨਤੀਜੇ ਵੇਖ ਕੇ ਮੈਂ ਹੈਰਾਨ ਹਾਂ। ਤਪੋਵਨ ਦੇ ਸਾਡੇ ਕਈ ਬਚੇ ਠੀਕ ਹੋ ਕੇ, ਪੁਲਿਸ ਤੇ ਫੌਜ ਵਿਚ ਭਰਤੀ ਹੋ ਕੇ ਨਾ ਕੇਵਲ ਆਪਣੇ ਪੈਰਾਂ ਤੇ ਖਲੋ ਗਏ ਹਨ, ਵਰਨਾ ਨਾਲ ਹੀ ਮਾਨ-ਸਨਮਾਨ ਦਾ ਜੀਵਨ ਜੀ ਰਹੇ ਹਨ।

ਸਿੱਖੀ ਦੇ ਤਕਰੀਬਨ ਸਾਰੇ ਅਸੂਲਾਂ ਨੂੰ ਮੈਂ ਆਪਣੀ ਜ਼ਿੰਦਗੀ ਦੇ ਅਨੁਭਵਾਂ ਵਿਚ ਤਕਿਆ ਹੈ। ਜਦੋਂ ਮੈਂ ਇਥੇ ਆਇਆ, ਮੈਨੂੰ ਕੋਈ ਨਹੀਂ ਸੀ ਜਾਣਦਾ। ਮੇਰਾ ਇਕੋ ਖਿਆਲ ਸੀ ਕਿ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਬਣ ਕੇ ਰਹਿ ਸਕਾਂ ਤੇ ਪ੍ਰਭੂ ਦੀ ਬਖਸ਼ਿਸ਼, ਉਸਦਾ ਪਿਆਰ ਜੋ ਮੈਨੂੰ ਪ੍ਰਾਪਤ ਹੋਇਆ ਸੀ, ਇਨ੍ਹਾਂ ਰੋਗੀਆਂ ਨਾਲ ਸਾਂਝਾ ਕਰਾਂ। ਅਜ ਵੀ ਮੈਂ ਆਪਣੇ ਅਉਗਣਾਂ ਤੋਂ ਸ਼ਰਮਿੰਦਾ ਹਾਂ, ਪਰ ਖਾਲਸੇ ਦੀ 300ਵੀਂ ਵਰ੍ਹੇਗੰਢ ਬਾਰੇ ਸੋਚਦਾ ਹਾਂ ਤਾਂ ਮਾਣ ਹੁੰਦਾ ਹੈ ਕਿ ਮੇਰੇ ਜੀਵਨ ਕਾਲ ਵਿਚ ਤਪੋਵਨ ਰਹਿੰਦਿਆਂ ਇਹ ਆਈ ਹੈ, ਜਿਥੇ ਮੈਂ ਸਿੱਖੀ ਦੇ ਅਸੂਲ ਜੀਵੰਤ ਰੂਪ ਵਿਚ ਪ੍ਰਗਟ ਹੁੰਦੇ ਦੇਖੇ ਹਨ।

*(1) ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ (ਪਾ. ੧੦)* : ਮੈਂ ਨਾ ਕੇਵਲ ਸਾਰੀ ਮਨੁਖ ਜਾਤੀ ਨੂੰ ਇਕੋ ਜਾਤ ਦਾ ਸਮਝਦਾ ਹਾਂ, ਭਾਵੇਂ ਮੈਂ ਇਥੇ ਇਕਲਾ ਸਿੱਖ ਹਾਂ, ਇਹ ਲੋਕ ਵੀ ਮੈਨੂੰ ਆਪਣਾ ਹੀ ਸਮਝਦੇ ਹਨ।

*(2) ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ (ਪਾ. ੧੦)* : ਰੋਗੀਆਂ ਨੂੰ ਪਿਆਰ ਕਰਨ ਤੋਂ ਇਲਾਵਾ ਮੈਂ ਹੋਰ ਕੁਝ ਨਹੀਂ ਕਰਦਾ—ਅਧਾ ਕੁ ਘੰਟਾ ਉਨ੍ਹਾਂ ਦੇ ਜ਼ਖਮਾਂ ਤੇ ਪਟੀਆਂ ਕਰਦਾ ਹਾਂ, ਉਨ੍ਹਾਂ ਦੀਆਂ ਨਿਜੀ ਤੇ ਪਰਵਾਰਿਕ ਸਮਸਿਆਵਾਂ ਦਾ ਖਿਆਲ ਰਖਦਾ ਹਾਂ। ਜੋ ਵੀ ਕਰਦਾ ਹਾਂ, ਗੁਰੂ ਕਿਰਪਾ ਸਦਕਾ ਤੇ ਉਸ ਦੇ ਪਿਆਰ ਵਿਚ ਕਰਦਾ ਹਾਂ। ਪਤਾ ਨਹੀਂ ਮੈਨੂੰ ਇਹ ਪਿਆਰ ਪ੍ਰਭੂ ਲਾਇਕ ਬਣਾ ਸਕਦਾ ਹੈ ਯਾ ਨਹੀਂ ਪਰ ਇਸ ਪਿਆਰ ਨੇ ਮੈਨੂੰ ਬਹੁਤ ਠੰਢ ਪੁਚਾਈ ਹੈ।

*(3) ਆਪਸ ਤੇ ਊਪਰਿ ਸਭ ਜਾਣਹੁ (ਪੰਨਾ ੮੮੩)* : ਨਿਸ਼ਚਿਤ ਹੀ, ਇਹ ਮੈਂ ਅਜੇ ਤੀਕਰ ਨਹੀਂ ਕਰ ਸਕਿਆ। ਰੋਗੀਆਂ ਨਾਲ ਉਨ੍ਹਾਂ ਵਾਂਗ ਹੋ ਕੇ ਰਿਹਾ ਮੈਨੂੰ ਇਹ ਅਹਿਸਾਸ ਕਰਾਂਦਾ ਹੈ ਕਿ ਮੈਂ ਕਿਸੇ ਕੁਸ਼ਟ ਰੋਗੀ ਤੋਂ ਚੰਗਾ ਨਹੀਂ। ਗੁਰ ਕਿਰਪਾ ਮੈਨੂੰ ਪ੍ਰਭੂ ਦੀ ਹਜ਼ੂਰੀ ਦਾ ਅਹਿਸਾਸ ਦੇਂਦੀ ਹੈ।

*(4) ਕਬਹੂ ਨ ਹੋਵਹੁ ਦ੍ਰਿਸਟਿ ਅਗੋਚਰ (ਪੰਨਾ ੮੨੬)* : ਕੁਸ਼ਟ ਰੋਗੀਆਂ ਦੀਆਂ ਪਟੀਆਂ ਕਰਨ ਵੇਲੇ, ਕਦੇ ਮੈਂ ਵਾਹਿਗੁਰੂ-ਵਾਹਿਗੁਰੂ ਤੇ ਕਦੇ ਮੂਲ-ਮੰਤਰ ਦਾ ਪਾਠ ਕਰਦਾ

ਹਾਂ ਤੇ ਨਾਲ ਹੀ ਪ੍ਰਭੂ ਦਾ ਧੰਨਵਾਦ ਕਰਦਾ ਹਾਂ ਕਿ ਉਸ ਨੇ ਇਹ ਸੁਭਾਗਾ ਅਉਸਰ ਬਖਸ਼ਿਆ ਮੈਨੂੰ ਸੇਵਾ ਤੇ ਸਿਮਰਨ ਵਿਚ ਲੀਨ ਰਹਿਣ ਦਾ।

*(5) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ (ਪੰਨਾ ੧੦੯੬)* : ਮੈਂ 1988 ਵਿਚ Sikh Review (ਕਲਕੱਤਾ) ਦੇ ਅਪ੍ਰੈਲ ਅੰਕ ਵਿਚ ਲਿਖਿਆ ਸੀ ਕਿ ਇਹ ਤਪੋਵਨ ਮੇਰਾ "ਖਾਲਿਸਤਾਨ" ਹੈ ਤੇ ਅਜ ਮੈਨੂੰ ਖਾਲਸੇ ਦੀ 300ਵੀਂ ਵਰ੍ਹੇਗੰਢ ਅੰਦਰ ਸਚਮੁਚ ਇਹ ਮਹਿਸੂਸ ਹੋ ਰਿਹਾ ਹੈ ਕਿ ਪ੍ਰਭੂ ਮੇਰੇ ਨਾਲ ਹੈ, ਮੈਂ ਉਸ ਦੀ ਹਜ਼ੂਰੀ ਵਿਚ ਹਾਂ ਕਿਉਂਕਿ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦੀ ਸਚਾਈ ਅਨੁਭਵ ਕਰ ਰਿਹਾ ਹਾਂ ਆਪਣੀ ਜ਼ਿੰਦਗੀ ਵਿਚ। ਪ੍ਰਭੂ ਜੇ ਤੂੰ ਮੇਰੇ ਨਾਲ ਹੈਂ ਤਾਂ ਮੈਨੂੰ ਕਾਹਦੀ ਲੋੜ ਹੋ ਸਕਦੀ ਹੈ। ਜਦੋਂ ਦਾ ਮੈਂ ਤੇਰਾ ਗੁਲਾਮ ਬਣਿਆ ਹਾਂ, ਤੂੰ ਆਪਣਾ ਸਭ ਕੁਝ ਮੈਨੂੰ ਸੌਂਪ ਦਿਤਾ ਹੈ। ਖੁਲ੍ਹਾ ਖਾਂਦਾ-ਖਰਚਦਾ ਹਾਂ, ਫਿਰ ਵੀ ਕਦੇ ਪੈਸੇ ਦੀ ਥੁੜ ਨਹੀਂ ਹੋਈ। ਸਾਰੀ ਦੁਨੀਆਂ ਮੇਰੀ ਸੇਵਾ ਕਰਦੀ ਹੈ, ਦੁਸ਼ਮਨ ਮਿਤ੍ਰ ਬਣ ਗਏ ਹਨ। ਆਪਣੇ ਗੁਰੂ ਤੇ ਪ੍ਰਭੂ ਨੂੰ ਮਿਲ ਕੇ ਅਨੰਦ ਹੋ ਗਿਆ ਹੈ, ਹੁਣ ਕੋਈ ਮੇਰਾ ਲੇਖਾ ਨਹੀਂ ਪੁਛ ਸਕਦਾ ਕਿਉਂਕਿ ਪ੍ਰਭੂ ਨੇ ਮੈਨੂੰ ਅਪਨਾ ਲਿਆ ਹੈ, ਮੇਰੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ ਤੇਰੀ ਗੁਲਾਮੀ ਕਰਕੇ।

ਇਥੇ ਮੈਂ ਮਰਾਠੀ ਲੋਕਾਂ ਨਾਲ ਰਹਿੰਦਾ ਹਾਂ, ਕਈ ਲੋਕ ਮਿਲਣ ਆਂਦੇ ਹਨ ਕੁਸ਼ਟ ਰੋਗ ਦੇ ਕੰਮ ਕਰਕੇ ਤੇ ਕਈ ਪ੍ਰਭੂ ਪਿਆਰ ਕਰਕੇ। ਨਤੀਜਾ ਇਹ ਹੋਇਆ ਹੈ ਕਿ ਹੁਣ ਕਈ ਸਰਬ-ਧਰਮ ਸੰਮੇਲਨਾਂ ਤੇ ਮੀਟਿੰਗਾਂ ਤੇ ਬੁਲਾਇਆ ਜਾਂਦਾ ਹਾਂ, ਮਰਾਠੀ ਲੋਕਾਂ ਦੇ ਘਰ ਉਨ੍ਹਾਂ ਦੇ ਬੁਲਾਵੇ ਤੇ ਜਾਂਦਾ ਹਾਂ, ਉਨ੍ਹਾਂ ਦੇ ਘਰਾਂ 'ਚ ਠਹਿਰਦਾ ਹਾਂ ਤੇ ਪ੍ਰਭੂ ਦੀਆਂ ਗੱਲਾਂ ਕਰਦਾ ਹਾਂ। ਕੁਸ਼ਟ ਰੋਗੀਆਂ ਦੀ ਮਿਹਰਬਾਨੀ ਸਦਕਾ ਹੁਣ ਮੈਂ leprosy worker ਜਾਣਿਆ ਜਾਂਦਾ ਹਾਂ, ਮੇਰੀ ਨੀਚਤਾ ਕਜੀ ਗਈ ਹੈ। ਗੁਰੂ ਅਰਜਨ ਦੇਵ ਜੀ ਦਾ ਸ਼ਬਦ ਮੈਨੂੰ ਅਨੁਭਵੀ ਖੇੜਾ ਬਖਸ਼ਦਾ ਹੈ।

ਬਸ ਮੇਰਾ ਇਕੋ ਕੰਮ ਹੈ, ਗੁਰੂ ਦੀ ਗੁਲਾਮੀ। ਹਾਲਾਂਕਿ ਗੁਰੂ-ਹੁਕਮਾਂ ਤੇ ਪੂਰਾ ਉਤਰਨ ਤੋਂ ਬਹੁਤ ਦੂਰ ਹਾਂ, ਗੁਰੂ ਦੀ ਗੁਲਾਮੀ ਕਰਨ ਦੀ ਚਾਹਤ ਨੇ ਹੀ ਗੁਰੂ ਦੀ ਖੁਸ਼ੀ ਬਖਸ਼ ਦਿਤੀ ਹੈ। ਸਾਰਾ ਤਪੋਵਨ ਮੇਰੀ ਸੇਵਾ ਕਰਕੇ ਖੁਸ਼ੀ ਮਹਿਸੂਸ ਕਰਦਾ ਹੈ। ਕਦੇ ਮੈਨੂੰ ਪੈਸੇ ਦੀ ਕਮੀ ਨਹੀਂ ਆਈ, ਜਦੋਂ ਸ਼੍ਰੋਮਣੀ ਕਮੇਟੀ ਨੇ 1995 ਦੇ ਭਗਤ ਪੂਰਨ ਸਿੰਘ ਅਵਾਰਡ ਵਜੋਂ ਮੈਨੂੰ ਇਕ ਲਖ ਰੁਪਿਆ ਦਿਤਾ ਤਾਂ ਮੇਰੇ ਸਾਥੀਆਂ ਨੇ ਰਲ ਕੇ "ਗੁਰੂ ਗ੍ਰੰਥ ਸਾਹਿਬ ਚੈਰੀਟੇਬਲ ਸੋਸਾਇਟੀ" ਬਣਾ ਲਈ, ਜਿਸ ਰਾਹੀਂ 3-4 ਸਾਲਾਂ ਅੰਦਰ ਹੀ ਤਕਰੀਬਨ 7 ਲਖ ਰੁਪਿਆ ਲੋੜਵੰਦਾਂ ਦੀ ਮਦਦ ਲਈ ਵੰਡਿਆ ਜਾ ਚੁਕਾ ਹੈ। ਇਹ ਵੀ ਸਚ ਹੈ ਕਿ ਮੇਰਾ ਕੋਈ ਵੈਰੀ ਨਹੀਂ ਤੇ ਸਾਰਿਆਂ ਨੂੰ ਮੈਂ ਆਪਣਾ ਮਿਤ੍ਰ ਬਣਾ ਲਿਆ ਹੈ। ਇਨ੍ਹਾਂ 20 ਸਾਲਾਂ ਅੰਦਰ ਕਦੇ ਮੈਂ ਪ੍ਰਭੂ ਤੋਂ ਕੁਝ ਮੰਗਿਆ ਨਹੀਂ, ਪਰ ਪ੍ਰਭੂ ਨੇ ਮੈਨੂੰ ਸਾਰਾ ਕੁਝ ਦਿਤਾ ਹੈ, ਕੁਝ ਦੇਣਾ ਬਾਕੀ ਨਹੀਂ। ਮੈਂ ਚਰਚਾਂ ਵਿਚ ਈਸਾਈਆਂ ਨੂੰ ਸੰਬੋਧਨ ਕਰਦਾ ਹਾਂ, ਮਦਰਾਸੀ, ਮਰਾਠੀ ਤੇ ਹੋਰ ਦੂਜੇ ਲੋਕਾਂ ਨਾਲ ਪਿਆਰ ਵੰਡਦਾ ਹਾਂ। ਇਕ ਈਸਾਈ ਨੌਜਵਾਨ ਮੇਰਾ ਪੁਤਰ ਬਣ ਗਿਆ ਹੈ, ਇਕ ਮਦਰਾਸੀ ਮੇਰੀ ਬੇਟੀ ਹੈ ਤੇ ਕਈ ਮਰਾਠੀ ਤੇ ਹੋਰ ਬਚੇ ਹਨ। ਅਨੁਭਵ ਕੀਤਾ ਹੈ ਕਿ ਮੇਰੀ ਜ਼ਿੰਦਗੀ ਹੇਠ ਲਿਖੇ ਭਜਨ—ਜੋ ਮੈਂ

ਲੂਲ੍ਹੇ, ਲੰਗੜੇ, ਬੁਢੇ, ਮੌਤ ਦੀ ਉਡੀਕ ਕਰ ਰਹੇ ਰੋਗੀਆਂ ਨਾਲ ਗਾਉਂਦਾ ਹਾਂ, ਦਾ ਪ੍ਰਤੀਕ ਬਣ ਗਈ ਹੈ :

*"ਪ੍ਰਭੂ ਪਿਆਰੇ ਸੇ ਜਿਸਕਾ ਸੰਬੰਧ ਹੈ ਉਸਕੋ ਹਰ ਦਮ ਆਨੰਦ ਹੀ ਆਨੰਦ ਹੈ।*
*ਝੂਠੀ ਮਮਤਾ ਸੇ ਕਰ ਕੇ ਕਿਨਾਰਾ, ਲੇ ਕੇ ਸਚੇ ਪ੍ਰਭੂ ਕਾ ਸਹਾਰਾ।*
*ਹੂਆ ਉਸਕੀ ਰਜ਼ਾ ਮੇਂ ਰਜ਼ਾਮੰਦ ਹੈ, ਉਸ ਕੋ ਹਰਦਮ ਆਨੰਦ ਹੀ ਆਨੰਦ ਹੈ।*
*ਦੀਨ ਦੁਖੀਉਂ ਕਾ ਦੁਖ ਜੋ ਮਿਟਾਏ, ਬਨ ਕੇ ਸੇਵਕ ਭਲਾ ਸਭ ਕਾ ਚਾਹੇ।*
*ਨਹੀਂ ਜਿਸਮੇਂ ਘਮੰਡ ਔਰ ਪਾਖੰਡ ਹੈ, ਉਸ ਕੋ ਹਰਦਮ ਆਨੰਦ ਹੀ ਆਨੰਦ ਹੈ।*
*ਨਿੰਦਾ ਚੁਗਲੀ ਨਾ ਜਿਸ ਕੋ ਸੁਹਾਏ, ਬੁਰੀ ਸੰਗਤ ਕੀ ਰੰਗਤ ਨਾ ਭਾਏ।*
*ਸਤਿਸੰਗ ਹੀ ਜਿਸ ਕੋ ਪਸੰਦ ਹੈ, ਉਸ ਕੋ ਹਰਦਮ ਆਨੰਦ ਹੀ ਆਨੰਦ ਹੈ।"*

ਖਾਲਸੇ ਦੇ 300ਵੇਂ ਵਰ੍ਹੇ ਅੰਦਰ, ਤਪੋਵਨ ਵਿਖੇ ਕੁਸ਼ਟ ਰੋਗੀਆਂ ਦੇ ਚਰਨਾਂ ਤੇ ਮੇਰਾ 20ਵਾਂ ਸਾਲ ਪੂਰਾ ਹੋਇਆ ਹੈ, ਕਈ ਤਰੀਕਿਆਂ ਨਾਲ ਮੈਂ ਇਸ ਦਾ ਜਸ਼ਨ ਮਨਾ ਰਿਹਾ ਹਾਂ। ਸਭ ਤੋਂ ਵਧ ਖੁਸ਼ੀ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਮੈਨੂੰ ਪ੍ਰੇਰ ਰਹੀ ਹੈ ਸਭ ਨਾਲ ਪਿਆਰ ਕਰਨ ਲਈ, ਕਿਸੇ ਨਾਲ ਵੀ ਨਫਰਤ ਨਾ ਕਰਨ ਲਈ, ਆਪਣੇ ਗੁਨਾਹਾਂ ਦੀ ਖੋਜ ਕਰਨ ਲਈ, ਦੂਜੇ ਦੇ ਨੁਖਸ ਨਾ ਵੇਖਣ ਲਈ, ਪਿਆਰ ਨਾਲ ਸਾਰਿਆਂ ਦੀ ਸੇਵਾ ਕਰਨ ਲਈ, ਕਿਸੇ ਦੀ ਨਿੰਦਾ ਨਾ ਕਰਨ ਲਈ, ਆਪਾ ਸੁਆਰਨ ਲਈ ਤੇ ਸਭ ਦਾ ਭਲਾ ਕਰਨ ਲਈ। ਮੈਂ ਧੰਨਵਾਦੀ ਹਾਂ ਇਨ੍ਹਾਂ ਕੁਸ਼ਟ ਰੋਗੀਆਂ ਦਾ ਜੋ ਅਸਲ ਵਡਿਆਈ ਦੇ ਹਕਦਾਰ ਹਨ, ਮੈਂ ਜੋ ਕੁਝ ਹਾਂ, ਇਨ੍ਹਾਂ ਦਾ ਬਣਾਇਆ ਹਾਂ। ਗੁਰੂ ਗੋਬਿੰਦ ਸਿੰਘ ਦੇ ਖਾਲਸੇ ਵਜੋਂ ਮੈਂ ਜੋ ਕੁਝ ਸਿਖਿਆ ਹੈ ਉਹ Assissi ਦੇ St. Francis (ਸੰਤ ਫਰਾਂਸਿਸ) ਦੀ ਇਸ ਪ੍ਰਾਰਥਨਾ ਅੰਦਰ ਬੜੇ ਸੁੰਦਰ ਤਰੀਕੇ ਨਾਲ ਦਰਜ ਹੈ :

*"ਪ੍ਰਭੂ ਮੈਨੂੰ ਆਪਣਾ ਸ਼ਾਂਤੀਦੂਤ ਬਣਾ ਦੇ।*
*ਜਿਥੇ ਵੀ ਨਫਰਤ ਹੋਵੇ ਮੈਂ ਪਿਆਰ ਬੀਜ ਦਿਆਂ*
*ਜਿਥੇ ਵੀ ਸੱਟ ਵਜੀ ਹੋਵੇ ਮੈਂ ਖਿਮਾ ਬੀਜ ਦਿਆਂ*
*ਜਿਥੇ ਵੀ ਉਦਾਸੀ ਹੋਵੇ ਮੈਂ ਖੇੜਾ ਬੀਜ ਦਿਆਂ*
*ਜਿਥੇ ਵੀ ਭਰਮ ਹੋਵੇ ਮੈਂ ਸਿਦਕ ਬੀਜ ਦਿਆਂ*
*ਜਿਥੇ ਵੀ ਹਨੇਰਾ ਹੋਵੇ ਮੈਂ ਦੀਵਾ ਜਗਾ ਦਿਆਂ*
*ਜਿਥੇ ਵੀ ਨਿਰਾਸ਼ਾ ਹੋਵੇ ਮੈਂ ਆਸ ਬੀਜ ਦਿਆਂ।*
*ਹੇ ਪ੍ਰਭੂ ! ਇਹ ਰਹਿਮਤ ਕਰ ਦੇ, ਸ਼ਿਕਾਇਤ ਨਾ ਕਰਾਂ ਕਿ—*
*ਲੋਕੀਂ ਮੈਨੂੰ ਨਹੀਂ ਸਮਝਦੇ ਮੈਂ ਲੋਕਾਂ ਨੂੰ ਸਮਝਾਂ*
*ਲੋਕੀਂ ਮੈਨੂੰ ਪਿਆਰ ਨਹੀਂ ਕਰਦੇ, ਮੈਂ ਸਾਰਿਆ ਨੂੰ ਪਿਆਰ ਕਰਾਂ*
*ਲੋਕੀਂ ਮੈਨੂੰ ਦਿਲਾਸਾ ਨਹੀਂ ਦੇਂਦੇ, ਮੈਂ ਸਭ ਨੂੰ ਦਿਲਾਸਾ ਦਿਆਂ।*
*ਕਿਉਂਕਿ, ਦੇ ਕੇ ਹੀ ਪਾਈਦਾ ਹੈ,*
*ਮੁਆਫੀ ਦੇਣ ਨਾਲ ਹੀ ਮੁਆਫੀ ਮਿਲਦੀ ਹੈ ਤੇ*
*ਜੀਵਤਿਆਂ ਮਰਨ ਨਾਲ ਹੀ ਸਦੀਵੀ ਜੀਵਨ ਮਿਲਦਾ ਹੈ।"*

ਖਾਲਸਾ ਸੰਤ-ਸਿਪਾਹੀ ਹੈ, ਉਸ ਦਾ ਮੁਖ ਕੰਮ ਹੈ ਨਾਮ ਜਪਣਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ਾਂ ਨੂੰ ਆਪਣੇ ਅੰਦਰੋਂ ਅਮਲੀ ਰੂਪ ਵਿਚ ਪ੍ਰਗਟ ਕਰਨਾ। ਫਿਰ ਉਹ ਸਿਪਾਹੀ ਹੈ, ਉਸ ਅਨਿਆਂ ਦੇ ਖਿਲਾਫ ਜੂਝਨਾ ਹੈ ਤੇ ਲੋੜ ਅਨੁਸਾਰ ਸਚ ਦੀ ਰਾਖੀ ਲਈ ਆਪਣੀ ਕੁਰਬਾਨੀ ਲਈ ਤਿਆਰ ਰਹਿਣਾ ਹੈ, ਪਰ ਨਫਰਤ ਕਦੇ ਨਹੀਂ ਫੈਲਾਣੀ।

ਇਹ ਲੇਖ ਖਤਮ ਕਰਨ ਤੋਂ ਪਹਿਲਾਂ ਮੈਂ ਸਾਰੇ ਸਿੱਖ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਸੁਚੇਤ ਹੋਣ ਤੇ ਕੌਮ ਨੂੰ ਦਲਿਤ ਤੇ ਗੈਰ-ਦਲਿਤ ਦੀਆਂ ਵੰਡੀਆਂ 'ਚ ਨਾ ਪਾਉਣ। ਵੰਡੀਆਂ ਪਾ ਕੇ ਅਸੀਂ ਨਾ ਕੇਵਲ ਮਹਾਨ ਗੁਰੂ ਤੋਂ ਪ੍ਰਾਪਤ ਤਾਕਤ ਨੂੰ ਵਿਅਰਥ ਗੁਆ ਲਵਾਂਗੇ, ਪਰ ਨਾਲ ਹੀ ਨਫਰਤ ਦੇ ਵਪਾਰੀਆਂ ਦੇ ਹਥਾਂ ਵਿਚ ਖਿਡੌਣੇ ਬਣ ਜਾਵਾਂਗੇ। ਮੈਨੂੰ ਯਕੀਨ ਹੈ ਕਿ ਇਹ ਨਫਰਤ ਦੇ ਵਪਾਰੀ, ਯਾ ਗੁਰਬਾਣੀ ਦੀ ਮਹਾਨ ਸਿਖਿਆ ਤੋਂ ਨਾਵਾਕਿਫ ਹਨ, ਯਾ ਫਿਰ ਜਾਣ-ਬੁਝ ਕੇ ਇਨ੍ਹਾਂ ਦੀ ਉਲੰਘਣਾ ਕਰ ਰਹੇ ਹਨ। ਸੁਆਦ ਤਾਂ ਉਦੋਂ ਆਏਗਾ ਜੇ ਅਸੀਂ ਗੁਰੂ ਦੇ ਹੁਕਮ ਮੰਨਾਂਗੇ। ਸਾਰੇ ਸਿੱਖ, ਬਗੈਰ ਕਿਸੇ ਵਿਤਕਰੇ ਦੇ ਗੁਰਬਾਣੀ ਤੇ ਆਪਣਾ ਜੀਵਨ ਢਾਲਣ; ਜੋ ਸੁਆਰਥ, ਵਡਿਆਈ ਤੇ ਕੁਰਸੀ ਪਿਛੇ ਆਪਣਾ ਜੀਵਨ ਬਰਬਾਦ ਕਰ ਰਹੇ ਹਨ, ਮੁੜ ਗੁਰਮਤਿ ਦੇ ਧਾਰਨੀ ਬਣਨ, ਸਿੱਖਾਂ ਵਿਚੋਂ ਜਾਤੀਵਾਦ ਦੇ ਕੋਹੜ ਨੂੰ ਖਤਮ ਕਰਨ ਤੇ ਸਾਰੀ ਮਨੁਖਤਾ ਦੇ ਸੇਵਕ ਬਣ ਜਾਣ। ਜੋ ਦਲਿਤ ਇਹ ਸੋਚਦੇ ਹਨ ਕਿ ਉਨ੍ਹਾਂ ਨਾਲ ਧਕਾ ਹੋਇਆ ਹੈ, ਉਹ ਪਹਿਲਾਂ, ਗੁਰਬਾਣੀ ਨੂੰ ਜੀਵਨ-ਆਧਾਰ ਬਣਾ ਕੇ ਅਵਲ ਦਰਜੇ ਦੇ ਸਿੱਖ ਬਣਨ ਤੇ ਫਿਰ ਇਸ ਅਨਿਆਂ ਵਿਰੁਧ ਗੁਰਬਾਣੀ ਦੀ ਰੋਸ਼ਨੀ ਅੰਦਰ ਰਹਿ ਕੇ ਜਦੋਜਹਿਦ ਕਰਨ। ਇਹ ਜਾਤ-ਪਾਤ ਯਾ ਦਲਿਤ ਮਸਲਾ ਨਹੀਂ, ਖਾਲਸੇ ਦੇ ਉਚ ਆਦਰਸ਼ਾਂ ਤੋਂ ਟੁਟਣ ਦਾ ਮਸਲਾ ਹੈ। ਜਦੋਂ ਹਰ ਸਿੱਖ ਇਨ੍ਹਾਂ ਅਸੂਲਾਂ ਨੂੰ ਅਪਨਾ ਕੇ, ਇਨ੍ਹਾਂ ਤੇ ਅਮਲ ਕਰੇਗਾ ਤਾਂ ਅਸੀਂ ਹਰ ਤਰ੍ਹਾਂ ਦੀ ਬੇਇਨਸਾਫੀ ਦੇ ਖਿਲਾਫ ਪਹਾੜ ਦੀ ਤਰ੍ਹਾਂ ਡਟ ਸਕਾਂਗੇ। ਪਰ ਪਹਿਲੀ ਸ਼ਰਤ ਹੈ ਅਸੀਂ ਸਚਿਆਰ ਸਿੱਖ ਬਣੀਏ—ਦਲਿਤ ਵੀ ਤੇ ਦੂਜੇ ਵੀ। ਗੁਰੂ ਨਾਨਕ ਦੇਵ ਜੀ ਸਾਡਾ ਹਾਲ ਦਸਦੇ ਹਨ :

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥ ( ਪੰਨਾ ੮੫)*

ਇਹ ਯਾਦ ਰਖੀਏ।

ਅਸੀਂ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿਧਾਂਤਾਂ ਦੇ ਵਾਰਿਸ ਹਾਂ, ਸੋ ਕੇਵਲ ਬਹਿਸਾਂ ਕਰਨ ਵਾਲੇ ਨਾ ਬਣੀਏ ਕਿਉਂਕਿ, ਗੁਰੂ ਨਾਨਕ ਦੇਵ ਜੀ ਨੇ ਇਹ ਦ੍ਰਿੜ੍ਹ ਕਰਾਇਆ ਸੀ ਕਿ ਬਹਿਸਾਂ ਨਹੀਂ ਕਰਨੀਆਂ ਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਕਿਹਾ ਸੀ ਜਦੋਂ ਹੋਰ ਸਾਰੇ ਹੀਲੇ-ਹਵਾਲੇ ਫੇਲ੍ਹ ਹੋ ਜਾਣ ਤਾਂ ਤਲਵਾਰ ਚੁਕਣਾ ਜਾਇਜ਼ ਹੈ। ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕੌਣ ਸਾਡਾ ਮਿਤ੍ਰ ਤੇ ਕੌਣ ਦੁਸ਼ਮਨ ਹੈ। ਮੈਨੂੰ ਇਹ ਸਪਸ਼ਟ ਹੈ ਕਿ ਸਾਡੀ ਗਿਰਾਵਟ ਦੇ ਮੁਖ ਜ਼ਿੰਮੇਵਾਰ ਅਸੀਂ ਆਪ ਹਾਂ, ਸਾਨੂੰ ਇਹ ਭੁਲੇਖਾ ਹੈ ਕਿ ਬ੍ਰਾਹਮਣਵਾਦ ਸਾਡੇ ਮਸਲਿਆਂ ਦਾ ਮੂਲ ਕਾਰਨ ਹੈ। ਸਾਨੂੰ ਆਪਣੇ ਸਿਧਾਂਤ ਨਹੀਂ ਛਡਣੇ ਚਾਹੀਦੇ ਤੇ ਗਾਂ ਦਾ ਮਾਸ ਖਾਣਾ, ਗਾਂ ਦੀ ਪੂਜਾ ਤੇ ਹੋਰ ਗੈਰ

ਜ਼ਰੂਰੀ ਗੱਲਾਂ 'ਚ ਨਹੀਂ ਫਸਣਾ ਚਾਹੀਦਾ।

ਸਿੱਖੀ ਦਾ ਮੂਲ ਅਸੂਲ, ਜੋ ਤਪੋਵਨ ਵਿਚ ਸਾਫ ਦਿਸਦਾ ਹੈ, ਇਹ ਹੈ ਕਿ :

—ਸਿੱਖੀ ਵਿਚ ਕੋਈ ਉਚ-ਨੀਚ ਨਹੀਂ, ਨਾ ਹੀ ਕੋਈ ਜਾਤ-ਪਾਤ ਹੈ। ਖਾਲਸੇ ਅੰਦਰ ਫੈਲੀ ਜਾਤ-ਪਾਤ ਦਾ ਵਿਰੋਧ ਤੇ ਇਸ ਦਾ ਖਾਤਮਾ ਕਰਨਾ ਚਾਹੀਦਾ ਹੈ; ਜੋ ਸਾਡੇ ਅੰਦਰ ਵੰਡੀਆਂ ਪਾਂਦੇ ਹਨ ਉਨ੍ਹਾਂ ਅਗੇ ਵਿਕਣੋਂ ਇਨਕਾਰੀ ਹੋਣਾ ਚਾਹੀਦਾ ਹੈ।

—ਪਿਆਰ, ਨਿਸ਼ਕਾਮ ਪਿਆਰ, ਸਾਰੇ ਬੰਧਨ ਤੋੜ ਦੇਂਦਾ ਹੈ, ਅਖੌਤੀ ਉਚੇ ਸਿੱਖ ਯਾ ਦੂਜੇ, ਜੋ ਸਾਡੇ ਅੰਦਰ ਜਾਤ-ਪਾਤ ਦੀਆਂ ਵੰਡੀਆਂ ਪਾਂਦੇ, ਜਾਤ ਦੇ ਆਧਾਰ ਤੇ ਗੁਰਦੁਆਰੇ ਬਣਾਂਦੇ ਹਨ, ਉਨ੍ਹਾਂ ਦਾ ਬਾਈਕਾਟ ਕਰਨਾ ਚਾਹੀਦਾ ਹੈ।

—ਗੁਰੂਆਂ ਦੇ ਅਸੂਲਾਂ ਤੇ ਸਾਨੂੰ ਜ਼ਿੰਦਗੀ ਢਾਲਣੀ ਚਾਹੀਦੀ ਹੈ ਤੇ ਅਮਲ ਵਿਚ ਇਹ ਪ੍ਰਗਟ ਕਰਨਾ ਚਾਹੀਦਾ ਹੈ ਕਿ ਸਿੱਖੀ ਵਿਚ ਪੂਰਨ ਸਮਾਨਤਾ ਹੈ।

ਜੇ ਇਹ ਨਾ ਹੋਇਆ ਤਾਂ ਰੌਲਾ ਪੈਣਾ ਤੇ ਵੰਡੀਆਂ ਲਾਜ਼ਮੀ ਹਨ, ਮਤਲਬੀ ਲੋਗ ਇਹ ਪੂਰਾ ਜ਼ੋਰ ਲਾਣਗੇ ਕਿ ਇਹ ਅਗ ਬਲਦੀ ਰਹੇ। ਸਾਨੂੰ ਸੁਚੇਤ ਹੋਣਾ ਚਾਹੀਦਾ ਹੈ ਤੇ ਇਹ ਕਰਕੇ ਦਿਖਾਣਾ ਚਾਹੀਦਾ ਹੈ ਕਿ ਖਾਲਸਾ ਤੇ ਸਿੱਖੀ ਦੇ ਅਸੂਲ ਅਮਲ ਵਿਚ ਲਿਆਏ ਜਾ ਰਹੇ ਹਨ, ਕੇਵਲ ਇਨ੍ਹਾਂ ਦਾ ਵਿਖਾਵਾ ਨਹੀਂ ਕੀਤਾ ਜਾ ਰਿਹਾ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✡ ✡ ✡

# ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ

ਅਜ ਕਲ ਝੂਠ ਦਾ ਵਪਾਰ ਹੈ, ਪੈਸੇ ਦੀ ਝਣਕਾਰ ਹੈ, ਮਾਇਆ ਦਾ ਪ੍ਰਭਾਵ ਹੈ, ਅਡੰਬਰ ਦਾ ਰਵਾਜ਼ ਹੈ, ਵਡਿਆਈ ਦੀ ਭੁਖ ਹੈ, ਕਿਉਂਕਿ ਇਹ ਸਾਰੇ ਰੋਗ ਸਾਨੂੰ ਇਸ ਤਰ੍ਹਾਂ ਚਮੁਟੇ ਹੋਏ ਹਨ ਜਿਵੇਂ ਸ਼ਹਿਦ ਨੂੰ ਸ਼ਹਿਦ ਦੀਆਂ ਮਖੀਆਂ ਜਾਂ ਕੁਤੇ ਦੀ ਜੀਭ ਨਾਲ ਸੁੱਕੀ ਹੋਈ ਹਡੀ, ਅਸੀਂ ਪਛਾਣ ਵੀ ਨਹੀਂ ਸਕਦੇ ਕਿਹੜਾ ਗੁਰਮੁਖ ਹੈ, ਕਿਹੜਾ ਮਨਮੁਖ ਹੈ, ਕਿਹੜਾ ਸਚਾ ਹੈ, ਕਿਹੜਾ ਝੂਠਾ ਹੈ, ਕਿਹੜਾ ਗੁਰੂ ਦੀ ਵਡਿਆਈ ਚਾਹੁੰਦਾ ਹੈ ਕਿਹੜਾ ਆਪਣੀ। ਪਰ ਪਛਾਣੀਏ ਵੀ ਕਿਵੇਂ ? ਅਸੀਂ ਆਪ ਵੀ ਤਾਂ ਭੁਖੇ ਹਾਂ ਆਪਣੀ ਵਾਹ ਵਾਹ ਦੇ, ਆਪਣੇ ਝੂਠੇ ਪਸਾਰੇ ਦੀ ਪ੍ਰਸੰਸਾ ਦੇ ਆਪਣੇ ਵਿਉਪਾਰ ਦੀ ਕਈ ਤਰੀਕਿਆਂ ਨਾਲ ਝੂਠ ਦੇ ਪਸਾਰੇ ਹੇਠ ਤਰੱਕੀ ਹੋਣ ਦੇ, ਰਿਸ਼ਵਤਾਂ ਖਾਣ ਤੇ ਖਵਾਣ ਦੇ, ਬਲੈਕ ਦੇ ਪੈਸੇ ਦੀਆਂ ਤੈਹਾਂ ਲਗਾ ਕੇ ਗੁਰਦੁਆਰੇ, ਮੰਦਰ ਬਣਨ । ਬਨਵਾਣ ਤੇ, President ਬਣਨ । ਬਨਵਾਣ ਦੇ । ਪਰ, ਮਤੇ ਕੋਈ ਜਾਣ ਲਵੇ ਕਿ ਇਸ ਦੁਨੀਆਂ ਤੋਂ ਨੇਕੀ ਜਾਂ ਪ੍ਰੇਮ, ਧਰਮ ਜਾਂ ਸਚਾਈ, ਨਿਮਰਤਾ ਜਾਂ ਆਪਾ ਗਵਾਣਾ, ਹਮਦਰਦੀ ਜਾਂ ਨਿਸ਼ਕਾਮ ਲਗਨ, ਉਡ ਚੁਕੇ ਹਨ ਉਕਾ ਹੀ, ਤਾਂ ਇਹ ਸਚੀ ਕਹਾਣੀ ਜਿਹੜੀ ਮੇਰੀਆਂ ਅਖਾਂ ਨੇ 16 ਸਾਲ ਲਗਾਤਾਰ ਦੇਖੀ ਹੈ, ਇਸ ਲਈ ਪ੍ਰਗਟ ਕਰਨ ਲਗਾ ਹਾਂ ਕਿ ਉਹ ਮਰਜੀਵੜੇ ਜਿਹੜੇ ਗੁਰੂ ਦੇ ਚਰਨਾਂ ਤੋਂ ਨਿਛਾਵਰ ਹੋ ਕੇ ਬਾਣੀ ਪੜ੍ਹ ਕੇ, ਨਾਮ ਜਪ ਕੇ, ਸੇਵਾ ਤੇ ਪ੍ਰੇਮ ਕਰਕੇ ਆਪਣਾ ਜੀਵਨ ਸਵਾਰਨ ਦੀ ਤਾਂਘ ਰਖਦੇ ਹਨ ਪਰ ਸਭ ਪਾਸੇ ਅੰਧੇਰ ਤੇ ਝੂਠ ਵੇਖ ਕੇ ਹਾਰ ਜਾਂਦੇ ਹਨ, ਉਨ੍ਹਾਂ ਨੂੰ ਇਕ ਰੌਸ਼ਨ-ਮੁਨਾਰਾ ਲਭੇ ਤੇ ਉਹ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਕਹਿ-ਕਹਿ ਕੇ ਆਪਣਾ ਨਿਸ਼ਾਨਾ ਕੇਵਲ ਤੇ ਕੇਵਲ ਗੁਰੂ ਦੀ ਵਡਿਆਈ ਬਣਾ ਕੇ, ਇਸ ਕਹਾਣੀ ਨੂੰ ਆਪਣਾ ਜੀਵਨ ਨੁਕਤਾ ਬਣਾ ਲੈਣ ।

40 ਕੁ ਸਾਲ ਹੋਏ ਇਕ ਸਿੱਖ ਗੁਰੂ ਦੇ ਪ੍ਰੇਮ ਦਾ ਸਦਕਾ Cheshire Home (ਦਿੱਲੀ ਵਿਚ) ਗਿਆ ਤੇ ਉਸ ਆਪਣਾ ਆਪ ਹਵਾਲੇ ਕੀਤਾ ਉਥੋਂ ਦੇ ਲੂਲੇ-ਲੰਗੜੇ, ਅਪਾਹਜਾਂ ਅਗੇ ਅਤੇ ਪਿਆਰ ਨਾਲ ਆਪਣੇ ਗੁਰੂ ਦੇ ਚਰਨਾਂ ਦਾ ਸਦਕਾ ਕਹਿਣ ਲਗਾ, ਮੈਨੂੰ ਮੇਰੇ ਸਾਹਿਬਾਂ ਨੇ ਸਭ ਕੁਝ ਬਖਸ਼ਿਆ ਹੈ । ਮੇਰੇ ਜੀਅ ਵਿਚ ਆਇਆ ਹੈ ਕਿ ਮੈਂ ਆਪਣੇ ਦੁਖੀ ਭਰਾਵਾਂ ਭੈਣਾਂ ਨੂੰ ਮਿਲਾਂ, ਉਹਨਾਂ ਦੀ ਸੇਵਾ ਕਰਾਂ, ਉਨ੍ਹਾਂ ਦੇ ਨਿਕੇ-ਮੋਟੇ ਕੰਮ-ਕਾਰਾਂ ਤੇ ਉਨ੍ਹਾਂ ਨਾਲ ਆਪਣੇ ਗੁਰੂ ਦਾ ਨਿਸ਼ਕਾਮ ਪ੍ਰੇਮ ਪਿਆਰ ਵੰਡ ਕੇ ਇਹ ਦਰਸਾਵਾਂ ਕਿ ਮੇਰੇ ਗੁਰੂ ਨੂੰ ਹਿੰਦੂ, ਮੁਸਲਮਾਨ, ਈਸਾਈ, ਸਿੱਖ, ਬ੍ਰਾਹਮਣ, ਜੈਨੀ, ਸਭ ਇਕੋ ਜਿਹੇ ਪਿਆਰੇ ਹਨ ਤੇ ਮਨੁਖ ਦੀ ਇਕੋ ਜਾਤ ਮੰਨ ਕੇ ਮੈਨੂੰ ਸਾਹਿਬਾਂ ਨੇ ਸਭ ਦੀ ਸੇਵਾ ਲਾਇਆ ਹੈ। ਨਵਾਂ ਹੋਣ ਕਰਕੇ ਸ਼ਰਮਾ-ਸ਼ਰਮਾ ਕੇ ਉਥੋਂ ਦੇ ਲੂਲੇ ਲੰਗੜੇ ਭੈਣਾਂ-ਭਰਾ ਉਸ ਨਾਲ ਗਲਬਾਤ ਕਰਨ ਲਗੇ ।

ਸਮਾਂ ਬੀਤਦਾ ਗਿਆ, ਉਹ ਉਹਨਾਂ ਦੀਆਂ ਚਿਠੀਆਂ ਲਿਖਦਾ, ਉਹਨਾਂ ਲਈ ਨਿਕੀਆਂ-ਨਿਕੀਆਂ ਚੀਜ਼ਾਂ ਲੈ ਆਉਂਦਾ। ਉਹਨਾਂ ਦੇ ਨਿਕੇ-ਨਿਕੇ ਕੰਮ ਕਰ ਦਿੰਦਾ ਤੇ ਸਭ ਤੋਂ ਵਧ, ਉਨ੍ਹਾਂ ਨਾਲ ਸਾਹਿਬਾਂ ਦਾ ਸਤਿਸੰਗ ਕਰਦਾ। ਉਨ੍ਹਾਂ ਨੂੰ ਕਹਿੰਦਾ ਕਿ ਆਪਣੇ ਧਰਮ ਵਿਚ ਰਾਮ, ਅਲਾਹ, ਖ਼ੁਦਾ, ਵਾਹਿਗੁਰੂ, ਹਰ ਵੇਲੇ ਹਰ ਵੇਲੇ ਯਾਦ ਰਖੋ ਤੇ ਆਪਣੇ ਮਨ ਨੂੰ ਉਚਾ ਰਖ ਕੇ ਆਪਣੀ ਇਸ ਹਾਲਤ ਨੂੰ ਵੀ ਮੁਸੀਬਤ ਨ ਸਮਝਦੇ ਹੋਏ ਵਾਹਿਗੁਰੂ ਦੀ ਗੋਦ ਵਿਚ ਬੈਠੇ ਰਹੋ ਤਾਂ ਜੋ ਰੋਗ ਵੀ ਰੋਗ ਨ ਜਾਪੇ। ਹੌਲੀ ਹੌਲੀ ਉਸ ਦੇ ਸਾਰੇ ਮਿਤਰ ਬਣ ਗਏ। ਈਸਾਈ, ਨੇਤਰਹੀਣ ਔਰਤਾਂ, ਹਿੰਦੂ, ਮੁਸਲਮਾਨ ਵੀਰ, ਲੱਕ ਟੁਟੀਆਂ ਹਿੰਦੂ-ਸਿੱਖ ਭੈਣਾਂ, ਇਕ ਐਸੀ ਰਿਸ਼ਤੇਦਾਰੀ ਬਣ ਗਈ ਕਿ ਗੁਰੂ ਨੇ ਆਪ ਮਨਜ਼ੂਰ ਕੀਤੀ ਹੋਵੇ।

ਕੁਝ ਸਮੇਂ ਬਾਦ ਉਸ ਸਿੱਖ ਨੇ ਪਤਨੀ ਨੂੰ ਤੇ ਆਪਣੀਆਂ ਹੋਰ ਭੈਣਾਂ, ਬਚੀਆਂ, ਭਰਾਵਾਂ ਨੂੰ ਉਥੇ ਲਿਜਾ ਕੇ ਗੁਰੂ ਦੇ ਪ੍ਰੇਮ ਨੂੰ ਵਧਾਣ ਦੇ ਯਤਨ ਕੀਤੇ। ਉਹ ਕਹਿੰਦਾ ਸੀ ਕਿ ਸਿੱਖ ਦਾ ਜੀਵਨ ਨਾਮ ਜਪ ਕੇ ਮਨੁੱਖਤਾ ਦੀ ਸੇਵਾ ਕਰਨ ਲਈ ਤਤਪਰ ਰਹਿਣਾ ਚਾਹੀਦਾ ਹੈ। ਬਾਦ ਵਿਚ ਹਰ ਐਤਵਾਰ ਇਹ ਸਿੱਖ ਪਰਿਵਾਰ ਉਥੇ ਜਾਂਦਾ ਤੇ ਹਿੰਦੂ, ਸਿੱਖ, ਮੁਸਲਮਾਨ, ਈਸਾਈ, ਮਰਦ, ਔਰਤਾਂ ਨਾਲ ਇਕੋ ਜਿਹਾ ਪਿਆਰ ਕਰਦਿਆਂ ਹੋਇਆਂ ਸਤਿਸੰਗ ਕਰਦਾ, ਸ਼ਬਦ-ਭਜਨ ਬੋਲਦਾ ਤੇ ਸੁਣਦਾ ਤੇ ਇਕ ਪ੍ਰੇਮ ਦਾ ਰੰਗ ਬਣ ਜਾਂਦਾ।

ਜਿਸ ਲਈ ਅਜ ਇਹ ਲੇਖ ਲਿਖਣ ਬੈਠਾ ਹਾਂ, ਉਹ ਸੀ ਇਕ ਰਹਿਮਤ ਦਾ ਭੰਡਾਰ, ਵਾਹਿਗੁਰੂ ਦੀ ਵਰੋਸਾਈ ਹੋਈ, ਰਾਮਰੰਗ ਵਿਚ ਰੰਗੀ ਹੋਈ ਸ਼ੁਸੀਲ ਬੇਟੀ, ਸੁਸ਼ੀਲਤਾ ਨੂੰ ਵੀ ਚਾਰ ਚੰਨ੍ਹ ਲਾਣ ਵਾਲੀ ਸ਼ੀਲਾ। ਲੱਕ ਟੁਟਿਆ ਹੋਇਆ ਪਰ ਮਨ ਪੂਰਾ ਸਾਬਤ, ਸਰੀਰ ਖਾਧਾ ਹੋਇਆ, ਪਰ ਰੂਹ ਸਾਫ ਸੁਥਰੀ ਤੇ ਪੂਰੀ, ਪੂਰੀ ਸ਼ਕਲ ਸੂਰਤ ਵਿਗੜੀ ਹੋਈ ਪਰ ਅੰਦਰਲਾ ਚਮਕ ਨੂੰ ਚਮਕਾਣ ਵਾਲਾ, ਲਿਸ਼ਕਦਾ, ਸੁਚਤਾ ਨੂੰ ਜਾਚ ਸਿਖਾਣ ਵਾਲਾ ਸੁਚਾ। ਉਸ ਨਾਲ (ਬਾਕੀਆਂ ਤੋਂ ਇਲਾਵਾ) ਇਕ ਐਸੀ ਸਾਂਝ ਪਾਈ ਇਸ ਸਿੱਖ ਪਰਿਵਾਰ ਨੇ ਕਿ ਗੁਰੂ ਦੇ ਚਰਨਾਂ ਦਾ ਸਦਕਾ, ਉਨ੍ਹਾਂ ਦੀ ਆਮਦ ਉਸ ਸ਼ੀਲਾ ਦੇ ਹਿਰਦੇ ਵਿਚ ਰਾਮ ਨਾਮ ਦਾ ਅਨਾਹਦ ਨਾਦ ਛੇੜ ਦਿੰਦੀ। ਪਰ ਇਹ ਇਕ ਤਰਫਾ ਕੰਮ ਨਹੀਂ ਸੀ। ਸ਼ੀਲਾ ਦੇ ਦਰਸ਼ਨ ਸਾਰੇ ਸਿੱਖ ਪਰਿਵਾਰ ਨੂੰ ਇਹ ਚੇਤਾ ਕਰਵਾਉਂਦੇ ਸਨ ਕਿ ਕੜਾਹ ਪ੍ਰਸ਼ਾਦਿ ਖਾ ਕੇ, ਸੁਖਾਂ ਦੀਆਂ ਸੇਜਾਂ ਤੇ ਬਹਿ ਕੇ, air conditioned ਮਕਾਨਾਂ ਵਿਚ ਸਜ ਕੇ ਤੇ ਦੌਲਤਾਂ ਦੀ ਦੋਸਤੀ ਕਰਕੇ ਤਾਂ ਕਈ ਵਾਹਿਗੁਰੂ ਤੇਰਾ ਸ਼ੁਕਰ ਹੈ, ਕਹਿ ਲੈਂਦੇ ਹਨ ਤੇ ਛਪਾ-ਛਪਾ ਕੇ ਵੰਡ ਵੀ ਲੈਂਦੇ ਹਨ ਪਰ ਸੂਲਾਂ ਦੀ ਸੇਜ ਤੇ ਬਹਿ ਕੇ ਤੇ, ਦਿਨ ਰਾਤ ਦਰਦ ਨਾਲ ਤੜਪਦਿਆਂ ਵੀ "ਰਾਮ ਰਾਮ" ਕਰਨਾ ਤੇ ਸਾਹਿਬਾਂ ਦਾ ਸ਼ੁਕਰ ਕਰਨਾ ਇਹ ਸ਼ੀਲਾ ਦਾ ਹੀ ਕੰਮ ਸੀ। ਸਿੱਖ ਪਰਿਵਾਰ ਬਹੁਤ ਘਟ ਪੈਸੇ ਦੀ ਮਦਦ ਕਰਦਾ, ਬਸ ਸਤਿਸੰਗਤ ਕਰਦਾ। ਕਦੇ-ਕਦੇ ਐਵੇਂ ਮਾਮੂਲੀ ਲੋੜ ਦੀ ਪੂਰਤੀ ਲਈ ਜ਼ਬਰਦਸਤੀ ਇਕ ਦੋ ਰੁਪਏ ਦੇ ਦਿੰਦੇ ਪਰ ਸ਼ੀਲਾ ਕਦੇ, ਕਦੇ ਵੀ ਕੁਝ ਨਾ ਮੰਗਦੀ। ਸਗੋਂ ਹਮੇਸ਼ਾ ਕਹਿੰਦੀ ਸੀ (ਮੇਰੀਆਂ ਅਖਾਂ ਵਿਚ ਅਥਰੂ ਭਰ ਆਏ ਹਨ ਇਹ ਲਿਖਦਿਆਂ) ਵੀਰ ਜੀ ਪੈਸੇ ਕੀ ਕਰਨੇ ਹਨ ਮੈਨੂੰ ਰਾਮ ਨਾਮ ਦੀ ਅਸੀਸ ਦਿਉ !

ਕੁਝ ਸਮੇਂ ਬਾਦ ਉਸਦੀ ਹਾਲਤ ਵਿਗੜਨ ਲਗੀ ਪਰ ਉਹਦਾ ਦਿਲ ਹਮੇਸ਼ਾਂ ਮਜ਼ਬੂਤ ਤੇ ਰਾਮ ਨਾਮ ਦੇ ਖੇੜੇ ਵਿਚ ਖਿੜਦਾ ਰਿਹਾ ਕਿਉਂਕਿ ਚੈਸ਼ਾਇਰ ਹੋਮ ਵਿਚ ਬਹੁਤੇ ਇਲਾਜ ਦਾ ਕੰਮ ਨਹੀਂ ਹੁੰਦਾ, ਕੇਵਲ ਸੋਹਣੀ ਦੇਖ ਭਾਲ ਹੁੰਦੀ ਹੈ, ਸ਼ੀਲਾ ਨੇ ਕਿਸੇ ਹੋਰ ਮਦਦਗਾਰ ਦੀ ਸਲਾਹ ਨਾਲ ਆਪਣੇ ਗਾਂਧੀ ਨਗਰ ਕਰਾਏ ਤੇ ਲਏ ਘਰ ਵਿਚ ਬੁਢੀ ਮਾਂ ਨਾਲ ਰਹਿੰਦੀਆਂ ਹੋਮੀਓਪੈਥਿਕ ਦਾ ਇਲਾਜ ਸ਼ੁਰੂ ਕੀਤਾ। ਲਕ ਟੁਟੇ ਦਾ ਇਲਾਜ ਤਾਂ ਹੋ ਨਹੀਂ ਸੀ ਸਕਦਾ। ਪਰ ਉਸ ਨੂੰ ਲਗਾਤਾਰ ਥਲਵੇਂ ਹਿਸੇ ਤੇ ਫੋੜੇ, ਬਹੁਤ ਵਿਸਥਾਰ ਵਾਲੇ ਤੇ ਭਿਆਨਕ ਹੁੰਦੇ ਰਹਿੰਦੇ ਸਨ। ਹੋਮਿਓਪੈਥਿਕ ਡਾਕਟਰ ਵੀ ਭਲਾਮਾਨਸ, ਉਸ ਬਹੁਤ ਹੀ ਹਮਦਰਦੀ ਨਾਲ ਤੇ ਸੇਵਾ ਸੁਭਾ ਨਾਲ ਰੋਜ਼ ਤਿੰਨ ਦਫਾ ਪਟੀ ਕਰਨ ਦਾ ਤੇ ਦਵਾਈ ਦੇਣ ਦਾ ਬੇੜਾ ਚੁਕਿਆ। ਉਹ ਆਪ ਇਤਨਾ ਅਮੀਰ ਨਹੀਂ ਸੀ, ਤੇ ਕੇਵਲ ਖਰਚਾ ਲੈਣਾ ਸ਼ੁਰੂ ਕੀਤਾ, ਜੋ 180 ਰੁਪਏ ਮਹੀਨਾ ਸੀ। ਮੈਂ ਗੁਰੂ ਪਿਆਰਿਆਂ ਅਗੇ ਇਕ ਐਸਾ ਪਰਤਖ ਨਮੂਨਾ ਰਖਣ ਲਗਾ ਹਾਂ, "ਭਗਤਵਛਲ ਪ੍ਰਮੇਸ਼ਰ ਦਾ" ਕਿ ਆਪ ਹੈਰਾਨ ਹੋਵੋਗੇ। ਇਸ ਸ਼ੀਲਾ ਬਚੀ ਦਾ ਤੇ ਉਸ ਦੀ ਬੁਢੀ ਮਾਂ ਦਾ ਕੋਈ 350-400 ਰੁਪਏ ਖਰਚਾ ਹੁੰਦਾ ਹੋਣਾ ਹੈ। ਨਾ ਉਹ ਆਪ ਕੁਝ ਕਰਨ ਜੋਗੀ ਸੀ ਤੇ ਨਾ ਉਸਦੀ ਮਾਤਾ ਪਰ ਵੇਖੋ ਸਾਹਿਬਾਂ ਨੇ ਰਾਮ ਪਿਆਰੀ ਸ਼ੀਲਾ ਦੀ ਲਾਜ ਕਈ ਸਾਲ ਕਿਵੇਂ ਰਖੀ। ਸੌ ਕੁਝ ਰੁਪਏ ਇਕ ਥਾਂ ਤੋਂ, ਹੋਰ ਦੂਜੀ ਥਾਂ ਤੋਂ, ਤੇ 100-120 ਰੁਪਏ ਇਸ ਸਿੱਖ ਪਰਿਵਾਰ ਕੋਲੋਂ ਸ਼ੀਲਾ ਦੇ ਘਰ ਹਥਜੋੜ ਕੇ ਤੇ "ਹਥੋਂ ਦੇਹ ਕੇ ਭਲਾ ਮਨਾਵੇ" ਵਾਂਗ ਦੇ ਜਾਂਦੇ ਤੇ ਸ਼ੀਲਾ ਕਦੇ ਕੁਝ ਨਾ ਮੰਗਦੀ, ਕਦੇ ਕੁਝ ਸ਼ਿਕਾਇਤ ਨਾ ਕਰਦੀ। ਬੇਅੰਤ ਦਰਦ ਤੇ ਤਕਲੀਫਾਂ ਵਿਚ ਵੀ ਮਥੇ ਤੇ ਨੂਰ ਤੇ ਖੇੜਾ ਹੁੰਦਾ। ਉਹ ਹਮੇਸ਼ਾਂ ਕਹਿੰਦੀ ਕਿ ਸਰੀਰ ਦਾ ਕੀ ਹੈ ਇਸ ਨੇ ਤਾਂ ਸੜ ਹੀ ਜਾਂਣਾ ਹੈ। ਮੈਨੂੰ ਰਾਮ ਨਾਮ ਦੀ ਖੁਰਾਕ ਦੇਵੋ। ਜਦ ਵੀ ਸਤਿਸੰਗ ਕਰਕੇ, ਸ਼ਬਦ ਬੋਲ ਕੇ, ਭਜਨ ਸੁਣ ਕੇ, ਉਹ ਸਿੱਖ ਪਰਿਵਾਰ ਬੋਝੇ ਵਿਚੋਂ ਪੈਸੇ ਦੇਣ ਲਗਦਾ ਤਾਂ ਸ਼ੀਲਾ ਨੂੰ ਪੁਛਦਾ ਬੇਟੇ ਕਿਤਨੇ ਪੈਸੇ ਚਾਹੀਦੇ ਹਨ ? ਜਿਤਨੇ ਮਰਜ਼ੀ, ਜੇ ਥੋੜੇ ਹੁੰਦੇ ਤਾਂ ਕਦੇ ਨਾ ਹੋਰ ਮੰਗਦੀ ਤੇ ਜੇ ਬਹੁਤੇ ਹੁੰਦੇ ਤਾਂ ਕਹਿ ਦਿੰਦੀ ਇਤਨੇ ਨਹੀਂ ਚਾਹੀਦੇ ਪਰ ਕਦੇ ਇਹ ਨਾ ਕਹਿੰਦੀ ਮੈਨੂੰ ਇਤਨੇ ਲੋੜ ਹਨ।

ਮੈਂ ਉਸ ਮੁਹਲੇ ਵਿਚ ਰਹਿੰਦਾ ਸਾਂ, ਕਦੇ-ਕਦੇ ਦੋ ਸਕੂਟਰ ਸਾਡੀਆਂ ਖੁਲ੍ਹੀਆਂ ਨਾਲੀਆਂ, ਕੀੜਿਆਂ ਨਾਲ ਭਰਪੂਰ ਤੇ ਮਖੀਆਂ ਨਾਲ ਚਮਟੀਆਂ ਸੜਕਾਂ ਤੇ ਗਲੀਆਂ ਵਿਚੋਂ ਲੰਘਕੇ ਸ਼ੀਲਾ ਦੇ ਬੂਹੇ ਆਣ ਖਲੋਂਦੇ। ਦੋ ਸਿੱਖ ਤੇ ਜਨਾਨੀਆਂ, ਕਦੇ-ਕਦੇ ਚਾਰ ਪੰਜ ਲੋਕ, ਪੈਦਲ ਆਉਂਦੇ ਤਾਂ ਮੈਂ ਵੇਖਦਾ ਰਹਿੰਦਾ ਹੈਰਾਨਗੀ ਨਾਲ। ਸਕੂਟਰਾਂ ਵਾਲੇ ਲੋਕਾਂ ਦੇ ਇਥੇ ਰਿਸ਼ਤੇਦਾਰ ਕਿਵੇਂ ਰਹਿੰਦੇ ਸਨ। ਸ਼ਕ ਨਾਲ ਅਗਾਂਹ ਵੀ ਚਲਾ ਜਾਂਦਾ ਤੇ ਤਕਦਾ ਕਿ ਬੁੱਢੀ ਮਾਂ ਜਫਾ ਮਾਰ ਕੇ ਸਭ ਨੂੰ ਮਿਲਦੀ, ਸਿੱਖਾਂ ਦੀਆਂ ਪਗੜੀਆਂ ਤੇ ਮੱਥੇ ਚੁੰਮਦੀ, ਉਹ ਸਾਰੇ ਸ਼ੀਲਾ ਨੂੰ ਜਫੇ ਮਾਰ ਕੇ ਮਿਲਦੇ। ਮੈਨੂੰ ਮੁਹੱਲੇ ਵਾਲਿਆਂ ਦਸਿਆ ਕਿ ਇਸ ਨੂੰ Bone T. B. ਦੀ ਬਿਮਾਰੀ ਹੈ। ਮੈਂ ਹੈਰਾਨ ਹੁੰਦਾ ਪਰ ਜਦ ਪੁਛਦਾ ਤਾਂ ਉਹ ਕਹਿ ਦਿੰਦੇ ਕਿ ਇਹ ਸਾਡੀ ਗੁਰੂ ਜੀ ਦੀ ਦਿਤੀ ਹੋਈ ਸਕੀ ਭੈਣ ਹੈ।

ਇਕ ਮਹੀਨੇ ਦੀ ਗੱਲ ਹੈ। ਮੈਂ ਸ਼ੀਲਾ ਨੂੰ ਦੇਖਣ ਚਲਾ ਗਿਆ ਤੇ ਪੁਛਦਾ ਰਿਹਾ

ਕਿ ਇਹ ਲੋਕ ਕੌਣ ਹਨ, ਤੇਰੇ ਘਰ ਕਿਉਂ ਆਉਂਦੇ ਹਨ ਤੇ ਤੁਸੀਂ ਕਿਵੇਂ ਵਾਕਫ ਹੋ। ਉਸ ਕਿਹਾ ਵੀਰ ਜੀ ਮੈਨੂੰ ਮੁਆਫ ਕਰ ਦਿਉ, ਮੇਰੇ ਕੋਲੋਂ, ਬੋਲਣ ਨਹੀਂ ਹੋ ਰਿਹਾ ਪਰ ਆਪ ਬੈਠੋ, ਅਜ ਉਨ੍ਹਾਂ ਸਾਰੇ ਪਰਿਵਾਰ ਨੇ ਆਉਣਾ ਹੈ ਮੈਂ ਆਪ ਨੂੰ ਮਿਲਾ ਦਿਆਂਗੀ ਪਰ ਬਹੁਤੇ ਸਵਾਲ ਜਵਾਬ ਨਾ ਕਰਨਾ। ਵੇਖੀ ਜਾਣਾਂ। ਜੋ ਮੇਰੇ ਸਾਹਮਣੇ ਗੱਲਬਾਤ ਹੋਈ ਲਿਖਦਾ ਹਾਂ।

ਸ਼ੀਲਾ ਭੈਣ ਜੀ, ਪਹਿਲਾਂ ਤਾਂ—

(ਉਸ ਕੋਲੋਂ ਬੋਲਿਆ ਨਹੀਂ ਜਾ ਰਿਹਾ) ਸ਼ਬਦ ਸਣਾਉ ਸੋ ਇਕ ਬਚੀ ਨੇ ਸ਼ਬਦ ਸੁਣਾਇਆ *"ਮਨੁ ਦੇ ਰਾਮੁ ਲੀਆ ਹੈ ਮੋਲਿ" (ਪੰਨਾ ੩੨੭)*, ਸ਼ੀਲਾ ਰਜ ਕੇ ਰੋਈ ਤੇ ਅਥਰੂਆਂ-ਭਰੀ ਅਵਾਜ਼ ਵਿਚ ਕਹਿਣ ਲਗੀ।

ਲੋਕੀ ਕਹਿੰਦੇ ਹਨ ਇਸ ਨੂੰ T. B. ਹੈ ਤੇ ਹੁਣ ਕਮਰਾ ਕਿਰਾਏ ਤੇ ਕੋਈ ਨਹੀਂ ਦਿੰਦਾ। ਮੈਂ ਸੋਚਿਆ ਹੈ ਕਿ ਇਕ ਮਹਾਂਪੁਰਖ ਖਿਚੜੀ ਪੁਰ ਜਗਾ ਦਿੰਦੇ ਹਨ, ਉਥੇ ਚਲੀ ਜਾਵਾਂ ਤਾਂ ਆਪ ਮਿਲਣ ਆਵੋਗੇ ਨਾ ?

ਸਾਰੇ ਦਾ ਸਾਰਾ ਪਰਿਵਾਰ ਵਾਰੋ ਵਾਰੀ ਉਸ ਨੂੰ ਜਫੇ ਮਾਰਨ ਲਗਾ ਤੇ ਕਹਿਣ ਲਗ ਪਿਆ ਵਾਹ ਬੇਟੇ ਵਾਹ, ਤੂੰ ਜਿਥੇ ਹੋਵੇਂਗੀ ਆਵਾਂਗੇ, ਇਹ ਵੀ ਕੋਈ ਪੁਛਣ ਵਾਲੀ ਗੱਲ ਹੈ।

ਸ਼ੀਲਾ ਨੂੰ ਹੌਂਸਲਾ ਹੋਇਆ ਤੇ ਫਿਰ ਅਥਰੂ ਭਰ ਕੇ ਕਹਿਣ ਲਗੀ। ਵੀਰ ਜੀ ਇਸ ਸਰੀਰ ਦਾ ਪਤਾ ਥੋੜ੍ਹੀ ਹੈ ਮਿਟੀ ਨੇ ਤਾਂ ਢਹਿਣਾ ਹੀ ਹੈ ਪਰ ਮੈਂ ਇਹ ਸੋਚਦੀ ਹਾਂ ਕਿ ਜਦ ਮਰ ਜਾਵਾਂਗੀ ਤਾਂ ਇਹ ਬੁਢੀ ਮਾਂ (ਨਾ ਲੈਂਦੀ ਹਾਂ ਤਾਂ ਰੋਣ ਲਗ ਜਾਂਦੀ ਹੈ) ਦਾ ਸਾਥ ਦਿਓਗੇ ਨਾ ?

ਸਾਰਾ ਪਰਿਵਾਰ—

ਵਾਹ ਬੇਟੇ ਵਾਹ, ਤੂੰ ਕਿਉਂ ਫਿਕਰ ਕਰਦੀ ਹੈਂ। ਤੈਨੂੰ ਪਤਾ ਨਹੀਂ ਕਿ ਸਭ ਦਾ ਰਾਖਾ ਰਾਮ ਹੈ ਤੇ ਰਾਮ ਦੇ ਸਹਾਰੇ ਤਾਂ ਅਸੀਂ ਸਾਰੇ ਤੇਰੇ ਕੋਲੋਂ ਕੁਝ ਸਿਖਣ ਆਉਂਦੇ ਹਾਂ, ਤਾਂ ਤੂੰ ਕਿਉਂ ਸੋਚਦੀ ਹੈਂ।

ਸ਼ੀਲਾ—ਵੀਰ ਜੀ ਮੈਂ ਸੋਚਦੀ ਤਾਂ ਕੁਝ ਨਹੀਂ ਪਰ ਐਵੇਂ ਖਿਆਲ ਆਇਆ ਹੈ ਕਿ ਮੈਨੂੰ ਸਾਰੀ ਉਮਰ ਇਹ ਸੰਭਾਲਦੀ ਰਹੀ ਹੈ, ਆਪ ਇਸ ਵਿਚ ਜਾਨ ਕੋਈ ਨਹੀਂ। ਆਪ ਹੀ ਤਾਂ ਮੇਰੇ ਭੈਣ ਭਰਾ ਹੋ। ਗੱਲ ਮੂੰਹ ਤੇ ਆ ਗਈ ਹੈ।

ਸਾਰਿਆਂ ਨੇ ਹਸਦਿਆਂ ਕਿਹਾ। ਇਕ ਸਿੱਖ ਬੋਲਿਆ ਤੂੰ ਬੇਟੇ ਜਾਣ ਲਗਿਆਂ ਮਾਤਾ ਦਾ ਬਿਲਕੁਲ ਧਿਆਨ ਨ ਕਰੀਂ, ਇਕ ਵਾਹਿਗੁਰੂ ਨੂੰ ਚੇਤੇ ਰਖੀਂ। ਸਾਹਿਬ ਆਪ ਇਸ ਦਾ ਖਿਆਲ ਰਖਣਗੇ।

ਮੈਂ ਹੈਰਾਨ ਤਾਂ ਪਹਿਲਾਂ ਹੀ ਸੀ, ਪਰ ਹੋਰ ਹੈਰਾਨ ਹੋਇਆ ਕਿਵੇਂ ਮੌਤ ਦੀਆਂ ਹਸ ਖੇਡ ਕੇ ਗੱਲਾਂ ਕਰਦੇ ਨੇ ਇਹ ਲੋਕ। ਮੈਨੂੰ ਤਾਂ ਕੋਈ ਕੰਮ ਸੀ ਮੈਂ ਤਾਂ ਦਿੱਲੀ ਤੋਂ ਚਲਾ ਆਇਆ ਹਾਂ ਪਰ ਉਸ ਮੁਲਾਕਾਤ ਨੇ ਸ਼ੀਲਾ ਦੇ ਭਵਿਖ ਵਿਚ ਮੇਰੀ ਦਿਲਚਸਪੀ ਵਧਾ ਦਿੱਤੀ। ਪਰਿਵਾਰ ਵਿਚੋਂ ਇਕ ਬੰਦੇ ਨੇ ਦਸਿਆ ਹੈ ਕਿ ਮੇਰੇ ਨਾਲ ਉਨ੍ਹਾਂ ਸਾਰਿਆਂ ਦੀ

ਮੁਲਾਕਾਤ ਆਖਰੀ ਸੀ। ਬਚੀ ਜਾ ਵਸੀ ਸਾਹਿਬਾਂ ਦੇ ਦਰਬਾਰ, ਸੁਖਲੀ, ਨਿਰਵੈਰ ਤੇ ਸੁਰਖਰੂ ਹੋ ਗਈ। ਉਸ ਨੇ ਨਾ ਤਾਂ ਕਦੇ ਸੁਰਗਾਂ ਦਾ ਸੋਚਿਆ ਸੀ ਤੇ ਨ ਕਦੇ ਨਰਕਾਂ ਤੋਂ ਡਰੀ ਸੀ। ਉਸ ਗੁਰੂ ਦੇ ਚਰਨਾਂ ਤੋਂ ਬਲਿਹਾਰ ਹੋ ਕੇ ਰਾਮ ਦੀ ਯਾਦ ਤੋੜ ਤਕ ਨਿਬਾਹੀ ਹੈ। ਮੈਨੂੰ ਪਤਾ ਲਗਾ ਤਾਂ ਬੇਇਖਤਿਆਰ ਨਿਕਲ ਗਿਆ ਹਾਂ ਮੂੰਹੋਂ, *"ਅਸਾਂ ਭੀ ਉਥੇ ਜਾਣਾ", "ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ" (ਵਾਰ ੧੯, ਪਉੜੀ ੧੪)।*

ਮੈਂ ਕਈ ਸਿੱਖ ਦੇਖੇ, ਸਿੱਖ ਪਰਿਵਾਰ ਦੇਖੇ, ਕਈ ਦੁਖੀ ਦੇਖੇ, ਕਈ ਗਰੀਬ ਦੇਖੇ, ਕਈ "ਧਰਮੀ" ਦੇਖੇ ਪਰ ਐਸਾ ਪਰਿਵਾਰ, ਸ਼ੀਲਾ ਦਾ ਸਿੱਖ ਪਰਿਵਾਰ ਨਹੀਂ ਤਕਿਆ। ਕਿਵੇਂ ਸ਼ੀਲਾ ਨੂੰ ਪਤਾ ਲਗ ਚੁਕਾ ਸੀ ਕਿ ਬਸ ਹੁਣ ਮੇਰਾ ਸਰੀਰ ਜਾਣ ਵਾਲਾ ਹੈ। ਮਾਂ ਨੂੰ ਉਹ ਆਪਣੇ ਸਿੱਖ ਪਰਿਵਾਰ ਦੇ ਹਵਾਲੇ ਕਰਕੇ ਤੁਰ ਗਈ। ਮੇਰੇ ਮਨ ਵਿਚ ਵਿਚਾਰ ਆਇਆ ਹੈ ਕਿ ਇਸ ਕਹਾਣੀ ਦਾ ਸਦਕਾ ਸਭ ਸਿੱਖ ਪਰਿਵਾਰਾਂ ਅਗੇ ਨਿਮਰਤਾ ਤੇ ਪ੍ਰੇਮ ਨਾਲ ਹਥ ਜੋੜ ਕੇ ਸੀਸ ਨਿਵਾ ਕੇ ਬੇਨਤੀ ਕਰਾਂ ਕਿ ਜੇ ਸਿੱਖੀ ਨਾਲ ਪ੍ਰੇਮ ਕਰਨਾ ਹੈ ਤਾਂ ਨਾਮ ਜਪ ਕੇ, ਦੁਖੀ ਦਰਦਵੰਦ ਦੇ ਦੁਖ ਦੇ ਭਾਈਵਾਲ ਹੋ ਜਾਉ। ਮੇਰੇ ਗਰੀਬ ਲਈ ਵੀ ਅਰਦਾਸ ਕਰੋ ਕਿ ਮੈਂ ਵੀ ਉਨ੍ਹਾਂ ਕਦਮਾਂ ਤੇ ਚਲ ਸਕਾਂ ਜਿਹੜੇ ਲੋਕਾਂ ਦਾ ਦੁਖ ਉਨ੍ਹਾਂ ਦੇ ਘਰ ਜਾ ਕੇ ਕਟਦੇ ਸਨ। ਕਦੇ ਮੈਂ ਸਿੱਖ—ਉਹ ਸਿੱਖ ਜਿਹੜਾ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਥਾਪਣ ਤਕ ਲੋਚਿਆ ਸੀ, ਹੋ ਜਾਵਾਂ ਅੰਦਰੋਂ ਬਾਹਰੋਂ, ਇਕ ਸੇਵਾ ਦਾ ਪੁੰਜ, ਨਾਮ ਦੇ ਰੰਗ ਵਿਚ ਰੰਗਿਆ ਹੋਇਆ, ਤਾਂ ਦੁਖੀ ਗਰੀਬਾਂ ਦਾ ਸਹਾਰਾ ਬਣਕੇ ਆਪਣਾ ਆਪ ਮਿਟਾ ਦੇਵਾਂ। ਨਾਮ ਜਪਣ ਦਾ practical ਰੂਪ ਹੈ—ਦੀਨ ਦੁਖੀ ਦੀ ਸੇਵਾ। ਮੇਰੇ ਲਈ ਅਰਦਾਸ ਕਰੋ, ਨਿਭ ਜਾਏ। ਸੀਸ ਜਾਏ ਪਰ ਸਿਦਕ ਨ ਜਾਏ। ਸ਼ੀਲਾ ਦੀ ਯਾਦ ਮੈਨੂੰ ਉਸ ਦੇ ਇਸ ਭਜਨ ਨਾਲ ਯਾਦ ਰਵੇ।

ਐਸੇ ਦੀਨਾ ਨਾਥ ਤੋਂ ਬਲਿਹਾਰੀ ਸਾਰੀ ਦੁਨੀਆਂ।

ਸ਼ੀਲਾ ਜੀਉਂਦੀ ਹੈ ਜੀਉਂਦੀ ਰਹੇਗੀ। ਜਦ ਦਾ ਮੈਂ ਉਸ ਨੂੰ ਜਾਣਦਾ ਹਾਂ ਤੇ ਉਸ ਸਿੱਖ ਪਰਿਵਾਰ ਦੇ ਚਰਨ ਪਕੜ ਕੇ ਮੁਲਾਕਾਤ ਕੀਤੀ ਹੈ ਉਸ ਕਿਹਾ ਸੀ ਇਹ ਪੜ੍ਹੋ—

*"ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥*
*ਤੂੰ ਮਨਿ ਵਸਿਆ ਲਗੈ ਨ ਦੂਖਾ ॥" (ਪੰਨਾ ੩੭੬)*

ਵਾਹਿਗੁਰੂ ਮੇਰੀ ਬਚੀ ਨੂੰ ਆਪਣੇ ਚਰਨਾਂ ਵਿਚ ਥਾਂ ਦੇਵੇ। ਨ ਮੈਂ ਕਿਰਿਆ, ਨ ਮੈਂ ਰਿਵਾਜ, ਪਾਠ ਤੇ ਨ ਮੈਂ ਰਸਮਾਂ ਕੀਤੀਆਂ ਹਨ, ਬਸ ਆਪਣੇ ਚਰਨ ਕਮਲਾਂ ਦੀ ਸੇਜ ਵਿਚ ਮੇਰੀ ਬਚੀ ਨੂੰ ਸੰਭਾਲ ਲਵੀਂ।

☆ ☆ ☆

# ਖੁਸ਼ੀਆਂ ਭਰਿਆ ਨਵਾਂ ਸਾਲ

## (Happy New Year)

"ਜਦੋਂ ਮੈਂ ਗਿਆਨੀ ਪੜ੍ਹਦਾ ਸਾਂ ਤਾਂ ਮੇਰੇ ਮਨ ਵਿਚ ਨ ਗਿਆਨ ਪ੍ਰਾਪਤ ਕਰਨ ਦਾ ਚਾਅ ਸੀ ਤੇ ਨ ਹੀ ਆਪਣੀ ਪ੍ਰਮਾਰਥਕ ਉੱਨਤੀ ਦਾ। ਮੈਂ ਤਾਂ ਉਡੀਕਦਾ ਸਾਂ ਕਿਸੇ ਤਰ੍ਹਾਂ ਇਹ ਪਾਸ ਕਰਾਂ ਤੇ B. A. ਪਾਸ ਕਰਕੇ ਕੋਈ ਨੌਕਰੀ ਮਿਲੇ।" ਇਹ ਕਹਿ ਕੇ ਇਕ ਸਿੱਖ ਮੈਨੂੰ ਸਮਝਾ ਰਿਹਾ ਸੀ ਕਿ ਝੂਠ ਦਾ ਪਸਾਰਾ ਇਤਨਾ ਮਜ਼ਬੂਤ ਹੈ ਕਿ ਦੁਖਾਂ ਨੂੰ ਅਪਨਾਣ ਲਈ ਸੁੱਖ ਦੀ ਸਾਰ ਹੀ ਭੁਲ ਜਾਂਦੀ ਹੈ।

ਕੁਝ ਮਿੰਟ ਪਹਿਲਾਂ ਇਹ ਵਿਚਾਰ ਦੌੜਿਆ ਤੇ ਬੇਇਖਤਿਆਰ ਮੂੰਹੋਂ ਨਿਕਲ ਗਿਆ ਕਿ ਤਨ ਮਨ ਧਨ ਗੁਰੂ ਦੇ ਅਰਪਨ ਨ ਹੋਵੇ ਤਾਂ ਸਭ ਕੁਝ ਮਿਥਿਆ ਹੈ। ਸੁਖਮਨੀ ਸਾਹਿਬ ਦੀ ਮਿਥਿਆ ਵਾਲੀ ਅਸ਼ਟਪਦੀ ਦੀ ਉਹ ਪਉੜੀ ਆਪੇ ਹੀ ਪੜ੍ਹੀ ਗਈ ਜਿਹੜੀ ਦਸਦੀ ਹੈ ਕਿ ਤਨ, ਧਨ, ਕੁਟੰਬ, ਹਉਮੈ, ਮਮਤਾ, ਮਾਇਆ, ਰਾਜ, ਜੋਬਨ, ਧਨ, ਮਾਲ, ਨਿੰਦਾ, ਝੂਠ, ਵਿਕਾਰ, ਕ੍ਰੋਧ, ਆਦਿ ਸਭ ਮਿਥਿਆ ਹਨ। ਘੜੀ ਤੇ ਵਕਤ ਦੇਖਿਆ ਤਾਂ 3.10 ਵਜੇ ਸਨ। ਆਲਸੀ ਮਨ ਹੋਰ ਸੌਣ ਲਈ ਪ੍ਰੇਰਨ ਲਗਾ। ਪਰ ਸਾਹਿਬਾਂ ਨੇ ਉਸੇ ਤਾਰ ਵਿਚ ਨਾਮ ਬਿਨਾਂ ਸਾਰੀ ਸ੍ਰਿਸ਼ਟੀ ਮਿਥਿਆ ਦੇ ਅਨੁਭਵ ਵਿਚ ਦਿਖਾ ਕੇ ਇਹ ਪ੍ਰੇਰਨਾ ਦਿਤੀ ਕਿ ਨਵਾਂ ਸਾਲ ਹੈ ਤੇ ਕਈ ਦਿਨਾਂ ਤੋਂ ਝੂਠ ਪਸਾਰੇ ਹੇਠ ਲੋਕੀ "Happy New Year" Card ਜਾਂ ਨਵੇਂ ਸਾਲ ਦੀਆਂ ਮੁਬਾਰਕਾਂ, ਜਾਂ ਨਵੇਂ ਸਾਲ ਦੇ ਤੋਹਫੇ ਲੈਂਦੇ ਰਹੇ ਹਨ। ਆਉ, ਵਿਚਾਰੀਏ ਕਿ ਅਸੀਂ ਕਿਤਨੀ ਕੁਝ ਸਚਾਈ ਇਸ ਰਿਵਾਜ ਵਿਚ ਵਰਤਦੇ ਹਾਂ। ਉਠ ਬੈਠਾ, ਮੂੰਹ-ਹਥ ਵੀ ਨ ਧੋਤਾ, ਸਿਧਾ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਹਜ਼ੂਰੀ ਵਿਚ ਮਥਾ ਟੇਕ ਕੇ ਬਹਿ ਗਿਆ। ਇਹ ਵੀਚਾਰ ਜਾਂ ਝਲੀਆਂ ਗਲਾਂ, ਸਾਹਿਬਾਂ ਦੇ ਹਜ਼ੂਰ ਹੀ ਲਿਖੀਆਂ ਜਾ ਰਹੀਆਂ ਹਨ। ਸੋਚਦਾ ਹਾਂ, ਨਾ ਮੈਂ ਕਿਸੇ ਨੂੰ ਕਾਰਡ ਭੇਜੇ, ਨਾ ਤੋਹਫੇ, ਨਾ ਸ਼ੁਭ ਇਛਾਵਾਂ, ਪਰ ਕਿਵੇਂ ਮੇਰਾ ਰੋਮ-ਰੋਮ ਹਰ ਇਕ ਇਨਸਾਨ ਦੀ ਤਰਕੀ ਤੇ ਖੁਸ਼ੀ ਦਾ ਪੂਰੇ ਤੌਰ ਤੇ ਭਾਈਵਾਲ ਹੈ। ਪਿਆਰ ਨਾਲ ਸਾਹਿਬਾਂ ਨੂੰ ਕਹਿਣ ਤੇ ਜੀ ਕੀਤਾ-ਮੇਰਾ ਤਾਂ ਰਿਸ਼ਤੇਦਾਰ, ਸੰਬੰਧੀ, ਸਜਣ, ਦੋਸਤ, ਸੰਗੀ, ਮਸਲਤੀ, ਸਭ ਕੁਝ ਤੂੰ ਹੀ ਹੈਂ। ਲੈ ਤੈਨੂੰ ਕਹਿ ਲੈਂਦਾ ਹਾਂ Happy New Year, ਗੁਰੂ ਨਾਨਕ ਦਾ ਸਿੱਖ ਅਖਵਾਉਂਦਾ ਹਾਂ, ਗੁਰੂ ਗੋਬਿੰਦ ਸਿੰਘ ਨੇ ਮੇਰਾ ਸਿਰ ਲੈ ਕੇ ਮੈਨੂੰ ਪੁਤਰ ਬਣਾਇਆ ਹੈ। ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਹਰ ਸਵਾਸ ਬਿਤਾਣਾ ਚਾਹੁੰਦਾ ਹਾਂ, ਆਪਣੇ ਵੀਰਾਂ, ਅਜੀਤ ਸਿੰਘ, ਜੁਝਾਰ ਸਿੰਘ, ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਵਾਂਗੂੰ ਸ਼ਹੀਦ ਹੋਣਾ ਚਾਹੁੰਦਾ ਹਾਂ, ਪਰ ਕੇਵਲ ਗੱਲਾਂ ਨਾਲ, ਕਿਉਂਕਿ ਸਾਰੇ ਰਿਵਾਜ ਜਿਹੜੇ ਤੇਰੇ ਰਾਹ ਤੋਂ ਉਲਟੇ ਹਨ ਨਿਭਾਉਣਾ ਚਾਹੁੰਦਾ ਹਾਂ। ਸਰਬਤ ਦੇ ਭਲੇ ਦੇ ਚਾਅ ਨੇ ਮੈਨੂੰ ਯਕੀਨ ਕਰਵਾ ਦਿਤਾ ਹੈ ਕਿ "ਝੂਠ" ਤੇ "ਸਚ" ਵਿਚ ਦਿਨ ਤੇ ਰਾਤ, ਅੰਧੇਰੇ ਤੇ ਚਾਨਣ ਵਰਗਾ ਫਰਕ ਹੈ ਅਤੇ ਮੈਂ ਜੋ ਕੁਝ ਵੀ ਕਰ ਲਵਾਂ, ਕਦੇ ਵੀ ਤੈਨੂੰ ਧੋਖਾ ਨਹੀਂ ਦੇ ਸਕਦਾ। ਸੋ ਮੈਂ ਫੈਸਲਾ ਕਰ ਲਿਆ ਹੈ ਕਿ ਤੈਨੂੰ ਤਾਂ ਮੈਂ ਜਿਤ ਨਹੀਂ ਸਕਦਾ, ਪਿਆਰ ਤੇ ਲਾਡ ਨਾਲ, ਕਿਉਂ ਨ ਦੁਨੀਆਂ ਨੂੰ

ਜਿਤ ਲਵਾਂ, ਛਲ, ਫਰੇਬ ਤੇ ਝੂਠ ਨਾਲ। ਸੋ ਮੈਂ ਸਾਰੇ ਦੁਨੀਆਂ ਦੇ ਰਿਵਾਜਾਂ ਨੂੰ ਝੂਠ ਜਾਣ ਕੇ ਵੀ ਆਪਣਾ ਝਸ ਪੂਰਾ ਕਰਨ ਲਈ—

(1) ਕਾਰਡਾਂ ਤੇ ਗੁਰੂ ਸਾਹਿਬ ਦੀਆਂ ਫੋਟੋ ਛਪਵਾ ਕੇ Happy New Year ਭਾਈਚਾਰਕ ਤੌਰ ਤੇ ਕਹਿ ਲੈਂਦਾ ਹਾਂ।

(2) ਗੁਰੂ ਨਾਨਕ Birthday ਮਨਾਣ ਲਈ ਵਡੇ-ਵਡੇ Presidents/Prime Ministers ਤੇ ਹੋਰਨਾਂ ਨੂੰ ਸਦ ਲੈਂਦਾ ਹਾਂ ਤਾਂ ਜੋ ਮੇਰਾ ਰੁਤਬਾ ਹੋਰ ਬਣੇ।

(3) New Year presents ਨੂੰ ਗੁਰੂ ਦੀ Blessings ਇਵੇਂ ਦਿੰਦਾ ਹਾਂ ਜਿਵੇਂ ਮਨਮੁਖ ਸਵਾਰਥ ਲਈ ਸੰਤਾਂ ਕੋਲੋਂ ਦੁਨਿਆਵੀ ਖੈਰਾਤਾਂ ਮੰਗਦੇ ਹਨ।

ਆਉ ਪਿਆਰਿਓ, ਆਪ ਨੂੰ ਇਕ ਸੁਨੇਹਾ ਦੇਵਾਂ, ਜੋ Christmas ਜਾਂ New Year ਮਨਾਂਦੇ ਹਨ, ਗੁਰੂ ਨਾਨਕ ਦੇ ਨਾਂ ਤੇ ਜਾਂ ਹਜ਼ਰਤ ਈਸਾ ਦੇ ਨਾਂ ਤੇ। ਮੈਂ ਵਲਾਇਤ ਰਹਿੰਦਾ ਹਾਂ ਤੇ ਵਲਾਇਤ ਦੇ ਇਕ ਹੋਰ ਮੁਲਕ ਵਿਚ ਘੁੰਮ ਕੇ ਆਇਆ ਹਾਂ। 25-12-74 ਮੇਰਾ ਅੰਮ੍ਰਿਤ ਦਿਹਾੜਾ ਸੀ, ਹਜ਼ਰਤ ਈਸਾ ਦਾ ਜਨਮ ਦਿਨ ਸੀ ਤੇ ਇਕ ਵਲਾਇਤ ਦੇ ਵਡੇ ਸ਼ਹਿਰ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਮਨਾਈ ਜਾ ਰਹੀ ਸੀ। ਇਕ ਸਿੱਖ ਜਿਸ ਨੂੰ ਮੈਂ ਆਪ ਤਕਿਆ ਇਕ ਵਲਾਇਤੀ ਹਸਪਤਾਲ ਵਿਚ ਬੁਢੇ ਲੋਕਾਂ ਦੇ ਬਿਸਤਰੇ ਠੀਕ ਕਰਵਾ ਰਿਹਾ ਸੀ, ਉਨ੍ਹਾਂ ਦੇ ਟਟੀ-ਪਿਸ਼ਾਬ ਦੇ ਭਾਂਡੇ ਗੁਸਲਖਾਨੇ ਵਿਚ ਜਾ ਕੇ ਧੋ ਰਿਹਾ ਸੀ, ਤੇ ਉਨ੍ਹਾਂ ਬੁਢਿਆਂ ਨੂੰ ਰੋਟੀ ਖਾਣ ਲਈ ਬੀਮਾਰਾਂ ਦੀਆਂ ਕੁਰਸੀਆਂ ਵਿਚ ਪਾ ਕੇ Dining Room ਪਹੁੰਚਾ ਰਿਹਾ ਸੀ। ਨਾਲ ਕਹਿ ਰਿਹਾ ਸੀ ਕਿ ਭਾਵੇਂ ਹਜ਼ਰਤ ਈਸਾ ਮਿਹਰ ਕਰ ਦੇਣ, ਭਾਵੇਂ ਗੁਰੂ ਨਾਨਕ, ਭਾਵੇਂ ਮੇਰੇ ਵੀਰ-ਪੁਗ ਗਏ ਵੀਰ ਸਾਹਿਬਜ਼ਾਦੇ, ਕਹਿੰਦਿਆਂ-ਕਹਿੰਦਿਆਂ ਉਨ੍ਹਾਂ ਦੀਆਂ ਅਖਾਂ ਵਿਚ ਅਥਰੂ ਆ ਗਏ। ਕਹਿਣ ਲਗੇ "ਅਨਾਥ ਜੋ ਹੋਇਆ ਮੇਰਾ ਕੋਈ ਵੀ ਨਹੀਂ" ਸ਼ਰਮ ਨਾਲ ਮੇਰਾ ਮੂੰਹ ਫਕ ਹੋ ਗਿਆ, ਪਰ ਮੈਂ ਆਪਣੇ ਆਪ ਨੂੰ ਹੌਂਸਲਾ ਦਿਤਾ ਕਿ ਇਹ ਕੋਈ ਪਾਗਲ ਜਾਪਦਾ ਹੈ। ਮੈਂ ਤਾਂ 200 ਕਾਰਡ ਭੇਜੇ ਹਨ, ਮੇਰਾ ਤੇ ਦੋਸਤਾਂ ਨਾਲ ਗੂੜ੍ਹਾ ਸੰਬੰਧ/ਹੈ, ਤੇ ਮੈਂ ਤਾਂ ਕਈ ਰਿਸ਼ਤੇਦਾਰਾਂ ਬਗੈਰ ਜੀ ਨਹੀਂ ਸਕਦਾ। ਉਹ ਪਿਆਰ ਵਿਚ ਆ ਗਏ, ਇਉਂ ਕਹਿਣ ਲਗੇ—

• ਦੇਖ, ਸਾਰੇ ਲੋਕਾਂ ਨੇ Cards ਨੂੰ ਇਕ ਰਿਵਾਜ਼ਨ ਮੁਸੀਬਤ ਜਾਣ ਕੇ ਲਿਸਟਾਂ ਬਣਾਈਆਂ ਹੋਈਆਂ ਹਨ ਕਿ ਕਿਸ ਨੇ ਕਾਰਡ ਭੇਜਿਆ ਹੈ, ਕਿਸ ਨੇ ਪਿਛਲੇ ਸਾਲ ਭੇਜਿਆ ਸੀ। ਫੇਰ ਕਈ ਕਿਸਮ ਦੇ ਕਾਰਡ ਛਪਾਏ ਹੋਏ ਹਨ, ਅਮੀਰ ਨੂੰ ਬਹੁਤ ਸੋਹਣਾ, ਘਟ ਅਮੀਰ ਨੂੰ ਘਟ ਸੋਹਣਾ, ਸੰਤ ਲੋਕਾਂ ਨੂੰ ਧਾਰਮਿਕ ਢੰਗ ਦਾ, ਵਿਉਪਾਰੀਆਂ ਨੂੰ ਹੋਰ ਤਰ੍ਹਾਂ ਦਾ। ਮਤਲਬ ਇਹ ਕਿ, ਨ ਕੋਈ ਸ਼ੁਭ ਇਛਾਵਾਂ ਭੇਜਣ ਵਾਲਾ, ਨ ਲੈਣ ਵਾਲਾ, ਰਿਵਾਜ਼ਨ ਢੰਗ ਨਾਲ ਦੁਨੀਆਂ ਲੁਟੀ ਜਾ ਰਹੀ ਹੈ। ਮੇਰਾ ਕੋਈ ਦੋਸਤ ਨਹੀਂ, ਮੇਰਾ ਕੋਈ ਵੈਰੀ ਨਹੀਂ, ਮੈਨੂੰ ਕਿਸੇ ਕੋਲੋਂ ਕੁਝ ਨਹੀਂ ਚਾਹੀਦਾ, ਮੈਂ ਕਿਸੇ ਨੂੰ ਕੁਝ ਨਹੀਂ ਦੇ ਸਕਦਾ। ਮੇਰਾ ਵਾਸਤਾ ਕੇਵਲ ਆਪਣੇ ਗੁਰੂ ਨਾਲ ਹੈ, ਤੇ ਗੁਰੂ ਪ੍ਰਮੇਸ਼ਵਰ ਵਿਚ ਫਰਕ ਨਹੀਂ, ਫੇਰ ਗੁਰੂ ਦੀ ਮਤਿ ਕਹਿੰਦੀ ਹੈ ਹਜ਼ਰਤ ਮੁਹੰਮਦ ਸਾਹਿਬ, ਕ੍ਰਿਸ਼ਨ ਮਹਾਰਾਜ, ਹਜ਼ਰਤ ਈਸਾ ਤੇ ਗੁਰੂ ਨਾਨਕ ਵਿਚ ਫਰਕ ਨਹੀਂ, ਸਾਰੀ ਦੁਨੀਆਂ ਮੇਰੀ ਸਾਂਝੀ ਹੈ ਪਰ ਮੇਰੀ ਸਾਂਝ ਕੇਵਲ

ਨਾਮ ਦੀ ਹੈ। ਵਾਹਿਗੁਰੂ ਦੇ ਨਾਂ ਦੀ ਭਾਈਵਾਲੀ, ਮੈਂ ਸੁਖੀ ਹਾਂ, ਲੋਕਾਂ ਨੂੰ ਸੁਖੀ ਦੇਖਣਾ ਚਾਹੁੰਦਾ ਹਾਂ, ਕਾਰਡਾਂ ਦਾ ਬਿਉਪਾਰੀ ਨਹੀਂ।

ਮੈਂ ਆਪ ਸੋਚੀ ਪੈ ਗਿਆ ਹਾਂ ਕਿ ਸਾਹਿਬਾਂ ਦੇ ਹਜ਼ੂਰ ਅੰਮ੍ਰਿਤ ਵੇਲੇ ਬਹਿ ਕੇ ਇਹ ਜੋ ਲਿਖ ਰਿਹਾ ਹਾਂ ਕਿਤੇ ਗੁਰਮਤਿ ਦੇ ਉਲਟ ਤਾਂ ਨਹੀਂ। ਚਾਹੀਦਾ ਤਾਂ ਸੀ ਕਿ ਮੈਂ ਅਖਾਂ ਨੂਟ ਕੇ ਸਵਾਸਾਂ ਰਾਹੀ ਵਾਹੁ-ਗੁਰੂ ਵਾਹੁ-ਗੁਰੂ ਕਹਿੰਦਾ, ਪਰ ਮੈਂ ਅਪਵਿਤਰਤਾ ਵਿਚ ਬੈਠਾ ਇਹ ਲਿਖ ਰਿਹਾ ਹਾਂ ਅਤੇ ਗੁਰੂ ਦੇ ਹਜ਼ੂਰ। ਕੋਈ ਜੋ ਮਰਜ਼ੀ ਕਹੇ, ਮੇਰਾ ਮਨ ਕਹਿੰਦਾ ਹੈ ਕਿ ਮੈਂ ਗਲਤ ਨਹੀਂ ਕਰ ਰਿਹਾ। ਗੁਰੂ ਨਾਨਕ ਦੇ ਚਰਨਾਂ ਦੇ ਸਦਕੇ ਯਕੀਨ ਨਾਲ ਕਹਿੰਦਾ ਹਾਂ ਕਿਉਂਕਿ ਇਹੋ ਹੀ ਕਹਿ ਰਿਹਾ ਹਾਂ ਨਾ ਕਿ ਅੰਮ੍ਰਿਤ ਵੇਲੇ ਸਚੇ ਨਾਮ ਦੀ ਵਡਿਆਈ ਵਿਚਾਰੀਏ। ਜੇ ਭੁਲੇਖਾ ਹੈ ਤਾਂ ਗੁਰੂ ਬਖਸ਼ੇ, ਪਰ ਮੈਂ ਹਮੇਸ਼ਾ ਲਈ ਇਹੋ ਜਾਣਦਾ ਹਾਂ ਕਿ ਮੇਰਾ ਕੇਵਲ ਇਕ ਦੋਸਤ ਹੈ ਤੇ ਉਹ ਹੈ ਗੁਰੂ ਗ੍ਰੰਥ ਸਾਹਿਬ।

ਰਿਵਾਜ਼ਨ ਕਾਰਡ, ਰਿਵਾਜ਼ਨ ਜਹਾਨ, ਰਿਵਾਜ਼ਨ ਜਨਮ ਦਿਨ ਮਨਾਉਣੇ, ਰਿਵਾਜ਼ਨ ਸਿਰ ਗੁੰਦਣੇ, ਰਿਵਾਜ਼ਨ ਵਿਆਹ, ਕੁੜਮਾਈਆਂ ਠਾਕੇ, ਰਿਵਾਜ਼ਨ ਮੇਲਜੋਲ, ਯਕੀਨਨ ਘੋਰ ਅੰਧੇਰ ਹੈ ਅਤੇ ਧਾਰਮਿਕ ਆਗੂਆਂ ਵਿਚ ਵੀ ਫੇਟੀਆਂ ਪਾਣ ਦਾ ਜ਼ਿੰਮੇਵਾਰ ਹੈ। ਗੁਰੂ ਦੀ ਮਤਿ ਨਿਮਰਤਾ ਤੇ ਨਿਮਾਣਤਾ ਸਿਖਾਂਦੀ ਹੈ, ਦੁਨੀਆਂ ਦੀ ਰਿਵਾਜ-ਪੂਰਤੀ ਆਕੜ ਤੇ ਹਉਂ ਪੈਦਾ ਕਰਦੀ ਹੈ। ਇਸ ਲਈ ਕੋਈ ਪੰਜਾਬੀ ਅਖਬਾਰ, ਮੈਗਜੀਨ, ਜਾਂ ਕੋਈ ਭਾਈਚਾਰਕ ਜਾਂ ਪ੍ਰਮਾਰਥਕ ਸੰਮੇਲਨ, ਵਿਚ ਚਰਚਾ ਆਵੇ ਤਾਂ ਕੇਵਲ ਇਕ ਦੂਜੇ ਨੂੰ ਭੈੜੇ ਕਹਿਣ ਦੀ। ਕਿਉਂ ? ਕਿਉਂਕਿ ਅਸੀਂ ਗੁਰਦੁਆਰੇ ਦੀ ਪ੍ਰਧਾਨਗੀ ਇਸਤੇਮਾਲ ਕਰਦੇ ਹਾਂ ਪੁਤਰ ਨੂੰ ਚੰਗੇ ਘਰ ਵਿਆਹੁਣ ਦੀ, ਜਾਂ ਬਿਜਨੈਸ ਲਾਈਸੈਂਸ ਲੈਣ ਲਈ, ਜਾਂ ਈਲੈਕਸ਼ਨ ਵਿਚ ਮਦਦ ਕਰਨ ਲਈ। ਕਦੇ ਇਹ ਨਹੀਂ ਸੁਣਿਆ ਕਿ ਨਵਾਂ ਸਾਲ ਆਇਆ ਜੇ :

(1) ਅੰਮ੍ਰਿਤ ਵੇਲਾ ਬਣਾ ਲਓ।

(2) ਕਾਮ, ਕਰੋਧ, ਲੋਭ, ਆਦਿ ਤੋਂ ਛੁਟਕਾਰਾ ਪਾਓ।

(3) ਦੁਨੀਆਂ ਦੀ ਸੇਵਾ ਕਰੋ।

(4) ਸਭ ਨੂੰ ਆਪਣੇ ਵਰਗਾ ਸਮਝੋ।

(5) ਸਰਬਤ ਦਾ ਭਲਾ ਮੰਗੋ।

ਪਰ ਇਹ ਕਿਵੇਂ ਕਰੀਏ ? ਸਾਡੇ ਮਨਾਂ ਵਿਚ ਮਾਇਆ ਦਾ ਰੁਹਬ ਇਤਨਾ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਮਾਇਕ ਪਸਾਰੇ ਵਿਚ ਸਜਾ ਕੇ ਸਮਝਦੇ ਹਾਂ ਕਿ 5000 ਹਜ਼ਾਰ ਦੀ ਪੋਸ਼ਾਕ ਨਾਲ ਹੁਣ ਗੁਰੂ ਸਾਡੇ ਅਧੀਨ ਹੈ। ਗੁਰੂ ਨੂੰ ਮਨ ਪੇਸ਼ ਕਰਕੇ ਗਰੀਬਾਂ ਦੀ ਸੇਵਾ ਵਿਚ ਜੁਟਣਾ ਸੀ, ਅਸੀਂ ਗੁਰੂ ਨੂੰ ਗੁਰੂ ਦਾ ਦਿਤਾ ਧਨ ਭੇਟ ਕਰਕੇ ਹੋਰ ਧਨ ਇਕਠਾ ਕਰਨ ਵਿਚ ਲਗ ਜਾਂਦੇ ਹਾਂ ਅਤੇ ਦੁਨੀਆਂ ਵਿਚ ਰਿਵਾਜਨ ਵੰਡੀਆਂ ਪਾ ਕੇ "ਧਰਮੀ" ਅਖਵਾਉਣਾ ਚਾਹੁੰਦੇ ਹਾਂ।

ਇਕ ਹੋਰ ਸਿੱਖ ਵਲਾਇਤ ਵਿਚ ਇਕ ਮਸਜਿਦ ਵਿਚ ਜਾ ਵੜੇ। ਈਮਾਮ ਸਾਹਿਬ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਸਲਾਮ ਕਰਕੇ ਕਹਿਣ ਲਗੇ, "ਗੁਰਦੁਆਰੇ ਦੇਖਨੇ ਆਇਆ ਥਾ, ਸੋਚਾ ਮੁਸਲਮਾਨ ਭਾਈਓਂ ਨੇ ਖੁਦਾ ਕੋ ਯਾਦ ਕਰਨੇ ਕੇ ਲੀਏ ਕਿਆ ਇੰਤਜ਼ਾਮ ਕੀਆ

ਹੂਆ ਹੈ", ਦੇਖ ਜਾਊਂ ਔਰ ਸਿਜਦਾ ਕਰ ਜਾਊਂ। ਈਮਾਮ ਹੈਰਾਨ ਵੀ ਸਨ ਤੇ ਉਸ ਸਿੱਖ ਦੀ ਭਾਵਨਾ ਵੀ ਨਹੀਂ ਸਮਝ ਰਹੇ ਸਨ ਬਲਕਿ ਤੰਗਦਿਲੀ ਨਾਲ ਮੁਸਲਮਾਨ ਹੋਣ ਦਾ ਜ਼ੋਰ ਦੇ ਰਹੇ ਸਨ। ਸਿੱਖ ਨੇ ਕਿਹਾ, ਮੈਂ ਤਾਂ ਉਹ ਮੁਸਲਮਾਨ ਬਣਨਾ ਚਾਹੁੰਦਾ ਹਾਂ ਜਿਹੜਾ ਗੁਰੂ ਨਾਨਕ ਜਾਂ ਹਜ਼ਰਤ ਮੁਹੰਮਦ ਸਾਹਿਬ ਨੇ ਕਿਹਾ ਸੀ। ਈਮਾਮ ਦੀ ਤਾਂ ਮਰਜ਼ੀ ਨਹੀਂ ਸੀ, ਪਰ ਉਨ੍ਹਾਂ ਨਿਮਰਤਾ ਨਾਲ ਮਨਵਾ ਕੇ ਤਿੰਨ ਵਜੇ ਦੀ ਨਮਾਜ਼ ਵਿਚ ਖਲੋ ਕੇ ਹਿਸਾ ਲਿਆ। ਕਹਿਣ ਲਗੇ ਹਜ਼ਰਤ ਸਾਹਿਬ ਆਪ ਵੀ ਤਾਂ ਗੁਰੂ ਨਾਨਕ ਸਾਹਿਬ ਦੇ ਵੀਰ ਹੋ, ਮੇਰੇ ਗਰੀਬ ਦੀ ਝੋਲੀ ਵਿਚ ਖੈਰ ਪਾਓ। ਪਾਗਲ ਹੋ ਗਿਆ ਹਾਂ ਖੌਰੇ, ਪਰ ਮੈਨੂੰ really ਨਹੀਂ ਸਮਝ ਆਉਂਦੀ ਜਦੋਂ ਖ਼ੁਦਾ ਇਕ ਹੈ, ਅਸੀਂ ਸਾਰੇ ਉਸਦੇ ਬਚੇ ਹਾਂ ਤਾਂ ਜਿਥੇ ਮਰਜ਼ੀ, ਜਿਵੇਂ ਮਰਜ਼ੀ, ਆਪਣੇ ਗੁਰੂ ਦੀ ਸਿਖਿਆ ਰਾਹੀਂ (ਧੰਨ ਗੁਰੂ ਨਾਨਕ, ਗੁਰੂ ਗ੍ਰੰਥ ਸਾਹਿਬ ਮਹਾਰਾਜ) ਕਿਉਂ ਨਹੀਂ ਪੂਜਾ ਕਰ ਸਕੀਏ? ਮਸਜਿਦ ਚੋਂ ਨਿਕਲਦਿਆਂ ਹੀ ਇਕ ਵਡਾ ਗਿਰਜਾ ਆਇਆ ਤਾਂ ਉਨ੍ਹਾਂ ਸਤਿਕਾਰ ਨਾਲ ਨਮਸਕਾਰ ਕੀਤੀ–ਇਹ ਵੀ ਤਾਂ ਖ਼ੁਦਾ ਦਾ ਘਰ ਹੈ ਜਿਥੇ ਵਾਹਿਗੁਰੂ ਦੇ ਗੁਣ ਗਾਏ ਜਾਂਦੇ ਹਨ।

ਮੈਨੂੰ ਆਪ ਸਮਝ ਨਹੀਂ, ਪਰ ਕੁਝ ਗੱਲ ਠੀਕ ਲਗਦੀ ਹੈ। ਆਮ ਤੌਰ ਤੇ ਸਾਨੂੰ ਕਿਉਂ ਠੀਕ ਨਹੀਂ ਲਗਦੀ, ਉਸ ਦੀ ਵਜ੍ਹਾ ਹੈ "ਝੂਠ" ਦਾ ਪ੍ਰਭਾਵ। ਥੋੜੀ ਦੇਰ ਹੋਈ ਇਕ ਸਿੱਖ ਦੀ ਹਟੀ ਤੇ ਇਕ ਪਾਕਸਤਾਨੀ ਵੀਰ ਮਿਲੇ। ਗੱਲਾਂ ਕਰਦਿਆਂ ਕੁਰਾਨਸ਼ਰੀਫ ਮਹਾਰਾਜ ਦੇ ਅਦਬ ਵਿਚ ਜਦੋਂ ਸਿੱਖ ਨੇ ਪ੍ਰੇਮ ਦੇ ਅਥਰੂ ਵਗਾਏ ਤਾਂ ਪਾਕਸਤਾਨੀ ਵੀਰ ਵੀ ਰੋ ਪਿਆ। ਹੈਰਾਨ ਕਿ ਅਲ੍ਹਾ ਸਿੱਖ ਦੇ ਦਿਲ ਵਿਚ ਇਸ ਤਰ੍ਹਾਂ? ਕੋਲ ਮੇਰੇ ਵਰਗਾ ਮੂਰਖ ਖੜਾ ਸੀ, ਕਹਿਣ ਲੱਗਾ— ਅਫਸੋਸ ਇਹ ਹੈ ਕਿ ਤੁਸੀਂ ਮੇਰੇ ਝੂਠੇ ਬਿਉਪਾਰ ਲਈ ਧਰਮ, ਦੇਸ਼ ਤੇ ਕੌਮ ਦੇ ਵਿਤਕਰੇ ਭੁਲ ਕੇ ਇਕਠੇ ਹੋ ਜਾਂਦੇ ਹੋ ਪਰ "ਸਚੇ" "ਸੂਚੇ" ਵਿਉਪਾਰ ਲਈ ਹਮੇਸ਼ਾਂ ਦੇਖਦੇ ਹੋ ਅਲਾਹ ਉਚਾ ਹੈ, ਕਿ ਵਾਹਿਗੁਰੂ ਜਾਂ ਰਾਮ, ਕਿ ਖ਼ੁਦਾ। ਆਪਣੇ ਅੰਦਰ ਝਾਤੀ ਮਾਰ ਕੇ ਕੋਈ ਨਹੀਂ ਤਕਦਾ ਕਿ ਕੇਵਲ ਮੇਰੇ ਗੁਨਾਹ ਹੀ ਨਹੀਂ ਤਕਣ ਦੇਂਦੇ ਨ ਅਲਾਹ, ਨ ਖ਼ੁਦਾ, ਨ ਵਾਹਿਗੁਰੂ।

ਇਕ ਘਰ ਵਿਚ ਸ਼ਾਦੀ ਹੋਣ ਵਾਲੀ ਸੀ। ਉਨ੍ਹਾਂ ਨੇ ਇਕ ਦਿਨ ਸੁਖਮਨੀ ਸਾਹਿਬ ਦੇ ਪਾਠ ਲਈ ਆਪਣੀਆਂ ਸਹੇਲੀਆਂ ਦਾ ਸਤਿਸੰਗ ਕਰਾਇਆ, ਦੂਜੇ ਦਿਨ ਗੀਤਾਂ ਦਾ ਪ੍ਰੋਗਰਾਮ ਬਣਾਇਆ। ਕਿਸੇ ਪੁਛਿਆ ਕਿ ਇਹ ਕੀ? ਕਹਿਣ ਲਗੇ ਇਹ ਰਿਵਾਜ ਹੈ ਕਿ ਜਦੋਂ ਕੋਈ ਚੰਗਾ ਕੰਮ ਕਰਨ ਲਗੀਏ ਪਹਿਲਾਂ ਸਾਹਿਬਾਂ ਦੀ ਬਾਣੀ ਦਾ ਸਤਿਸੰਗ ਕਰਦੇ ਹਾਂ। ਫੇਰ ਰਿਵਾਜ ਹੈ ਕਿ ਗੀਤਾਂ ਦੀ ਸਭਾ ਲਾਂਦੇ ਹਾਂ। ਪੁਛਿਆ ਕਿ ਜੇ "ਸਚ" ਦੀ ਬਾਣੀ ਚੰਗੀ ਹੈ ਤਾਂ "ਝੂਠ" ਕਿਉਂ? ਤੇ ਜੇ "ਝੂਠ" ਹੀ ਚੰਗਾ ਹੈ ਤਾਂ "ਸਚ ਦੀ ਕੀ ਲੋੜ?" ਕਹਿਣ ਲਗੇ—ਦੁਨੀਆਂ ਨਹੀਂ ਛਡਦੀ। ਬਸ ਦੁਨੀਆਂ ਨਹੀਂ ਛਡਦੀ। ਮੇਰੇ ਗੁਰੂ ਨੇ ਕਿਹਾ ਸੀ—'ਪ੍ਰਭੂ ਮਿਲਣ ਦੀ ਨਿਸ਼ਾਨੀ ਹੈ ਕਿ ਮਨ ਤਨ ਅਰਪ ਕਰਕੇ ਲੋਕ ਲਾਜ ਤਿਆਗਣ।' ਇਸ ਲਈ ਸਾਹਿਬਾ, ਮੇਰਾ Happy New Year Card (ਖੁਸ਼ੀਆਂ ਭਰੇ ਨਵੇਂ ਸਾਲ ਦਾ ਕਾਰਡ) ਕੋਈ ਨਹੀਂ ਮੈਂ "ਆਪ" ਵੀ ਕੋਈ ਨਹੀਂ। ਮੈਂ ਤਾਂ ਤੇਰਾ ਕੁਤਾਂ ਹਾਂ, ਸੰਗਲੀ ਪਾ ਕੇ ਆਪਣੇ ਚਰਨਾਂ ਵਿਚ ਰਖੀਂ ਮੇਰਾ ਇਕ–ਇਕ ਪਲ ਤੇਰੇ ਚਰਨਾਂ ਵਿਚ ਲੰਘੇ। ਮੇਰੀ happiness ਕਾਰਡ ਵਿਚ ਨ ਹੋਵੇ, ਸਗੋਂ ਹਮੇਸ਼ਾਂ ਤੇਰੇ ਨਾਮ ਵਿਚ ਹੋਵੇ। ਤੇਰੇ ਚਰਨਾਂ ਵਿਚ ਹੋਵੇ।

# ਸਾਰੇ ਧਰਮਾਂ ਦਾ ਆਧਾਰ—ਸਤਿਨਾਮ

ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਛਾਂ ਹੇਠ ਜਦ ਮੇਰੇ ਮਨ ਦੇ ਅੰਤ੍ਰੀਵ ਭਾਵ ਖਿੜਦੇ ਹਨ ਤਾਂ ਮੇਰੇ ਮਨ ਦੀ ਰੀਝ ਇਕੋ ਹੀ ਹੁੰਦੀ ਹੈ। ਇਸ ਇਕੋ ਰੀਝ ਵਿਚ ਸ਼ਾਮਲ ਹੈ :

(1) ਕਿਵੇਂ ਸਭ ਦੀ ਚਰਨ ਧੂੜ ਬਣ ਜਾਵਾਂ।

(2) ਕਿਵੇਂ ਸਭ ਬੰਦਿਆਂ ਨਾਲ ਇਕੋ ਜਿਹਾ ਪਿਆਰ ਕਰਾਂ।

(3) ਕਿਵੇਂ unlimited forgiveness ਤੇ ਕਿਵੇਂ unlimited love ਸਭ ਨਾਲ ਕਰਾਂ।

(4) ਕਿਵੇਂ ਮੇਰੀਆਂ ਅਖਾਂ ਵਿਚ ਕੇਵਲ ਵਾਹਿਗੁਰੂ ਹੀ ਦਿਸੇ-ਭਾਵੇਂ ਹਿੰਦੂ ਤਕਾਂ, ਮੁਸਲਮਾਨ ਤਕਾਂ, ਈਸਾਈ ਤਕਾਂ, ਸਿੱਖ ਤਕਾਂ, ਯਹੂਦੀ ਜਾਂ ਹੋਰ ਕੋਈ ਤਕਾਂ।

(5) ਮਾਰਨ ਵਾਲੇ ਵਿਚ, ਪਿਆਰ ਕਰਨ ਵਾਲੇ ਵਿਚ, ਗਾਲ੍ਹਾਂ ਕਢਣ ਵਾਲੇ ਵਿਚ, ਇਜ਼ਤ ਕਰਨ ਵਾਲੇ ਵਿਚ, ਪ੍ਰੇਮ ਕਰਨ ਵਾਲੇ ਵਿਚ, ਨਫ਼ਰਤ ਕਰਨ ਵਾਲੇ ਵਿਚ, ਜ਼ੁਲਮ ਕਰਨ ਵਾਲੇ ਵਿਚ ਤੇ ਨਿੰਦਾ ਕਰਨ ਵਾਲੇ ਵਿਚ ਵੀ, ਵਾਹਿਗੁਰੂ ਹੀ ਤਕਾਂ ਪਰ ਗਰੀਬ, ਲਾਚਾਰ, ਕਮਜ਼ੋਰ, ਬੀਮਾਰ, ਲੂਲੇ, ਲੰਗੜੇ, ਕੋਹੜੀ, ਦੁਖੀਏ ਤੇ ਹੋਰ ਮੁਸ਼ਕਲਾਂ ਵਿਚ ਫਸੇ ਹੋਏ ਲੋਕਾਂ ਦੇ ਪੈਰਾਂ ਵਿਚ ਰੁਲ ਕੇ ਆਪਣੇ ਗੁਰੂ ਦੀ ਮਿਹਰ ਤੇ ਸ਼ਾਨ ਦੀ ਸਦਕਾ ਸੇਵਾ ਕਰਾਂ ਤੇ ਉਨ੍ਹਾਂ ਦੀ ਰਖਵਾਲੀ ਲਈ ਆਪਣੀ ਜਾਨ ਤੇ ਖੁਸ਼ੀ ਨਾਲ ਖੇਡ ਜਾਵਾਂ, ਉਸੇ ਤਰ੍ਹਾਂ ਜਿਵੇਂ ਗੁਰੂ ਅਰਜਨ ਸਾਹਿਬ ਮਹਾਰਾਜ, ਗੁਰੂ ਤੇਗ ਬਹਾਦਰ ਸਾਹਿਬ, ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਨੇ ਆਪਣੀਆਂ ਜਾਨਾਂ ਤੇ ਖੇਡ ਕੇ ਪੂਰਨੇ ਪਾਏ ਤੇ ਬੇਅੰਤ ਸ਼ਹੀਦ ਸਿੱਖ ਆਪਣੇ ਪਿਆਰੇ ਸਾਹਿਬਜ਼ਾਦਿਆਂ ਵਾਂਗ ਪੈਦਾ ਕੀਤੇ, ਜਿਹੜੇ ਹਸ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਅਗੇ ਸਿਰ ਵੇਚ ਕੇ ਮੌਤ ਨੂੰ ਜਫੀ ਪਾਣ ਲਈ ਤਿਆਰ ਹੋਏ।

ਲਿਖਦਿਆਂ-ਲਿਖਦਿਆਂ ਮੇਰੀਆਂ ਅੱਖਾਂ ਵਿਚ ਪਾਣੀ ਭਰ ਆਇਆ ਹੈ ਕਿਉਂਕਿ ਮੈਂ ਕਮਜ਼ੋਰ ਹਾਂ, ਜਾਣਦਾ ਹਾਂ, ਬਹੁਤ ਹੀ ਗੁਨਾਹਗਾਰ ਹਾਂ—ਪਤਾ ਨਹੀਂ ਆਪਣੀਆਂ ਰੀਝਾਂ ਦਾ ਮਜ਼ਾਕ ਹੀ ਨਾ ਉਡ ਜਾਵੇ। ਲੇਕਿਨ ਗੁਰੂ ਦੇ ਹੁਕਮਾਂ ਦਾ ਮਾਣ ਹੈ। ਉਸ ਮਾਣ ਦਾ ਸਦਕਾ ਸਾਹਿਬਾਂ ਦੇ ਦਰ ਤੇ ਖੜਾ ਹਾਂ। ਸੁਣੋ ਗੁਰੂ ਦਾ ਹੁਕਮ—

*(1) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥* *(ਪੰਨਾ ੪੬੨)*

*(2) ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥* *(ਪੰਨਾ ੪੬੨)*

ਇਤਨਾ ਕੁਝ ਲਿਖ ਬੈਠਾ ਹਾਂ। ਮਤਿਹੀਣ ਤੇ ਜ਼ਾਹਿਲ ਹਾਂ ਪਰ ਗੁਰੂ ਗ੍ਰੰਥ ਸਾਹਿਬ ਦੀ ਸ਼ਾਨ ਹੈ ਕਿ ਕੂਕਰ ਤੋਂ ਵੀ ਜੋ ਚਾਹਣ ਲਿਖਵਾ ਲੈਂਦੇ ਹਨ। ਮੇਰਾ ਗੁਰੂ ਸਪਸ਼ਟ ਕਰਕੇ ਨਾਮ ਹੀ ਨਾਮ ਦੀ ਵਡਿਆਈ ਦਸਦਾ ਹੈ। ਨਾਮ ਦਾ ਅੰਮ੍ਰਿਤ ਭਾਵੇਂ ਨਮਾਜ਼ ਪੜ੍ਹਨ ਵਾਲਾ, ਭਾਵੇਂ ਰਾਮ-ਕ੍ਰਿਸ਼ਨ ਨੂੰ ਪੂਜਣ ਵਾਲਾ, ਭਾਵੇਂ ਹਜ਼ਰਤ ਈਸਾ-ਮੁਹੰਮਦ ਦਾ ਚੇਲਾ ਹੋਵੇ, ਗੁਰੂ ਦੇ ਹੁਕਮ ਨਾਲ ਪੂਰਨ ਜਗਿਆਸੂ ਹੈ ਜੇ ਸਚ ਵਿਚ ਵਰਤਦਾ ਹੈ।

ਅਜ ਇਕ ਸਪਸ਼ਟ ਗਲ ਦੇਖੀ ਹੈ ਕਿ ਸਾਰੇ ਧਰਮ ਇਕੋ ਜਿਹੇ ਹਨ ਤੇ ਇਕੋ ਗੱਲ ਕਹਿੰਦੇ ਹਨ। 'ਨਾਮ ਸਿਮਰਨ' ਬਾਰੇ ਇਕ ਲੇਖ ਜੋ ਅੰਗਰੇਜ਼ੀ ਵਿਚ ਕਿਸੇ ਹਿੰਦੂ ਦਖਣੀ ਭਾਰਤ ਦੇ ਮਹਾਂਪੁਰਸ਼ ਨੇ ਲਿਖਿਆ ਸੀ, ਉਸ ਦਾ ਪੰਜਾਬੀ ਅਨੁਵਾਦ ਅੱਗੇ ਜਾ ਕੇ ਪੇਸ਼ ਕਰਦਾ ਹਾਂ। ਆਪ ਦੇਖੋਗੇ ਕਿ ਹੇਠ ਲਿਖੇ ਗੁਰਬਾਣੀ ਦੇ ਵਿਚਾਰਾਂ ਤੇ ਕੇਵਲ ਪੂਰਾ ਹੀ ਨਹੀਂ ਉਤਰਦਾ ਸਗੋਂ ਗੁਰੂ ਨਾਨਕ ਸਾਹਿਬ ਦੀ ਸਿਖਿਆ "ਕਲਜੁਗ ਵਿਚ ਨਾਮ ਪਰਧਾਨ ਹੈ" ਦਾ ਸੂਚਕ ਹੈ।

*(1) ਸਾਚੁ ਕਹੌਂ ਸੁਨ ਲੇਹੁ ਸਭੈ*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥* *(ਪਾ. ੧੦)*

*(2) ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥*
*ਤਉ ਭੀ ਹਉਮੈ ਮੈਲੁ ਨ ਜਾਵੈ ॥*
*ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥*
*ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥* *(ਪੰਨਾ ੨੬੫)*

*(3) ਭਰੀਐ ਮਤਿ ਪਾਪਾ ਕੈ ਸੰਗਿ ॥*
*ਓਹੁ ਧੋਪੈ ਨਾਵੈ ਕੈ ਰੰਗਿ ॥* *(ਪੰਨਾ ੪)*

*(4) ਜਾਪ ਤਾਪ ਗਿਆਨ ਸਭਿ ਧਿਆਨ ॥*
*ਖਟ ਸਾਸਤ੍ਰ ਸਿਮ੍ਰਿਤਿ ਵਿਖਿਆਨ ॥* *(ਪੰਨਾ ੨੬੫)*

*(5) ਨਹੀ ਤੁਲਿ ਰਾਮ ਨਾਮ ਬੀਚਾਰ ॥*
*ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥* *(ਪੰਨਾ ੨੬੫)*

ਲਓ ਵੇਖੋ ਵਡਿਆਈ ਨਾਮ ਦੀ। ਕੋਈ ਕਰ ਲਵੇ, ਮੁਸਲਮਾਨ, ਸਿੱਖ, ਹਿੰਦੂ, ਦਾ ਸਵਾਲ ਨਹੀਂ।

**"ਨਾਮ ਸਿਮਰਨ" ਦੀ ਤਾਕਤ**

(ਇਕ ਦਖਣੀ ਭਾਰਤ ਦੇ ਹਿੰਦੂ ਮਹਾਂਪੁਰਸ਼ ਦੇ ਅੰਗਰੇਜ਼ੀ ਲੇਖ ਦਾ ਅਨੁਵਾਦਿ)

ਵਾਹਿਗੁਰੂ ਤੇ ਵਾਹਿਗੁਰੂ ਦਾ ਨਾਮ ਇਕੋ ਹੀ ਹਨ ਪਰ ਨਾਮ ਦੀ ਮਿਠਾਸ ਸਾਕਾਰ ਵਿਚ ਘਟ ਹੀ ਲਭਦੀ ਹੈ। ਜਦ ਅਸੀਂ "ਗੁਲਾਬ ਦੇ ਫੁਲ" ਦਾ ਨਾਮ ਲੈਂਦੇ ਹਾਂ ਤਾਂ ਉਹਦੀ ਖੁਸ਼ਬੂ, ਉਹਦੀਆਂ ਨਰਮ ਪਤੀਆਂ, ਉਹਦਾ ਗੂੜ੍ਹਾ ਰੰਗ, ਆਪਣੇ ਆਪ ਯਾਦ ਆ ਜਾਂਦੇ ਹਨ। ਉਹਦੇ ਕੰਡੇ ਤੇ ਉਹ ਕਸ਼ਟ ਜਿਹੜਾ ਫੁਲ ਨੂੰ ਹਾਸਲ ਕਰਨ ਵਿਚ ਉਠਾਣਾ ਪਿਆ ਆਪੇ ਭੁਲ ਜਾਂਦਾ ਹੈ। ਪਰ ਜੇ ਫੁਲ ਦਾ ਮੁਢ ਤੇ ਪਿਛਲੀ ਕਹਾਣੀ, ਤੇ ਉਹਦੇ ਪਤੇ ਤੇ ਸ਼ਾਖਾਂ ਵਿਚ ਹੀ ਪਏ ਰਹੇ ਤਾਂ ਸਭ ਤੋਂ ਮਹਤਵਪੂਰਨ ਫੁਲ, ਸਭ ਤੋਂ ਸੋਹਣਾ

ਫੁਲ ਤਾਂ ਭੁਲ ਜਾਏਗਾ। ਰਹਿ ਜਾਏਗਾ ਕੇਵਲ ਪੌਧੇ ਦਾ ਸੁਕਾ ਵਿਚਾਰ।

ਆਓ ਹੋਰ ਤਰ੍ਹਾਂ ਵੀਚਾਰੀਏ। ਜਿਸ ਵੇਲੇ 'ਅੰਬ ਦਾ ਨਾਂ ਲਈਦਾ ਹੈ ਤਾਂ ਇਕ ਦਮ ਖਿਆਲ ਆਉਂਦਾ ਹੈ ਉਹਦੀ ਮਿਠਾਸ ਦਾ। ਪਰ ਜੇ ਸਚਮੁਚ ਦਾ ਅੰਬ ਹਥ ਵਿਚ ਹੋਵੇ ਤਾਂ ਪਹਿਲਾਂ ਸ਼ਕ ਪੈਂਦਾ ਹੈ ਮਨ ਵਿਚ ਕੀ ਇਹ ਮਿਠਾ ਹੈ ਜਾਂ ਖਟਾ ਹੈ। ਫੇਰ ਅਸੀਂ ਇਸ ਦੀ ਛਿਲੜ ਦਾ ਰੰਗ, ਉਹਦੇ ਾ, ਗੁਦਾ ਗਿਟਕ ਆਦਿ ਵਿਚ ਲਗ ਪੈਂਦੇ ਹਾਂ। ਪਰ ਜੇ ਨਾਮ—ਕੇਵਲ ਨਾਮ ਹੀ ਜਪਿਆ ਜਾਏ ਤਾਂ ਇਹੋ ਜਿਹੇ ਖਿਆਲ ਨਹੀਂ ਆਉਂਦੇ। ਕੇਵਲ ਮਿਠਾਸ ਹੀ ਮਿਠਾਸ ਮਨ ਵਿਚ ਵਸਦੀ ਹੈ। ਇਹੋ ਜਿਹਾ ਹੀ ਫਰਕ ਹੈ 'ਵਾਹਿਗੁਰੂ ਤੇ ਵਾਹਿਗੁਰੂ ਦੇ ਨਾਮ ਵਿਚ'। ਨਾਮ ਵਿਚ ਮਿਠਾਸ ਦਾ ਸੁਚਾ ਰਸ ਹੈ। ਆਕਾਰੀ ਭਗਤੀ ਵਿਚ ਹੋ ਸਕਦਾ ਹੈ ਕਿ ਭੈ ਤੇ ਭਾਓ ਦਾ ਖਿਆਲ ਭੈ ਦਾ ਪ੍ਰਭਾਵ ਪਾ ਲਵੇ। ਹੋਰ ਵੀ ਲੋੜ ਹੈ ਕਿ ਵਾਹਿਗੁਰੂ ਦੇ ਨਾਮ ਦੀ ਜਾਚਨਾ ਕੀਤੀ ਜਾਏ ਨਾ ਕਿ ਆਕਾਰੀ ਵਾਹਿਗੁਰੂ ਦੀ। ਨਾਮ ਦੀ ਕੀਮਤੀ ਦੌਲਤ ਨਾਲ ਹੀ ਤਾਂ ਵਾਹਿਗੁਰੂ ਦੀ ਹੋਂਦ ਦਾ ਖਜ਼ਾਨਾ ਕਮਾਵਣਾ ਹੈ। ਹਰ ਚੀਜ਼ ਪਾਣ ਲਈ ਦੌਲਤ ਦੀ ਲੋੜ ਹੈ। ਇਸ ਤੋਂ ਸਿਧ ਹੋਇਆ ਕਿ ਚੀਜ਼ਾਂ ਨਾਲੋਂ ਦੌਲਤ ਜ਼ਿਆਦਾ ਕਾਰਾਮਦ ਹੈ ਕਿਉਂਕਿ ਇਹ ਚੀਜ਼ ਖਰੀਦ ਸਕਦੀ ਹੈ। ਕੋਈ ਚੀਜ਼ ਕਿਸੇ ਵੇਲੇ ਖਰੀਦੀ ਜਾ ਸਕਦੀ ਹੈ। ਇਸੇ ਤਰ੍ਹਾਂ 'ਨਾਮ' ਦੀ ਦੌਲਤ ਨਾਲ ਨਾਮੀ ਨੂੰ ਪਾਇਆ ਜਾ ਸਕਦਾ ਹੈ। ਧਿਆਨ ਤੇ ਜਪ ਦੇ ਰਾਹ ਤੇ ਚਲਦਿਆਂ ਵਾਹਿਗੁਰੂ ਸੌਖੇ ਢੰਗ ਨਾਲ ਪਾਇਆ ਜਾਏਗਾ।

ਇਕ ਹੋਰ ਵਿਸ਼ੇਸ਼ ਗਲ ਨਾਮ ਸਿਮਰਨ ਬਾਰੇ। ਸਿਧੀਆਂ, ਰਿਧੀਆਂ ਭਾਵੇਂ ਜੋਗ, ਤਪ ਨਾਲ ਪਾਈਆਂ ਜਾ ਸਕਣ ਪਰ ਪਕੀ ਸੰਭਾਵਨਾ ਹੈ ਕਿ ਇਨ੍ਹਾਂ ਦੇ ਲੜ ਲਗ ਕੇ ਬੰਦਾ ਸਾਹਿਬਾਂ ਨੂੰ ਭੁਲ ਜਾਏਗਾ—ਖਾਸ ਤੌਰ ਤੇ ਜਦੋਂ ਇਹਨਾਂ ਰਿਧੀਆਂ ਸਿਧੀਆਂ ਦੀ ਆਕੜ ਨਾਲ ਬੰਦਾ ਅੰਨ੍ਹਾ ਹੋ ਜਾਏਗਾ ਤਾਂ ਹੋ ਸਕਦਾ ਹੈ ਕਿ ਜੋ ਪਹਿਲਾਂ ਖਟਿਆ ਸੀ ਉਹ ਵੀ ਗਵਾਚ ਗਿਆ। ਨਾਮ, ਜਪ ਤੇ ਧਿਆਨ ਨਾਲ ਇਹ ਖਤਰਾ ਨਹੀਂ। ਇਨ੍ਹਾਂ ਗੱਲਾਂ ਨਾਲ ਪ੍ਰੇਮ ਉਪਜਦਾ ਹੈ। ਪ੍ਰੇਮ ਵਿਚ ਸ਼ਾਂਤੀ ਨਿਕਲਦੀ ਹੈ ਤੇ ਜਦ ਮਨ ਦੀ ਸ਼ਾਂਤੀ ਮਿਲ ਜਾਏ ਬਾਕੀ ਸਾਧਨ ਆਪੇ ਹੀ ਪੂਰੇ ਹੋ ਜਾਂਦੇ ਹਨ। ਜੇ ਯੋਗਾਂ ਤੇ ਤਪਾਂ ਨਾਲ ਬਹੁਤ ਭਾਰੀ ਰਿਧ-ਸਿਧ ਸ਼ਕਤੀ ਆਉਂਦੀ ਹੈ ਤਾਂ ਨਾਮ ਸਿਮਰਨ, ਜਪ ਤੇ ਧਿਆਨ ਨਾਲ ਬਹੁਤ ਵਡਾ ਪ੍ਰੇਮ ਉਪਜਦਾ ਹੈ—ਇਹ ਫਰਕ ਹੈ ਦੋਹਵਾਂ ਸਾਧਨਾਂ ਵਿਚ।

ਪਰ ਧਿਆਨ ਰਖਣਾ ਚਾਹੀਦਾ ਹੈ ਕਿ ਹਰ ਇਕ ਨਾਲ ਆਪਣੇ ਪੰਧ ਦੀਆਂ ਬਹਿਸਾਂ ਵਿਚ ਨਹੀਂ ਪੈਣਾ ਚਾਹੀਦਾ ਕਿਉਂਕਿ ਹਰ ਕੋਈ ਸਮਝਦਾ ਹੈ ਕਿ ਉਹਦਾ ਰਾਹ ਜ਼ਿਆਦਾ ਚੰਗਾ ਹੈ। ਜੇ ਸਲਾਹ ਦੇਣ ਵਾਲਾ ਹੋਰ ਕਿਸੇ ਸਾਧਨ ਦਾ ਉਪਾਸ਼ਕ ਹੈ ਤਾਂ ਉਹ ਜਪ, ਨਾਮ ਤੇ ਧਿਆਨ ਨੂੰ ਨਿੰਦੇਗਾ ਤੇ ਇਨ੍ਹਾਂ ਤੇ ਚਲਣ ਵਾਲਿਆਂ ਨਾਲ ਅਪਮਾਨ ਨਾਲ ਪੇਸ਼ ਆਵੇਗਾ। ਉਹ ਇੰਜ ਦਿਖਾਵੇਗਾ ਕਿ ਨਾਮ ਜਪਣ ਵਾਲੇ ਅਨਾੜੀ ਹਨ ਜਾਂ ਬਿਲਕੁਲ ਕਚੇ ਹਨ। ਨਤੀਜਾ ਇਹ ਹੋਏਗਾ ਕਿ ਨਾਮ ਸਿਮਰਨ ਵਾਲਾ ਸ਼ਕ ਵਿਚ ਪੈ ਜਾਏਗਾ। ਜਿਥੇ ਨਾਮ ਵਿਚੋਂ ਰਸ ਆਉਂਦਾ ਸੀ, ਉਥੇ ਚਿੰਤਾ ਆ ਪਵੇਗੀ—ਜਿਥੇ ਪ੍ਰੇਮ ਸੀ, ਉਥੇ ਉਕਤਾਣਾ ਆ ਵਸੇਗਾ। ਇਸ ਲਈ ਕੇਵਲ ਆਪਣੇ ਅੰਦਰ ਹੀ ਵਿਚਾਰ ਕਰੋ ਤੇ ਨਿਚੋੜ

ਕਢੋ, ਕਿਹੜਾ ਰਾਹ ਚੰਗਾ ਹੈ। ਜਾਂ ਉਨ੍ਹਾਂ ਕੋਲੋਂ ਜਾ ਪੁਛੋ ਜਿਨ੍ਹਾਂ ਨਾਮ ਰਸ ਦਾ ਅੰਮ੍ਰਿਤ ਚਖਿਆ ਹੈ ਤੇ ਪੁਛੋ ਉਨ੍ਹਾਂ ਦੇ ਆਪਣੇ ਤਜਰਬੇ ਤੇ ਅਨੁਭਵ, ਜਿਹੜਾ ਮਿਲੇ ਰਾਹ ਵਿਚ ਉਸ ਨਾਲ ਬਹਿਸ ਨਾ ਕਰੋ। ਬਹਿਸਾਂ ਵਿਚ ਜਾਇਆ ਕੀਤਾ ਵਕਤ ਭਲੇ ਪਾਸੇ ਲਗਾਇਆ ਜਾ ਸਕਦਾ ਹੈ—ਨਾਮ ਜਪਣ ਦੇ ਰਸ ਜਾਂ ਵਾਹਿਗੁਰੂ ਦੇ ਰੂਪ ਰੰਗ ਦੇ ਧਿਆਨ ਵਿਚ। ਕੇਵਲ ਬਹਿਸਾਂ ਵਿਚ ਤੇ ਗਿਣਤੀ-ਮਿਣਤੀ ਵਿਚ ਕਿ ਕਿਹੜਾ ਰਾਹ ਚੰਗਾ, ਜੋ ਕਮਾਈ ਸਾਧਨਾਂ ਨਾਲ ਕੀਤੀ ਵੀ ਹੋਏਗੀ ਉਡ ਜਾਏਗੀ। ਜਦ ਤਕ ਪੂਰਨ ਪਦਵੀ ਨਹੀਂ ਮਿਲਦੀ, ਵਾਹਿਗੁਰੂ ਦੇ ਨਾਮ ਨੂੰ ਚਿੰਤਨ ਵਿਚ ਲਿਆਓ ਤੇ ਮੁੜ-ਮੁੜ, ਘੜੀ-ਘੜੀ, ਤੇ ਖਿਨ-ਖਿਨ, ਭਰਮਾਂ ਵਹਿਮਾਂ ਤੋਂ ਰਹਿਤ ਹੋ ਕੇ ਭਾਵੇਂ ਇਕਲੇ ਤੇ ਭਾਵੇਂ ਸਾਧ ਸੰਗਤ ਵਿਚ ਨਾਮ ਜਪੋ। ਫੇਰ ਕੁਝ ਵੀ ਤੁਹਾਨੂੰ ਉਖਾੜ ਨਹੀਂ ਸਕੇਗਾ।

ਮਛੀ ਵਲ ਤਕੋ। ਪਹਿਲਾਂ ਪਹਿਲਾਂ ਆਪਣੇ ਬਚਿਆਂ ਨੂੰ ਇਕਾਂਤ ਤੇ ਥੋੜੇ ਪਾਣੀ ਵਾਲੇ ਪਾਸੇ ਹੀ ਪਾਲਦੀ ਹੈ। ਪਿਛੋਂ ਅਥਾਹ ਸਮੁੰਦਰ ਵਿਚ ਧਕ ਦਿੰਦੀ ਹੈ, ਭਾਵੇਂ ਕਿਤਨੇ ਝਖੜ ਹੋਣ। ਉਥੇ ਵੀ ਉਹ ਬਚ ਰਹਿੰਦੇ ਹਨ ਤੇ ਨਿਡਰ ਹੋ ਕੇ ਪਲਦੇ। ਜੇ ਖੁਲ੍ਹੇ ਸਮੁੰਦਰ ਵਿਚ ਸ਼ੁਰੂ ਤੋਂ ਹੀ ਬਚੇ ਸੁਟੇ ਜਾਂਦੇ, ਸ਼ਾਇਦ ਨਿਕੀਆਂ-ਨਿਕੀਆਂ ਮਛੀਆਂ ਵੀ ਉਨ੍ਹਾਂ ਨੂੰ ਨਿਗਲ ਜਾਂਦੀਆਂ। ਇਸ ਲਈ ਨਾਮ, ਜਪ ਤੇ ਧਿਆਨ ਨਾਲ ਮਨ ਨੂੰ ਅਮਲ ਦੀ ਪਉੜੀ ਤੇ ਬਹਿਸਾਂ ਬਗੈਰ ਲੈ ਜਾਣਾ ਚਾਹੀਦਾ ਹੈ।

ਅਜ ਕਲ ਬਹੁਤ ਸਾਰੇ ਜਗਿਆਸੂ ਨਾਮ ਨੂੰ ਛਡ ਰਹੇ ਹਨ ਤੇ ਯੋਗ ਤੇ ਪ੍ਰਣਾਯਾਮ ਵਿਚ ਲਗੇ ਹੋਏ ਹਨ। ਇਸ ਵਿਚ ਬਹੁਤ ਖਤਰੇ ਹਨ। ਇਨ੍ਹਾਂ ਸਾਧਨਾਂ ਤੇ ਠੀਕ ਤਰੀਕੇ ਨਾਲ ਚਲਣਾ ਮੁਸ਼ਕਲ ਹੈ ਪਰ ਜੇ ਚਲ ਵੀ ਲਈਏ ਤਾਂ ਇਨ੍ਹਾਂ ਦਾ ਫਲ ਸੰਭਾਲਣਾ ਤੇ ਉਹਦੀ ਰਖਵਾਲੀ ਕਰਨੀ ਹੋਰ ਵੀ ਮੁਸ਼ਕਲ ਹੈ।

ਜੇ ਕੋਈ ਪਾਣੀ ਵਿਚ ਟਟੋਲੇ ਪਰ ਕਿਨਾਰੇ ਤੇ ਹੀ ਜਾਲ ਵਿਛਾ ਦੇਵੇ ਤੇ ਮਛੀਆਂ ਥੋੜੀ ਪਕੜ ਸਕਦਾ ਹੈ? ਨਾਮ ਸਿਮਰਨ ਛਡ ਕੇ, ਤੇ ਇਸ ਰਾਹ ਦਾ ਸਿਦਕ ਛਡ ਕੇ, ਯੋਗ ਤੇ ਤਪ ਵਿਚ ਪੈਣਾ ਇਤਨਾ ਹੀ ਬੇਵਕੂਫਾਂ ਵਾਲੀ ਕਾਰ ਹੈ ਜਿਤਨਾ ਕਿ ਕਿਨਾਰੇ ਬਹਿ ਕੇ ਮਛੀਆਂ ਪਕੜਨਾ ਹੈ ਜੇ ਨਾਮ ਹੀ ਆਧਾਰ ਤੇ ਨਾਮ ਹੀ ਸਾਡਾ ਓਲਾ ਬਣ ਜਾਏ, ਵਾਹਿਗੁਰੂ ਨਾਲ ਕਲ ਮੇਲ ਹੋ ਸਕਦਾ ਹੈ, ਜੇ ਅਜ ਨਹੀਂ। ਜੇ ਚੀਜ਼ ਦਾ ਨਾਮ ਪਤਾ ਹੋਵੇ ਤਾਂ ਚੀਜ਼ ਆਸਾਨੀ ਨਾਲ ਸਹਿਜੇ ਹੀ ਮਿਲ ਸਕਦੀ ਹੈ। ਪਰ ਜੇ ਨਾਮ ਦਾ ਧਿਆਨ ਨਹੀਂ ਤਾਂ ਸਾਹਮਣੇ ਪਈ ਚੀਜ਼ ਵੀ ਨਹੀਂ ਪਛਾਣਨ ਹੁੰਦੀ। ਇਸ ਲਈ ਖਿਨ-ਖਿਨ (ਬਗੈਰ ਰੁਕਾਵਟ, ਬਗੈਰ ਸੋਚਾਂ ਦੇ) ਨਾਮ ਜਪੋ। ਪ੍ਰੇਮ ਨਾਲ ਪ੍ਰਭੂ ਦਾ ਧਿਆਨ ਜਾਗਦਾ ਹੈ। ਜੇ ਪ੍ਰੇਮ ਡੂੰਘੀ ਤਰ੍ਹਾਂ ਵਸ ਜਾਏ ਤਾਂ ਵਾਹਿਗੁਰੂ ਜਿਹੜਾ ਕਿ ਪ੍ਰੇਮ ਦੀ ਹੀ ਬਣਤਰ ਹੈ, ਤੁਹਾਡਾ ਆਪਣਾ ਬਣ ਜਾਂਦਾ ਹੈ। ਜਿੰਨੇ ਮਰਜ਼ੀ ਰਾਹ ਹੋਣ ਵਾਹਿਗੁਰੂ ਨੂੰ ਮਿਲਣ ਦੇ, ਨਾਮ ਤੇ ਪ੍ਰੇਮ ਦੇ ਰਾਹ ਵਰਗਾ ਹੋਰ ਕੋਈ ਸੌਖਾ ਰਾਹ ਹੀ ਨਹੀਂ। ਜਦੋਂ ਕਿਸੇ ਦੇਸ਼ ਵਿਚ ਕੋਈ ਖਾਸ ਬੀਮਾਰੀ ਪੈ ਜਾਏ ਤਾਂ ਉਹਦਾ ਇਲਾਜ ਉਸੇ ਦੇਸ਼ ਵਿਚ ਹੀ ਲਭਦਾ ਹੈ। ਜੇ ਬੜੀ ਖੋਜ ਬਾਦ ਹੋਰ ਦੇਸ਼ਾਂ ਵਿਚ ਕੋਈ ਇਲਾਜ ਲਭ ਵੀ ਪਵੇ ਤਾਂ ਇਤਨਾ ਚੰਗਾ ਜਾਂ ਬਹੁਤੀ ਮਿਕਦਾਰ ਵਿਚ ਨਹੀਂ ਹੁੰਦਾ। ਇਸੇ ਤਰ੍ਹਾਂ ਇਹ ਖਾਸ ਅਉਖਧ ਹੁਣ

ਇਸ ਕਲਯੁਗ ਵਿਚ ਪ੍ਰਧਾਨ ਹੈ—ਉਹ ਹੈ ਨਾਮ ਸਿਮਰਨ। ਇਸ ਯੁਗ ਵਿਚ ਅਨਯਾਇ, ਬਦਚਲਨੀ ਤੇ ਝੂਠ ਦੀਆਂ ਡਰਾਉਣੀਆਂ ਬੀਮਾਰੀਆਂ ਦੁਨੀਆਂ ਨੂੰ ਖਰਾਬ ਕਰ ਰਹੀਆਂ ਹਨ। ਇਸੇ ਲਈ ਸਾਸ਼ਤਰ ਘੜੀ ਘੜੀ ਤੇ ਬਹੁਤ ਜ਼ੋਰ ਦੇ ਕੇ ਕਹਿੰਦੇ ਰਹੇ ਹਨ ਕਿ ਕਲਜੁਗ ਵਿਚ ਕੇਵਲ ਨਾਮ ਸਿਮਰਨ ਹੀ ਪਾਰ ਉਤਾਰੇ ਦਾ ਸਾਧਨ ਹੈ ਚਾਰੇ ਜ਼ੁਗਾਂ ਵਿਚੋਂ, ਕਲਜੁਗ ਇਸੇ ਲਈ ਸਭ ਤੋਂ ਚੰਗਾ ਹੈ ਕਿਉਂਕਿ ਨਾਮ, ਜਪ ਤੇ ਧਿਆਨ ਮਨੁਖ ਜਾਤੀ ਵਿਚੋਂ ਭੈੜ ਤੇ ਪਾਪ ਕਢ ਕੇ ਬਾਹਰ ਸੁਟ ਰਹੇ ਹਨ। ਮਨੁਖਾ ਵਿਹੋਹਾਰ ਤੇ ਮਨੁਖੀ ਸੁਭਾ ਤੇ ਇਨ੍ਹਾਂ ਤਿਨਾਂ ਦਾ ਪ੍ਰਭਾਵ ਤੇ ਪਹਿਰਾ ਹੈ। ਇਸ ਲਈ ਧਿਆਨ ਦਾ ਫਲ ਔਖ ਵਿਚ ਯੋਗ, ਯਗ ਜਾਂ ਪ੍ਰਾਣਾਯਾਮ ਨਾਲ ਕਮਾਏ ਫਲ ਨਾਲੋਂ ਬਹੁਤ ਵਡਾ ਤੇ ਉਚਾ ਹੈ।"

ਆਉ ਹੁਣ ਪ੍ਰਣ ਕਰੀਏ ਕਿ ਅਸੀਂ ਕਦੇ ਕਿਸੇ ਧਰਮ ਨਾਲ ਟਿਕਚਰ ਕਰ ਕੇ ਆਪਣੀ superiority ਨਹੀਂ ਜਤਾਵਾਂਗੇ। ਸਾਡੇ ਗੁਰੂ ਨੂੰ ਕਿਸੇ ਨੂੰ ਭੈੜਾ ਕਹਿਣਾ ਬਿਲਕੁਲ ਪਸੰਦ ਨਹੀਂ, ਨਾਲੇ ਅਸੀਂ ਆਪਣੀ ਕਦਰ ਆਪ ਘਟਾਂਦੇ ਹਾਂ।

*"ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥"* *(ਪੰਨਾ ੪੭੩)*

☆ ☆ ☆

# ਅੰਮ੍ਰਿਤ—ਸਚਾਈ ਬਨਾਮ ਵਿਖਾਵਾ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਨਾਮਵਰ theosophist ਐਨੀ ਬੇਸੇਂਟ ਨੇ 1920 ਵਿਚ ਕੀਤੇ ਆਪਣੇ ਪ੍ਰਸਿਧ ਲੈਕਚਰਾਂ ਵਿਚੋਂ ਇਕ ਵਿਚ ਕਿਹਾ ਸੀ : "ਸਿੱਖ ਧਰਮ ਦਾ ਮੁਤਾਲਿਆ ਕਰਦਿਆਂ ਦੋ ਪ੍ਰਕਾਰ ਦੇ ਅੰਦੋਲਨ ਸਾਹਮਣੇ ਆਉਂਦੇ ਹਨ। ਸ਼ੁਰੂਆਤ ਵਿਚ ਮੂਲ ਰੂਪ ਵਿਚ, ਇਹ ਧਾਰਮਿਕ ਜਥੇਬੰਦੀ ਸੀ, ਪਰ ਹਾਲਾਤ ਦੀਆਂ ਮਜਬੂਰੀਆਂ ਨੇ ਇਸਨੂੰ ਖਾੜਕੂ ਰੂਪ ਦਿਤਾ। ਬਹੁਤ ਸਾਰੇ ਲੋਕ ਸਿੱਖ ਦੀ ਕਲਪਨਾ ਕਰਦਿਆਂ ਉਸਨੂੰ ਇਕ ਜੁਝਾਰੂ ਜੋਧਾ ਤੇ ਬਕਮਾਲ ਲੜਾਕੇ ਦੇ ਰੂਪ ਵਿਚ ਦੇਖਦੇ ਹਨ। ਪਰ ਧਰਮ ਦੇ ਵਿਦਿਆਰਥੀ ਬੜੀ ਵਡੀ ਭੁਲ ਕਰਨਗੇ ਜੇਕਰ ਉਹ ਉਸਨੂੰ ਕੇਵਲ ਜਾਂ ਮੂਲ ਰੂਪ ਵਿਚ ਇਕ ਲੜਾਕਾ ਸਮਝਣ ਕਿਉਂਕਿ ਇਹ ਤਾਂ ਹਾਲਾਤ ਦੇ ਦਬਾਵ ਤੇ ਮਾਹੌਲ ਦੀ ਮਜਬੂਰੀ ਕਾਰਨ ਹੋਇਆ। ਮੂਲ ਰੂਪ ਵਿਚ ਇਹ ਅੰਦੋਲਨ ਆਪਣੇ ਸਦੀਵੀ ਆਚਾਰ ਵਿਚ ਧਾਰਮਿਕ ਅੰਦੋਲਨ ਹੈ।"

ਇਤਿਹਾਸਕਾਰਾਂ ਦੀਆਂ ਗਲਤੀਆਂ ਨੂੰ ਛਡ ਕੇ, ਗੁਰੂ ਸਾਹਿਬ ਨੇ ਸਾਨੂੰ ਜਿਸ ਸਾਂਚੇ ਵਿਚ ਢਾਲਿਆ ਸੀ ਤੇ ਜਿਸ ਕਾਰਨ ਅਠਾਰਵੀਂ ਸਦੀ ਵਿਚ ਸਾਡੇ ਉਤੇ ਹਮਲਾ ਕਰਨ ਵਾਲੇ ਵਿਦੇਸ਼ੀਆਂ ਨੇ ਵੀ ਸਾਡੀ ਭਰਪੂਰ ਪ੍ਰਸ਼ੰਸਾ ਕੀਤੀ ਸੀ—ਉਸ ਵਿਚ ਪੂਰਾ ਖਰਾ ਨਾ ਉਤਰਨ ਦੀ ਅਸਮਰਥਾ ਕਾਰਨ, ਧਰਮ ਦੇ ਪ੍ਰਤੀ ਸਾਡਾ ਵਤੀਰਾ ਇਤਨੀ ਪੂਰੀ ਤਰ੍ਹਾਂ ਬਹਿਰੂਨੀ ਹੋ ਗਿਆ ਹੈ ਕਿ ਸਾਡੇ ਕੋਲ ਸਮਾਂ ਹੀ ਨਹੀਂ ਕਿ ਅਸੀਂ ਇਹ ਘੋਖ ਸਕੀਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਪ੍ਰਤੀ ਸਾਡੀ ਸ਼ਰਧਾ ਦਾ ਆਧਾਰ ਕੀ ਥਾਪਿਆ ਸੀ। ਮੇਰੇ ਖਿਆਲ ਵਿਚ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਜਰੀਏ ਵਿਚ ਪੂਰੀ ਤੇ ਪੂਰਨ ਇਕਮਿਕਤਾ ਹੈ। ਗੁਰੂ ਨਾਨਕ ਦੇਵ ਜੀ ਨੇ ਇਹਨਾਂ ਤੁਕਾਂ ਵਿਚ ਜੋ ਨਕਸ਼ਾ ਖਿਚਿਆ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਸਨੂੰ ਆਕਾਰ ਬਖਸ਼ਿਆ ਖਾਲਸਾ ਰਚ ਕੇ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ (ਪੰਨਾ ੧੪੧੨)*

ਸਚ ਵੇਖੀਏ ਤਾਂ ਸਿੱਖ ਧਰਮ, ਸਾਡੇ ਗੁਰੂਆਂ ਦੀ ਇਕ ਆਦਰਸ਼ਕ ਮਨੁਖ—ਜੋ ਬਾਹਰਲੇ ਵਿਖਾਵੇ ਤੋਂ ਬਿਲਕੁਲ ਉਲਟ, ਅੰਦਰੋਂ-ਬਾਹਰੋਂ ਇਕ ਹੋਣ ਦਾ ਯਤਨ ਕਰੇ, ਦੀ ਕਲਪਨਾ ਨੂੰ ਪੂਰੀ ਤਰ੍ਹਾਂ ਘੜਣ ਦੀ ਕੋਸ਼ਿਸ਼ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਮੈਂ ਅੰਮ੍ਰਿਤਧਾਰੀ ਸਿੰਘ ਦੀ ਉਤਨਾ ਚਿਰ ਪੂਰੀ ਪ੍ਰਤੀਤ ਨਹੀਂ ਕਰਾਂਗਾ ਜਦੋਂ ਤੀਕਰ ਉਸਦੀ ਅੰਦਰਲੀ ਸ਼ਰਧਾ ਉਸਦੇ ਬਾਹਰਲੇ ਪੰਜਾਂ ਕਕਾਰਾਂ ਵਾਂਗ ਨਹੀਂ ਉਭਰਦੀ। ਜ਼ਰੂਰੀ ਨਹੀਂ ਕਿ ਚੰਗੇ-ਚੰਗੇ ਜਥੇਦਾਰ ਤੇ ਸੰਸਥਾਵਾਂ ਵੀ, ਜੋ 1999 ਦੀ ਵਿਸਾਖੀ ਤੀਕਰ ਸਾਰੇ

ਸਿੱਖਾਂ ਨੂੰ ਅੰਮ੍ਰਿਤਧਾਰੀ ਬਨਾਉਣਾ ਚਾਹੁੰਦੇ ਹਨ, ਗੁਰੂਆਂ ਦੇ, ਤੇ ਖਾਸ ਕਰ ਗੁਰੂ ਗੋਬਿੰਦ ਸਿੰਘ ਜੀ ਦੇ, ਜਿਨ੍ਹਾਂ ਕਿਹਾ ਸੀ ਕਿ ਮੈਨੂੰ ਖਾਲਸੇ ਦੇ ਬਾਹਰਲੇ ਸਰੂਪ ਨਾਲ ਨਹੀਂ ਬਲਕਿ ਉਸਦੀ ਰਹਿਣੀ ਨਾਲ ਪਿਆਰ ਹੈ—ਸੰਦੇਸ਼ਾਂ ਨੂੰ ਅਪਨਾਂਦੇ ਹੋਣ। ਭਾਵੇਂ ਅਸੀਂ ਕੇਵਲ ਪੰਜਾਂ ਤਖਤਾਂ ਤੋਂ ਜਥੇਦਾਰਾਂ ਨੂੰ ਬੁਲਾਈਏ ਜਾਂ ਕਿਸੇ ਖਾਸ ਇਤਿਹਾਸਿਕ ਗੁਰਦੁਆਰੇ ਵਿਚ ਅੰਮ੍ਰਿਤ ਛਕਣ ਦੀ ਮਹਾਨਤਾ ਦਰਸਾਈਏ, ਗੁਰੂ ਗੋਬਿੰਦ ਸਿੰਘ ਜੀ ਦਾ ਇਹ ਆਦੇਸ਼ ਅਟਲ ਹੈ :

*✲ ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥*

*✲ ਜਬ ਲਗ ਖਾਲਸਾ ਰਹੇ ਨਿਆਰਾ ॥ ਤਬ ਲਗ ਤੇਜ ਦੀਉ ਮੈਂ ਸਾਰਾ ॥*

*ਜਬ ਇਹ ਗਹੈ ਬਿਪਰਨ ਕੀ ਰੀਤ ॥ ਮੈਂ ਨ ਕਰੌਂ ਇਨ ਕੀ ਪ੍ਰਤੀਤ ॥ (ਪਾ. ੧੦)*

ਮੈਂ ਮੁੜ ਐਨੀ ਬੇਸੇਂਟ ਦੀ ਕਹੀ ਗੱਲ ਦਸਦਾ ਹਾਂ : "ਗੁਰੂ ਨਾਨਕ ਦੇ ਵੇਲੇ, ਤੇ ਜੈਸਾ ਦੁਨੀਆਂ ਦੇ ਇਤਿਹਾਸ ਵਿਚ ਹਮੇਸ਼ਾਂ ਹੋਇਆ ਹੈ, ਇਕ ਮਹਾਨ ਧਰਮ ਵਧ ਤੋਂ ਵਧ ਕਰਮਕਾਂਡ ਬਣ ਕੇ ਰਹਿ ਗਿਆ ਸੀ ਤੇ ਲੋਕ ਅੰਨ ਖਾਣ ਦੀ ਬਜਾਏ ਛਿਲੜ ਮਗਰ ਲਗ ਕੇ ਭੁਖੇ ਮਰ ਰਹੇ ਸਨ। ਗੁਰੂ ਨਾਨਕ ਕੇ ਉਨ੍ਹਾਂ ਨੂੰ ਅੰਨ ਦੀ ਪਛਾਣ ਕਰਾਈ ਤੇ ਕਾਫੀ ਹਦ ਤੀਕਰ ਛਿਲੜ ਨੂੰ ਅਲਗ ਕਰ ਦਿੱਤਾ। ਉਨ੍ਹਾਂ ਇਹ ਪ੍ਰਯਾਸ ਕੀਤਾ ਕਿ ਲੋਕਾਂ ਨੂੰ ਧਰਮ ਦੀ ਅਸਲੀਅਤ, ਧਰਮ ਦੀ ਸਚਾਈ, ਧਰਮ ਦੇ ਮੂਲ ਤੋਂ ਜਾਣੂ ਕਰਾਇਆ ਜਾਏ ਤਾਂ ਜੋ ਉਹ ਪ੍ਰਭੂ ਤੇ ਗੁਰੂ ਦੇ ਪਿਆਰ ਨੂੰ ਆਪਣੀ ਜ਼ਿੰਦਗੀ ਵਿਚ ਸਮਝ ਸਕਣ ਤੇ ਫਿਰ ਸਾਰਿਆਂ ਨੂੰ ਪ੍ਰਭੂ ਦੇ ਬਚੇ ਸਮਝ ਕੇ ਪਿਆਰ ਕਰ ਸਕਣ। ਇਸ ਇਕ ਫਿਕਰੇ ਵਿਚ ਹੀ ਸਿੱਖ ਧਰਮ ਦਾ ਸਾਰ ਸਮਾਇਆ ਹੋਇਆ ਹੈ।"

ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚੋਂ ਪਿਆਰ ਟਪਕਦਾ ਹੈ ਤੇ ਗੁਰੂ ਗੋਬਿੰਦ ਜੀ ਵੀ ਪ੍ਰੇਮ ਨੂੰ ਹੀ ਸਾਡੇ ਧਰਮ ਦਾ ਮੂਲ ਆਖਦੇ ਹਨ—ਇਹ ਸਪਸ਼ਟ ਸੰਕੇਤ ਹੈ ਸਾਡੇ ਲਈ ਕਿ ਅਸੀਂ ਪ੍ਰੇਮ ਨੂੰ ਸਮਝੀਏ ਤੇ ਜੀਵੀਏ। ਭਗਤ ਰਵਿਦਾਸ ਜੀ ਇਨ੍ਹਾਂ ਤੁਕਾਂ ਰਾਹੀਂ ਪ੍ਰੇਮ ਦੀ ਪਛਾਣ ਕਰਾ ਰਹੇ ਹਨ :

*"ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥*
*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥" (ਪੰਨਾ ੪੮੬)*

ਕੁਝ ਦਿਨ ਹੋਏ, ਅਮਰਾਵਤੀ ਸ਼ਹਿਰ ਦੇ ਇਕ ਸਿੱਖ ਪਰਿਵਾਰ ਦੀ ਬੀਬੀ ਨੇ ਦਸਿਆ ਕਿ ਉਨ੍ਹਾਂ ਦਾ ਗੁਆਂਢੀ ਥੋੜ੍ਹੇ ਦਿਨ ਪਹਿਲਾਂ ਹੀ ਸ੍ਰੀ ਅਕਾਲ ਤਖਤ, ਅੰਮ੍ਰਿਤਸਰ ਤੋਂ ਅੰਮ੍ਰਿਤ ਛਕ ਕੇ ਆਇਆ ਹੈ, ਪਰ ਅਜੇ ਵੀ ਸ਼ਰਾਬ ਪੀਂਦਾ ਹੈ। ਨਾਗਪੁਰ ਜਦੋਂ ਇਕ ਜਥੇਦਾਰ ਸਾਹਿਬ, ਪੰਜਾਂ ਪਿਆਰਿਆਂ ਨਾਲ 100 ਕੁ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਚੁਕੇ ਸਨ ਤਾਂ ਉਨ੍ਹਾਂ ਦੇ ਜੋਸ਼ ਨੂੰ ਸਟ ਵਜੀ ਜਦੋਂ ਉਨ੍ਹਾਂ ਬੀਬੀਆਂ ਨੂੰ ਅੰਮ੍ਰਿਤ ਦੀ ਨਿਰਾਦਰੀ ਇਹ ਕਹਿ ਕੇ ਕਰਦਿਆਂ ਸੁਣਿਆ : "ਮੈਨੂੰ ਥੋੜੀ ਦੇਰ ਲਈ ਗਹਿਣੇ ਲਾਹੁਣੇ ਪਏ, ਪਰ ਅੰਮ੍ਰਿਤ ਸੰਚਾਰ ਦੀ ਰਸਮ ਪੂਰੀ ਹੋ ਲੈਣ ਦਿਉ, ਮੈਂ ਫਿਰ ਪਾ ਲਾਂਗੀ।" ਹਜ਼ੂਰ ਸਾਹਿਬ, ਇਕ ਡਰਾਈਵਰ ਸਿੰਘ ਨੂੰ ਅੰਮ੍ਰਿਤ ਛਕਣ ਤੋਂ ਬਾਅਦ ਇਹ ਕਹਿੰਦਿਆਂ ਸੁਣਿਆ, "ਮੈਂ ਤੇ ਅਜੇ ਨਹੀਂ ਸੀ ਛਕਣਾ, ਪਰ ਮੇਰੇ ਸਾਥੀਆਂ ਨੇ ਜੋਰ ਪਾ ਕੇ ਛਕਾ ਦਿਤਾ। ਮੈਨੂੰ ਤਾਂ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਵੀ ਨਹੀਂ ਆਉਂਦਾ, ਜਿਥੋਂ ਤੀਕਰ ਕਕਾਰਾਂ ਦਾ ਸਵਾਲ ਹੈ, ਕਲਕੱਤੇ

ਜਾ ਕੇ ਵੇਖਾਂਗੇ ਕੀ ਕਰਨਾ ਹੈ।"

ਅਸੀਂ ਕਿਉਂ ਇਸ ਤਰ੍ਹਾਂ ਖੁਦ ਆਪਨੂੰ ਧੋਖਾ ਦੇ ਰਹੇ ਹਾਂ ? ਅਸੀਂ ਕਿਉਂ ਆਪਣੀ ਸਭ ਤੋਂ ਪਵਿਤਰ ਰਸਮ, ਜਿਸ ਦੁਆਰਾ ਬਾਹਰਲੇ ਸਰੂਪ ਤੇ ਕਕਾਰਾਂ ਰਾਹੀਂ (ਪਰ ਇਨ੍ਹਾਂ ਕਕਾਰਾਂ ਤੀਕਰ ਸੀਮਤ ਨਹੀਂ) ਉਹ ਰਿਸ਼ਤਾ ਗੁਰੂ ਤੇ ਸਿੱਖ ਦਾ ਸਥਾਪਿਤ ਹੁੰਦਾ ਹੈ, ਜਿਸ ਰਾਹੀਂ ਸਿੱਖ ਆਪਣਾ ਮਨ, ਤਨ, ਧਨ, ਆਤਮਾ ਤੇ ਸਰੀਰ, ਸਭ ਕੁਝ ਗੁਰੂ ਨੂੰ ਵੇਚ ਦੇਂਦਾ ਹੈ, ਦੀ ਨਿਰਾਦਰੀ ਕਰ ਰਹੇ ਹਾਂ ਜਾਂ ਨਿਰਾਦਰੀ ਹੋਣ ਦੇਂਦੇ ਹਾਂ ? ਸਚ ਤਾਂ ਇਹ ਹੈ ਕਿ ਸਿੱਖ ਦਾ ਸਾਰਾ ਜੀਵਨ ਹੀ ਗੁਰੂ ਦੇ ਹੁਕਮਾਂ ਤੇ ਵਿਕ ਚੁਕਾ ਹੈ ਤੇ ਉਸ ਵਿਚ ਕਿਸੇ ਸਮਝੌਤੇ ਦੀ ਗੁੰਜਾਇਸ਼ ਹੈ ਹੀ ਨਹੀਂ। ਗੁਰਬਾਣੀ, ਗੁਰੂਆਂ ਦੇ ਜੀਵਨ ਤੇ ਸਾਡੇ ਬਜ਼ੁਰਗਾਂ ਦੇ ਕਾਰਨਾਮੇ, ਸਾਡੇ ਮਾਰਗਦਰਸ਼ਨ ਹਨ ਤੇ ਸਾਡਾ ਬਾਹਰਲਾ ਸਰੂਪ ਸਾਡੀ ਅੰਦਰਲੀ ਸੁਚਤਾ ਦਾ ਪ੍ਰਤੀਕ। ਜੇ ਇਹ ਭੁਲਾ ਦਿਤਾ ਜਾਏ—'ਤੇ ਮੈਨੂੰ ਡਰ ਹੈ ਕਿ ਅਸੀਂ ਥੋਕ ਵਿਚ ਜੋ ਧੋਖਾ ਦੇ ਰਹੇ ਹਾਂ ਆਪਣੇ ਆਪਨੂੰ, ਉਸ ਕਾਰਨ ਇਹ ਭੁੱਲ ਚੁੱਕੇ ਹਾਂ—ਤਾਂ ਕਕਾਰ ਹੀ ਸਭ ਕੁਝ ਹੈ ਕਹਿਣ, ਮੰਨਣ ਤੇ ਪਹਿਨਣ ਵਾਲਾ ਕਠੋਰ ਸਿੱਖ, ਉਸ ਸੈਨਿਕ ਵਾਂਗ ਹੈ ਜਿਸਨੇ ਡ੍ਰੈਸ ਤਾਂ ਪਾਈ ਹੁੰਦੀ ਹੈ (ਸੈਨਿਕਾਂ ਵਾਲੀ) ਪਰ ਜੋ ਪਹਿਲੇ ਹਲੇ ਵਿਚ ਹੀ ਜਾਨ ਬਚਾ ਕੇ ਭਜ ਉਠਦਾ ਹੈ।

ਇਕ ਦਿਨ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਤੋਂ ਜਦੋਂ ਹੇਠ ਲਿਖਿਆ ਸ਼ਬਦ ਆਇਆ ਤਾਂ ਮੈਂ ਗੁਰੂ ਗੋਬਿੰਦ ਸਿੰਘ ਦੇ ਇਕ ਸਚੇ-ਸੁਚੇ ਸਿੱਖ—ਉਸ ਸੁਚਤਾ ਵਾਲੇ ਜੋ ਇਕ ਸੁਹਾਗਨ ਵਿਚ ਆਪਣੇ ਪਤੀ ਲਈ ਹੁੰਦੀ ਹੈ ਨਾਲ ਸੰਗਤ ਕਰ ਰਿਹਾ ਸਾਂ। ਖਿਆਲ ਆਇਆ, ਕੀ ਸਾਡੇ ਬਾਹਰਲੇ ਨਿਸ਼ਾਨੇ-ਜਿਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਉਨ੍ਹਾਂ ਆਦੇਸ਼ਾਂ ਦਾ ਧਿਆਨ ਨਹੀਂ ਰਖਿਆ ਗਿਆ ਜੋ ਪਿਆਰ ਨਾਲ ਸਭ ਨੂੰ ਜੋੜਦੇ ਹਨ ਕਦੇ ਵੀ ਸਾਨੂੰ ਇਸ ਰਿਸ਼ਤੇ ਦੀ ਸਚਾਈ ਨੂੰ ਸਮਝ ਦੇ ਸਕਦੇ ਹਨ :

*"ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥*
*ਉਡੀਨੀ ਉਡੀਨੀ ਉਡੀਨੀ ॥*
*ਕਬ ਘਰਿ ਆਵੈ ਰੀ ॥੧॥ ਰਹਾਉ ॥ ਸਰਨਿ ਸੁਹਾਗਨਿ ਚਰਨ ਸੀਸੁ ਧਰਿ॥*
*ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥੧॥*
*ਸੁਨਹੁ ਸਹੇਰੀ ਮਿਲਨ ਬਾਤ ਕਹਉ*
*ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ॥*
*ਤਬ ਰਸ ਮੰਗਲ ਗੁਨ ਗਾਵਹੁ॥*
*ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥*
*ਤਉ ਮੈ ਲਾਲਨੁ ਪਾਇਓ ਰੀ॥੨॥*
*ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥*
*ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥*
*ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥" (ਪੰਨਾ ੮੩੦)*

ਗੁਰੂ ਅਰਜਨ ਦੇਵ ਜੀ ਦਾ ਇਹ ਸੁੰਦਰ ਸ਼ਬਦ ਦੋ ਅਲਗ-ਅਲਗ ਤਸਵੀਰਾਂ ਪੇਸ਼

ਕਰਦਾ ਹੈ—ਸਿੱਖ ਦੀ ਗੁਰੂ ਤੋਂ ਵਿਛੋੜੇ ਦੀ ਬਿਹਬਲਤਾ ਤੇ ਫਿਰ ਅੰਦਰੋਂ ਹੀ ਗੁਰੂ ਮਿਲਣ ਦਾ ਅਨੰਦ। ਹਾਲਾਤ ਕਿਸ ਤਰ੍ਹਾਂ ਬਦਲੇ, ਇਹ ਵੀ ਦਰਸਾਇਆ ਗਿਆ ਹੈ। ਸਿੱਖ ਨੂੰ "ਮੈਂ" ਛਡਣੀ ਪਵੇਗੀ। ਅੰਮ੍ਰਿਤ ਦਾ ਇਹੀ ਮੂਲ ਹੈ ਤੇ ਜਦੋਂ ਤੀਕਰ ਸਿੱਖ, ਗੁਰੂ ਚਰਨਾਂ ਤੋਂ ਆਪਾ ਵਾਰਨ ਲਈ ਤਿਆਰ ਨਹੀਂ, ਉਹ ਉਸ ਤਰ੍ਹਾਂ ਗੁਰੂ ਨਾਲ ਇਕਮਿਕ ਨਹੀਂ ਹੋ ਸਕਦਾ ਜਿਸ ਤਰ੍ਹਾਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਤੇ ਭਾਈ ਸਾਹਿਬ ਸਿੰਘ ਤੇ ਇਕਮਿਕਤਾ ਦੀ ਕਿਰਪਾ ਹੋਈ ਸੀ। ਜੇਕਰ ਅਸੀਂ ਖਾਲਸਾ ਪੰਥ ਦੀ 300 ਸਾਲਾ ਵਰ੍ਹੇ ਗੰਢ ਮਨਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਅੰਦਰ ਵੜ ਕੇ ਉਹ ਮੈਲ ਕਢਣੀ ਪਵੇਗੀ ਜੋ ਸਿੱਖ ਨੂੰ ਗੁਰੂ ਤੋਂ ਦੂਰ ਕਰਦੀ ਹੈ ਤੇ ਕੇਵਲ ਕਕਾਰਾਂ ਨਾਲ ਇਹ ਵਿਥ ਦੂਰ ਨਹੀਂ ਹੋ ਸਕਦੀ। **ਸਚ ਤਾਂ ਇਹ ਹੈ ਕਿ ਅੰਦਰਲੀ ਸੁਚਤਾ ਤੋਂ ਬਗੈਰ ਕਕਾਰ ਪਾਉਣ ਵਾਲਾ ਸਿੱਖ ਭੇਖੀ ਹੈ ਅਤੇ ਗੁਰੂ ਸਾਹਿਬ ਆਪ ਇਸਦੀ ਤਸਦੀਕ ਕਰਦੇ ਹਨ।**

ਜਦੋਂ ਪ੍ਰਭੂ ਨੇ ਮੇਰਾ ਰਸਤਾ ਬਦਲ ਕੇ ਆਪਣੀ ਹਜ਼ੂਰੀ ਵਿਚ ਰਹਿਣ ਦਾ ਅਨੰਦ ਬਖਸ਼ਿਆ ਤਾਂ ਉਸਨੇ ਮੇਰੇ ਅੰਦਰ ਪਿਆਰ ਦਾ ਬੀਜ ਬੀਜਿਆ ਅਤੇ ਮੇਰੇ ਅੰਦਰ ਇਹ ਤਾਂਘ ਉੱਠੀ ਕਿ ਮੈਂ ਛੇਤੀ ਤੋਂ ਛੇਤੀ ਅੰਮ੍ਰਿਤ ਛਕ ਲਵਾਂ। ਉਸ ਤਾਂਘ ਵਿਚ ਵਾਹਿਗੁਰੂ ਨੇ ਗੁਰਬਾਣੀ ਰਾਹੀਂ ਅੰਮ੍ਰਿਤ ਦੇ ਅਰਥ ਭਰੇ ਮੇਰੇ ਅੰਦਰ, ਫਿਰ ਤਕਰੀਬਨ ਇਕ ਸਾਲ ਬਾਅਦ ਜਦੋਂ ਮੈਂ ਅੰਮ੍ਰਿਤ ਛਕਿਆ ਤਾਂ ਵੇਖਿਆ ਕਿ ਮੈਂ ਉਹੀ ਕਿਰਪਾ ਮਹਿਸੂਸ ਕਰ ਰਿਹਾ ਹਾਂ ਜੋ ਛਕਣ ਤੋਂ ਪਹਿਲਾਂ ਸੀ, ਜਿਸਨੇ ਇਹ ਦ੍ਰਿੜ ਕਰਾਇਆ ਕਿ ਪਿਆਰ ਹੀ ਅੰਮ੍ਰਿਤ ਦਾ ਆਧਾਰ ਹੈ ਤੇ ਗੁਰਬਾਣੀ ਸਾਧਨ ਹੈ ਜਿਸ ਰਾਹੀਂ ਅਸੀਂ ਉਸ ਪਿਆਰ ਨੂੰ ਆਪਣੇ ਅੰਦਰ ਪੱਕਾ ਕਰ ਸਕਦੇ ਹਾਂ, ਬਸ਼ਰਤੇ ਅਸੀਂ ਗੁਰੂ ਉਪਦੇਸ਼ਾਂ ਨੂੰ ਸੁਣੀਏ ਤੇ ਉਨ੍ਹਾਂ ਤੇ ਅਮਲ ਕਰਨ ਦੀ ਕੋਸ਼ਿਸ਼ ਕਰੀਏ। ਆਉ, ਆਸਾ ਦੀ ਵਾਰ ਦੇ ਇਸ ਸੰਦੇਸ਼ ਨੂੰ ਵੀਚਾਰੀਏ :

*"ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥*
*ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥" (ਪੰਨਾ ੪੪੯)*

ਇਹ ਕਥਨ ਗੁਰੂ ਰਾਮਦਾਸ ਜੀ ਦਾ ਹੈ ਜਿਸ ਵਿਚ ਸਾਫ-ਸਪਸ਼ਟ ਕਿਹਾ ਗਿਆ ਹੈ ਕਿ ਅੰਮ੍ਰਿਤ ਸਾਡੇ ਅੰਦਰ ਹੈ ਤੇ ਅੰਮ੍ਰਿਤ ਹੀ ਸਾਡਾ ਭੋਜਨ ਹੈ। ਜਿਹੜੇ ਗੁਰਬਾਣੀ ਦਾ ਰਸ ਮਾਣਦੇ ਹਨ, ਉਨ੍ਹਾਂ ਨੂੰ ਇਹ ਰਸ ਪ੍ਰਾਪਤ ਹੁੰਦਾ ਹੈ ਤੇ ਉਹ ਅੰਮ੍ਰਿਤ ਛਕ-ਛਕ ਕੇ ਜੀਉਂਦੇ ਹਨ। ਗੁਰੂ ਰਾਮਦਾਸ ਜੀ ਨਾ ਕੇਵਲ ਡੂੰਘੇ ਪਿਆਰ ਵਿਚ ਸਨ ਆਪਣੇ ਗੁਰੂ ਨਾਲ ਬਲਕਿ ਉਨ੍ਹਾਂ ਆਪਾ ਵਾਰ ਦਿਤਾ ਸੀ ਆਪਣੇ ਗੁਰੂ ਤੋਂ। ਜੁਆਈ ਹੁੰਦਿਆਂ ਹੋਇਆਂ ਵੀ ਉਹ ਗੁਰੂ ਦਰਬਾਰ ਵਿਚ ਅਣਥਕ ਸੇਵਾ ਕਰਦੇ ਰਹੇ। ਗੁਰੂ ਅਮਰਦਾਸ ਜੀ, ਅਨੰਦ ਸਾਹਿਬ ਵਿਚ ਅੰਮ੍ਰਿਤ ਬਾਰੇ ਇਸ ਤਰ੍ਹਾਂ ਦਸਦੇ ਹਨ :

*"ਪੀਵਹੁ ਅੰਮ੍ਰਿਤੁ ਸਦਾ ਰਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥" (ਪੰਨਾ ੯੨੦)*

ਬਦਲੇ ਹੋਇ ਹਾਲਤਾਂ, ਸ਼ੁਕਰ ਹੈ ਜਿਨ੍ਹਾਂ ਦਾ ਜਿਕਰ ਬੜੀ ਦ੍ਰਿੜਤਾ ਨਾਲ ਕੀਤਾ ਹੈ ਐਨੀ ਬੇਸੇਂਟ ਨੇ, ਦਾ ਸਿੱਖ ਧਰਮ ਦੇ ਮੂਲ ਸਿਧਾਂਤਾਂ ਤੇ ਕੋਈ ਅਸਰ ਨਹੀਂ ਪਿਆ ਤੇ

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਣ ਤੋਂ ਬਾਅਦ ਵੀ ਸਿੱਖ ਨੂੰ ਸੱਚ ਲਈ ਤੇ ਹਰ ਤਰ੍ਹਾਂ ਦੇ ਜ਼ੁਲਮ ਦੇ ਖਿਲਾਫ ਮਜਲੂਮਾਂ ਦੀ ਰਖਿਆ ਲਈ ਜਾਨਾਂ ਵਾਰਨ ਨੂੰ ਤਿਆਰ ਬਰ ਤਿਆਰ ਰਹਿਣ ਲਈ ਆਪ ਪਕਿਆਂ ਕੀਤਾ।

ਸਾਨੂੰ ਆਪਣੇ ਆਪ ਨੂੰ ਧੋਖਾ ਦੇਣਾ ਬੰਦ ਕਰਨਾ ਚਾਹੀਦਾ ਹੈ। ਅੰਮ੍ਰਿਤ ਸੰਚਾਰ ਬਾਹਰਲੇ ਕਕਾਰਾਂ ਲਈ ਕੋਈ ਖੋਖਲੀ ਰਸਮ ਨਹੀਂ, ਬਲਕਿ ਸਾਡੀ ਜੀਵਨ ਰਹਿਤ ਦਾ ਸਭ ਤੋਂ ਪਵਿਤਰ ਅੰਗ ਹੈ ਜਿਸ ਦੁਆਰਾ ਅਸੀਂ ਪ੍ਰਭੂ ਲਈ, ਗੁਰੂ ਲਈ, ਤੇ ਸਚ ਲਈ ਜੀਉਂਦੇ ਤੇ ਮਰਦੇ ਹਾਂ। ਸਾਨੂੰ ਬਨਾਣ ਵਿਚ ਗੁਰੂ ਸਾਹਿਬਾਨ ਦੀ 239 ਸਾਲਾਂ ਦੀ ਘਾਲਣਾ ਹੈ, ਪ੍ਰਭੂ ਤੇ ਮਨੁਖਤਾ ਲਈ ਨਿਸ਼ਕਾਮ ਪਿਆਰ ਕਰ ਕੇ ਸਾਨੂੰ ਸਿਖਾਣ ਦੀ। ਇਸ ਲਈ ਜ਼ਰੂਰੀ ਹੈ ਕਿ ਖਾਲਸਾ ਖੁਲ੍ਹੇ ਰੂਪ ਵਿਚ ਟੀਸੀ ਤੇ ਪਹੁੰਚੇ—ਆਪਣੀ ਕਥਨੀ ਤੇ ਕਰਨੀ ਇਕ ਕਰ ਕੇ, ਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਜੀਵਨ ਦਾ ਆਧਾਰ ਬਣਾ ਕੇ। ਕਿਉਂਕਿ ਅਸੀਂ ਬਹੁਤ ਜਿਆਦਾ ਰੁਝੇ ਹੋਏ ਹਾਂ ਦੂਜਿਆਂ ਦੇ ਨੁਖਸ ਵੇਖਣ ਵਿਚ, ਦੂਜਿਆਂ ਨੂੰ ਨੀਵਾਂ ਵਿਖਾਣ ਵਿਚ, ਤੇ ਆਪਣੇ ਆਪ ਨੂੰ ਇਸ ਭੁਲੇਖੇ ਵਿਚ ਰਖਣ ਲਈ, ਕਿ ਸ਼ਾਇਦ ਅੰਕੜੇ ਸਾਡੀ ਅੰਦਰਲੀ ਹਾਲਤ ਬਦਲ ਸਕਦੇ ਹਨ, ਅਸੀਂ ਕਿਸੇ ਵੀ ਹਦ ਤੀਕਰ ਤਕ ਚਲੇ ਜਾਂਦੇ ਹਾਂ ਆਪਣੇ ਅੰਦਰ ਝਾਤੀ ਮਾਰਣ ਤੋਂ ਬਚਣ ਲਈ।

ਗੁਰੂ ਨਾਨਕ ਦੇਵ ਜੀ ਨੇ ਸਾਨੂੰ ਦਸਿਆ ਕਿ ਕੇਵਲ ਗਿਆਨ ਕਿਸੇ ਨੂੰ ਪ੍ਰਭੂ ਦੀ ਦਰਗਾਹ ਵਿਚ ਨਹੀਂ ਪੁਚਾ ਸਕਦਾ। ਇਸੇ ਤਰ੍ਹਾਂ ਕੇਵਲ ਬਾਹਰਲਾ ਸਰੂਪ (ਬਾਣਾ) ਸਾਨੂੰ ਗੁਰੂ ਦੀ ਪ੍ਰਸੰਨਤਾ ਦੇ ਪਾਤਰ ਨਹੀਂ ਬਣਾ ਸਕਦਾ ਜਦੋਂ ਤੀਕਰ ਅਸੀਂ ਗੁਰੂ ਦੇ ਹੁਕਮਾਂ ਦੀ ਪਾਲਣਾ ਨਹੀਂ ਕਰਦੇ ਰੋਜ਼ਾਨਾ ਜੀਵਨ ਵਿਚ। ਅਸੀਂ ਆਪਣੇ ਬਾਹਰਲੇ ਆਚਾਰ ਦੁਆਰਾ, ਉਨ੍ਹਾਂ ਦੇ ਮੁਕਾਬਲੇ ਆਪਣੇ ਆਪ ਨੂੰ ਵਡਾ ਗਿਣ ਕੇ, ਜਿਹੜੇ ਅੰਮ੍ਰਿਤਧਾਰੀ ਨਹੀਂ ਪਰ ਗੁਰੂ ਤੇ ਪ੍ਰਭੂ ਨਾਲ ਪੂਰੀ ਤਰ੍ਹਾਂ ਨਿਸ਼ਕਾਮ ਪਿਆਰ ਨਾਲ ਸਮਰਪਿਤ ਹਨ, ਹੋਰ ਹਉਮੈ ਵਿਚ ਫਸਦੇ ਹਾਂ। ਸਾਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਸਾਡੇ ਕੁਝ ਅੰਮ੍ਰਿਤਧਾਰੀ ਜਥੇਦਾਰਾਂ ਤੇ ਲੀਡਰਾਂ ਦੀ ਰਹਿਣੀ-ਬਹਿਣੀ ਇਸ ਗੱਲ ਦੀ ਕੋਈ ਗਾਰੰਟੀ ਨਹੀਂ ਦੇਂਦੀ ਕਿ ਉਹ ਆਪਣੇ ਨਾਲੋਂ ਵਧ ਪਿਆਰ ਕਰਦੇ ਹਨ ਗੁਰੂ ਗੋਬਿੰਦ ਸਿੰਘ ਨੂੰ। ਉਨ੍ਹਾਂ ਦੀ ਵਿਨਾਸ਼ਕਾਰੀ ਆਪਸੀ ਖਿਚੋਤਾਣ ਨੇ ਸਿੱਖਾਂ ਨੂੰ ਮਖੌਲ ਦਾ ਵਿਸ਼ਾ ਬਣਾ ਦਿਤਾ ਹੈ। ਹੁਣ ਸਮਾਂ ਆ ਗਿਆ ਹੈ ਕਿ ਹਰ ਅੰਮ੍ਰਿਤਧਾਰੀ ਸਿੰਘ, ਘਟੋ-ਘਟ ਨਿਜੀ ਤੌਰ ਤੇ, ਬਚਨਾਂ ਤੇ ਕਰਨੀ ਦੁਆਰਾ "ਖਾਲਸਾ ਮੇਰੋ ਰੂਪ ਹੈ ਖਾਸ" ਬਣ ਕੇ ਵਿਖਾਏ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

☆ ☆ ☆

# ਗੁਰਮਤਿ ਤੇ ਆਧਾਰਿਤ ਕੁਝ ਸਵਾਲ-ਜਵਾਬ

(ਮੂਲ ਅੰਗਰੇਜ਼ੀ ਦਾ ਰੂਪਾਂਤਰ)

1. ਇਹ ਜਾਣ ਕੇ ਵੀ, ਅਹਿਸਾਸ ਕਰ ਕੇ ਵੀ, ਕਿ ਪ੍ਰਭੂ ਵਿਚ ਹੀ ਸਚਾ ਸੁਖ ਹੈ, ਪ੍ਰਭੂ ਹੀ ਸਾਡਾ ਨਿਸ਼ਾਨਾ ਹੈ, ਅਸੀਂ ਕਿਉਂ ਦੁਨੀਆਵੀ ਚੀਜ਼ਾਂ ਦੀ ਚਾਹਤ ਨਹੀਂ ਛਡਦੇ ?

ਉਤਰ : ਪਹਿਲੀ ਗੱਲ, ਮੇਰੇ ਖਿਆਲ ਵਿਚ ਇਹ ਸਮਝਣ ਦੀ ਹੈ ਕਿ ਗੁਰਬਾਣੀ ਪੜ੍ਹਨੀ, ਗੁਰਦੁਆਰੇ ਜਾਣਾ, ਨਿਤਨੇਮ ਕਰਨਾ ਇਨ੍ਹਾਂ ਦਾ ਅਰਥ ਇਹ ਨਹੀਂ ਕਿ ਅਸੀਂ ਪ੍ਰਭੂ ਦੀ ਗੱਲ ਜਾਣ ਲਈ ਹੈ। ਸਾਡਿਆਂ ਚੋਂ ਬਹੁਤੇ ਤਾਂ ਗੁਰਬਾਣੀ ਪੜ੍ਹਦੇ ਹੀ ਨਹੀਂ ਤੇ ਕੇਵਲ ਇਸ ਕਾਰਨ ਸਿੱਖ ਹਨ ਕਿ ਉਹ ਪੈਦਾ ਹੋਏ ਸਨ ਸਿੱਖ ਪਰਿਵਾਰ ਵਿਚ। ਜਿਹੜੇ ਗੁਰਬਾਣੀ ਪੜ੍ਹਦੇ ਵੀ ਹਨ, ਉਹ ਜ਼ਰੂਰੀ ਨਹੀਂ ਸਮਝਦੇ ਹੋਣ ਕਿ ਗੁਰੂ ਕੀ ਕਹਿੰਦਾ ਹੈ। ਕੁਝ ਜਿਹੜੇ ਗੁਰਬਾਣੀ ਸਮਝਦੇ ਹਨ ਉਹ ਜੇਤੂਆਂ ਵਾਂਗ ਇਸ ਯਕੀਨ ਵਿਚ ਰਹਿੰਦੇ ਹਨ ਕਿ ਇਹ (ਗੁਰਬਾਣੀ) ਅਮਲ ਕਰਨ ਲਈ ਨਹੀਂ। ਜੇ ਅਸੀਂ ਨਿਤਨੇਮ ਰਿਵਾਜ਼ਨ ਨਹੀਂ ਵੀ ਕਰਦੇ, ਦੁਨੀਆਦਾਰੀ ਨੂੰ ਘਟੋ-ਘਟ ਜ਼ਰੂਰ ਸਭ ਤੋਂ ਉਪਰ ਰਖਦੇ ਹਾਂ ਭਾਵੇਂ ਗੁਰਬਾਣੀ ਦਾ ਫੁਰਮਾਨ ਜੋ ਵੀ ਹੋਵੇ ਤੇ ਜਦੋਂ ਪਹਿਲਾਂ ਕੀ ਕਰਨਾ ਹੈ ਦਾ ਨਿਰਣਾ ਕਰਨਾ ਹੋਵੇ ਤਾਂ ਗੁਰੂ ਦਾ ਨੰਬਰ ਹਮੇਸ਼ਾਂ ਸਭ ਤੋਂ ਅਖੀਰ ਵਿਚ ਰਖਦੇ ਹਾਂ। ਇਸ ਲਈ ਇਹ ਸਵਾਲ, ਕਿ ਜਾਣ ਕੇ ਵੀ ਦੂਜੀਆਂ ਚੀਜਾਂ ਦੀ ਇਛਿਆ ਰਖਦੇ ਹਾਂ, ਦਾ ਕੋਈ ਅਰਥ ਨਹੀਂ। ਕਲ ਦਾ ਇਹ ਸਵਾਲ ਮੇਰੇ ਮਨ ਵਿਚ ਘੁੰਮ ਰਿਹਾ ਸੀ ਤੇ ਅਜ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਤੋਂ ਆ ਰਹੇ ਸ਼ਬਦ ਕੀਰਤਨ ਵਿਚ ਇਸਦਾ ਉਤਰ ਇਸ ਰੂਪ ਵਿਚ ਆਇਆ :

*ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥......*
*ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥ (ਪੰਨਾ ੪੯੮)*

ਸਚਾਈ ਇਹ ਹੈ ਕਿ ਸਾਡੇ ਮਨਾਂ ਤੇ ਦੁਨੀਆਵੀ ਚਮਕ ਦੀ ਜੰਗ ਲਗੀ ਹੋਈ ਹੈ ਤੇ ਜਦੋਂ ਅਸੀਂ ਰਿਵਾਜ਼ਨ ਪਾਠ ਵੀ ਕਰਦੇ ਹਾਂ ਤਾਂ ਗੁਰੂ ਪਿਆਰ ਵਿਚ ਡੁਬਦੇ ਨਹੀਂ। ਜੇਕਰ ਡੁਬੇ ਹੁੰਦੇ ਤਾਂ ਸਾਨੂੰ ਇਹ ਦ੍ਰਿੜ ਹੋ ਜਾਣਾ ਸੀ ਕਿ ਪ੍ਰਭੂ ਸਿਮਰਨ ਦੁਆਰਾ ਉਹ ਆਤਮਕ ਅਨੰਦ ਪਕਾ ਹੁੰਦਾ ਹੈ ਜਿਸ ਨਾਲ ਮਾਯਾ ਦੀ ਜੰਗ ਉਤਰਦੀ ਹੈ, ਪਰ ਉਸ ਲਈ ਲੋੜ ਹੈ ਨਿਰੰਤਰ, ਦਿਨ-ਰਾਤ ਬਗੈਰ ਇਕ ਪਲ ਦੀ ਵੀ ਦੇਰ ਕੀਤਿਆਂ, ਪ੍ਰਭੂ ਦੀ ਯਾਦ। ਜੇਕਰ ਅਸੀਂ ਪਿਆਰ ਵਿਚ ਰਿਝ ਕੇ ਗੁਰੂ ਸ਼ਬਦਾਂ ਦਾ ਗਹੁ ਨਾਲ ਵਿਚਾਰ ਕਰੀਏ, ਉਨ੍ਹਾਂ ਤੇ ਅਕੀਦਾ ਰਖੀਏ ਤੇ ਪ੍ਰੇਮ ਨਾਲ ਕਿਰਪਾ ਦੀ ਭੀਖ ਮੰਗੀਏ ਤਾਂ ਫਿਰ ਕਦੇ ਦੁਨੀਆਵੀ ਇਛਾਵਾਂ ਵਿਚ ਸੁਖ ਦੀ ਭਾਲ ਨਾ ਕਰਾਂਗੇ। ਫਿਰ ਸਾਨੂੰ ਇਹ ਪਕਾ ਭਰੋਸਾ ਹੋਵੇਗਾ ਕਿ ਦੁਨੀਆਂ ਦੇ ਸਾਰੇ ਸੁਖਾਂ ਦਾ ਸੋਮਾ ਗੁਰੂ ਦੇ ਚਰਨ ਹਨ ਤੇ ਅਸੀਂ ਪ੍ਰਭੂ ਦੇ ਰੰਗ ਵਿਚ ਦੁਨਿਆਵੀ ਤੇ ਪਦਾਰਥਕ ਸੁਖ ਵੀ ਪੂਰੀ ਤਰ੍ਹਾਂ ਇਨ੍ਹਾਂ ਨਾਲ ਭੋਗ ਸਕਦੇ ਹਾਂ। ਇਹ ਗੱਲ ਚੰਗੀ ਤਰ੍ਹਾਂ ਸਮਝ ਲਈਏ : *"ਐਸਾ ਜਗੁ ਦੇਖਿਆ ਜੁਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ" (ਪੰਨਾ ੨੨੨)*, ਜਿਸਨੇ ਪ੍ਰਭੂ ਨੂੰ ਜਾਣ ਲਿਆ ਹੈ ਉਹ ਦੁਨੀਆਂ ਵਿਚ ਰਹਿੰਦਾ ਤਾਂ ਹੈ, ਪਰ ਖੁਭ ਨਹੀਂ ਜਾਂਦਾ ਉਸ

ਵਿਚ। ਬਾਹਰੋਂ ਇਕ ਆਮ ਗ੍ਰਿਹਸਤ ਵਾਂਗ ਹੈ, ਪਰ ਅੰਦਰੋਂ ਉਸਦੀ ਕੋਈ ਚਾਹਤ ਨਹੀਂ, ਉਹ ਹਰ ਵੇਲੇ ਨਾਮ ਵਿਚ ਲੀਨ ਰਹਿੰਦਾ ਹੈ।

2. ਇਹ ਮੰਨਦਿਆਂ ਹੋਇਆਂ ਵੀ ਕਿ ਪ੍ਰਭੂ ਹੀ ਸਾਡੇ ਜੀਵਨ ਦੇ ਸਚੇ ਰਖਵਾਲੇ ਹਨ, ਹਮੇਸ਼ਾਂ ਸਾਨੂੰ ਮੁਆਫ ਕਰਨ ਵਾਲੇ ਪਿਆਰੇ ਪਿਤਾ ਹਨ, ਅਸੀਂ ਕਿਉਂ ਕਈ ਵਾਰ ਅਸੁਰਖਿਅਤ, ਤਨਾਵ ਵਿਚ ਤੇ ਭਵਿਖ ਬਾਰੇ ਚਿੰਤਾ ਵਿਚ ਪੈ ਜਾਂਦੇ ਹਾਂ ?

ਉਤਰ : ਮੈਂ ਸਮਝਦਾ ਹਾਂ ਕਿ ਇਹ ਸਵਾਲ ਸਾਡੀ ਇਸ ਚਾਹਤ ਤੋਂ ਕਿ ਸਾਡਾ ਅਕੀਦਾ ਹੋਰ ਪਕਾ ਹੋਵੇ, ਤੋਂ ਪੈਦਾ ਹੁੰਦਾ ਹੈ। ਇਸ ਵਿਚ ਕਈ ਗੱਲਾਂ ਹਨ, ਪਰ ਸਭ ਤੋਂ ਵਧ ਹੈ ਅਕੀਦਾ, ਕਬੀਰ ਸਾਹਿਬ ਵਰਗਾ :

*"ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥" (ਪੰਨਾ ੧੩੭੦)*

ਵਿਸ਼ਵਾਸ ਜਾਂ ਸ਼ਰਧਾ ਉਪਜਦੀ ਹੈ ਪੂਰਨ ਸਮਰਪਣ ਤੇ ਦੈਨਿਕ ਜੀਵਨ ਵਿਚ ਗੁਰੂ ਦਾ ਹੁਕਮ ਮੰਨਣ ਤੋਂ। ਇਹ ਠੀਕ ਹੈ ਕਿ ਵਡੇ-ਵਡੇ ਗੁਰਮੁਖਾਂ ਦੇ ਜੀਵਨ ਵਿਚ ਵੀ ਅਸੁਰਖਿਆ, ਵਿਛੋੜੇਪਨ, ਦਰਸ਼ਨਾਂ ਦੀ ਤਾਂਘ, ਮਿਲਣ ਦੀ ਖਿਚ ਦੇ ਇਕਮਿਕਤਾ ਦੀ ਚਾਹਤ (ਜੋ ਸਾਡੀ ਮਿਹਨਤ ਨਾਲ ਨਹੀਂ ਉਸਦੀ ਕਿਰਪਾ ਨਾਲ ਹੁੰਦੀ ਹੈ), ਦੇ ਦੌਰ ਆਉਂਦੇ ਰਹਿੰਦੇ ਹਨ। ਵੇਖੋ ਫਿਰ, ਕਬੀਰ ਸਾਹਿਬ ਵਿਛੋੜਾ ਮਹਿਸੂਸ ਕਰਦੇ ਹਨ—*"ਹਉ ਵਾਰੀ ਮੁਖੁ ਫੇਰਿ ਪਿਆਰੇ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥" (ਪੰਨਾ ੪੮੪)*

ਇਹ ਅਸੁਰਖਿਆ ਤੇ ਤਨਾਵ ਹੀ ਸਾਨੂੰ ਗੁਰੂ ਚਰਨਾਂ ਦੀ ਸ਼ਰਨ ਲੈਣ ਲਈ ਧਕਦੇ ਹਨ ਤੇ ਪ੍ਰਭੂ ਨਾਲ ਰਿਸ਼ਤਾ ਮਜਬੂਤ ਹੁੰਦਾ ਹੈ ਜੇ ਆਸ ਤੇ ਵਿਸ਼ਵਾਸ ਗੁਆਚੇ ਨਾ। ਇਕ ਮਨਮੁਖ ਆਸ ਗੁਆ ਸਕਦਾ ਹੈ ਪਰ ਗੁਰਮੁਖ ਕਦੇ ਨਿਰਾਸ਼ ਨਹੀਂ ਹੁੰਦਾ ਤੇ ਉਹ ਅਸੁਰਖਿਆ ਤੇ ਤਨਾਵ ਦੇ ਦੌਰ ਨੂੰ, ਆਪਾ-ਮਾਰਨ ਤੇ ਗੁਰੂ ਤੇ ਨਿਰਭਰਤਾ ਤੇ ਹੋਰ ਉਚਾ ਉਠਣ ਲਈ ਪਉੜੀ ਬਣਾ ਲੈਂਦਾ ਹੈ।

3. ਬਾਣੀ ਸਾਨੂੰ ਸਿਖਿਆ ਦੇਂਦੀ ਹੈ ਕਿ ਕੁਝ ਵੀ ਰਹਿਣ ਵਾਲਾ ਨਹੀਂ ਤੇ ਸਾਡੇ ਸਾਰੇ ਯਤਨ—ਕੁਝ ਪਾਉਣ/ਬਣਨ ਦੇ ਵਿਅਰਥ ਹਨ, ਇਹ ਜਾਣ ਕੇ ਵੀ, ਸਾਡੇ ਜੀਵਨ ਵਿਚ ਵਾਪਰੀਆਂ ਦੁਖਦਾਈ ਘਟਨਾਵਾਂ ਦਾ ਸਾਡੇ ਚਿਤ ਤੇ ਇਤਨਾ ਗਹਿਰਾ ਅਸਰ ਕਿਉਂ ਹੁੰਦਾ ਹੈ ਤੇ ਅਸੀਂ ਸਾਰੀ ਉਮਰ ਸਦਮੇ ਵਿਚ ਰਹਿੰਦੇ ਹਾਂ। ਐਸਾ ਕਿਉਂ ?

ਉਤਰ : ਇਸਦਾ ਕਾਰਨ ਬੜਾ ਸਾਫ ਹੈ। ਪਹਿਲੀ ਗੱਲ ਅਸੀਂ ਆਪਣੇ ਆਪ ਨੂੰ ਕਰਤਾ ਥਾਪ ਲੈਂਦੇ ਹਾਂ ਜਦ ਕਿ ਹੁੰਦੇ ਨਹੀਂ। ਅਸੀਂ ਤਾਂ ਪ੍ਰਭੂ ਦੇ ਹੁਕਮ ਵਿਚ ਬਧੇ ਹੋਏ ਹਾਂ। ਗੁਰਬਾਣੀ ਸਾਨੂੰ ਦਸਦੀ ਹੈ : *ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥" (ਪੰਨਾ ੧)......"ਹਮਰੈ ਵਸਿ ਕਿਛੁ ਨਾਹਿ" (ਪੰਨਾ ੪੦੬)* ਅਤੇ *"ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ" (ਪੰਨਾ ੭੮੫)*

ਦੂਜੀ ਗੱਲ, *"ਦੁਖ ਤਦੇ ਜਾਂ ਵਿਸਰਿ ਜਾਵੈ" (ਪੰਨਾ ੯੮)* ਤੇ ਤੀਜੀ ਗੱਲ, ਅਸੀਂ ਗੁਰੂ ਦੀ ਗੱਲ ਨਹੀਂ ਮੰਨਦੇ ਅਤੇ ਨਾਂ ਹੀ ਉਸਤੇ ਯਕੀਨ ਕਰਦੇ ਹਾਂ। ਇਸ ਤਰ੍ਹਾਂ ਖੁਦ ਨੂੰ ਆਪਣੀ ਜ਼ਿੰਦਗੀ ਜੀਣ ਦਾ, ਜਿਸ ਤਰ੍ਹਾਂ ਅਸੀਂ ਚਾਹੁੰਦੇ ਹਾਂ, ਹੱਕ ਦੇ ਲੈਂਦੇ ਹਾਂ।

ਸਚ ਤਾਂ ਇਹ ਹੈ ਕਿ ਇਕ ਸਚੇ ਸਿੱਖ ਲਈ ਕੋਈ ਮੰਦਭਾਗ ਨਹੀਂ, ਕੋਈ ਅਨਹੋਣੀ ਨਹੀਂ, ਕੋਈ ਹੈਰਾਨਕੁਨ ਦੁੱਖ ਨਹੀਂ: ਕਿਉਂਕਿ ਉਹ ਆਪਣੇ ਗੁਰੂ ਦੇ ਹਰ ਹੁਕਮ ਦੀ ਪਾਲਣਾ ਕਰਦਾ ਹੈ ਭਾਵੇਂ ਤੱਤੀ ਤਵੀ ਤੇ ਸੜਨਾ ਪਵੇ, ਭਾਵੇਂ ਆਰਿਆਂ ਨਾਲ ਚੀਰਿਆ ਜਾਵੇ, ਭਾਵੇਂ ਚਰਖੜੀਆਂ ਤੇ ਚੜਨਾ ਪਵੇ, ਉਹ ਪ੍ਰਭੂ ਦੇ ਹਰ ਹੁਕਮ ਨੂੰ ਖਿੜੇ ਮਥੇ ਮੰਨਦਾ ਹੈ। ਜਿਹੜੇ ਗੁਰੂ ਦੀ ਸਿਖਿਆ ਦੇ ਘੇਰੇ ਦੇ ਆਲੇ-ਦੁਆਲੇ ਰਿਵਾਜ਼ਨ ਰਹਿੰਦੇ ਹਨ ਤੇ ਅਮਲੀ ਜੀਵਨ ਵਿਚ ਉਸਨੂੰ ਨਹੀਂ ਅਪਨਾਉਂਦੇ ਯਾ ਕੋਸ਼ਿਸ਼ ਨਹੀਂ ਕਰਦੇ, ਉਨ੍ਹਾਂ ਨੂੰ ਇਸ ਤਰ੍ਹਾਂ ਦਾ ਵਹਿਮ ਪੈਂਦਾ ਹੈ ਜੋ ਇਸ ਪ੍ਰਸ਼ਨ ਵਿਚ ਹੈ। ਆਮ ਤੌਰ ਤੇ ਤਾਂ ਜਿਹੜਾ ਸੁਖਮਨੀ ਸਾਹਿਬ ਜਾਂ ਗੁਰਬਾਣੀ ਦੀ ਇਕ ਤੁਕ ਤੇ ਵੀ ਯਕੀਨ ਕਰਦਾ ਹੈ ਉਸਨੂੰ ਇਹ ਪੂਰੀ ਤਰ੍ਹਾਂ ਸਪਸ਼ਟ ਰਹਿੰਦਾ ਹੈ ਕਿ ਪ੍ਰਭੂ ਜੋ ਵੀ ਕਰ ਰਹੇ ਹਨ, ਮੇਰੇ ਫਾਇਦੇ ਲਈ ਹੈ, ਉਸਨੂੰ ਕੋਈ ਸ਼ਿਕਾਇਤ ਨਹੀਂ ਹੁੰਦੀ, ਕੋਈ ਸ਼ਿਕਵਾ ਨਹੀਂ, ਕੋਈ ਸਮਸਿਆ ਨਹੀਂ, ਕੋਈ ਨਫਰਤ, ਕੋਈ ਉਦਾਸੀ ਨਹੀਂ ਹੁੰਦੀ। ਅਸੀਂ ਸਾਰੇ ਗੁਰੂ ਗੋਬਿੰਦ ਸਿੰਘ ਦੇ ਬਚੇ ਹਾਂ ਜਿਨ੍ਹਾਂ ਦਾ ਸ਼ਬਦ *"ਮਿਤ੍ਰ ਪਿਆਰੇ ਨੂੰ"* ਉਨ੍ਹਾਂ ਦੇ ਆਤਮਿਕ ਅਨੰਦ ਦੀ ਚਮਕ ਦਾ ਲਖਾਇਕ ਹੈ ਉਸ ਹਾਲਤ ਵਿਚ ਵੀ ਜਦੋਂ ਬਾਹਰੋਂ ਸਾਰਾ ਕੁਝ ਉਨ੍ਹਾਂ ਦਾ ਖੁਸ ਚੁਕਾ ਸੀ, ਮਾਂ, ਪਿਉ ਤੇ ਬੇਟੇ ਸ਼ਹੀਦ ਹੋ ਚੁਕੇ ਸਨ, ਵੈਰੀ ਉਨ੍ਹਾਂ ਦੇ ਮਗਰ ਪਏ ਸਨ ਤੇ ਸਰੀਰ ਵੀ ਖਸਤਾ ਹਾਲਤ ਵਿਚ ਸੀ। ਫਿਰ ਛੋਟੀਆਂ ਤਕਲੀਫਾਂ ਤੇ ਦੁਖ ਸਾਡੀ ਆਤਮਿਕ ਅਵਸਥਾ ਨੂੰ ਕਿਉਂ ਛੋਹਣ। ਤੇ ਸਦੀਵੀ ਸਦਮਾ ? ਇਹ ਉਦੋਂ ਹੀ ਹੁੰਦਾ ਹੈ ਜਦੋਂ ਗੁਰਬਾਣੀ ਦਾ ਸਹੀ ਸੰਦੇਸ਼ (ਸੁਖ ਵਿਚ ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ ਅਨੁਸਾਰ 'ਤੇ ਦੁਖ ਵਿਚ ਪੰਜਵੀ ਅਸ਼ਟਪਦੀ ਅਨੁਸਾਰ ਜੀਵਨ ਬਿਤਾਣਾ) ਨਾ ਹੀ ਅੰਦਰ ਵਸਿਆ ਹੁੰਦਾ ਹੈ ਤੇ ਨਾ ਹੀ ਉਸ ਤੇ ਅਮਲ ਕਰਦੇ ਹਾਂ। ਦੁਖਾਵੀ ਘਟਨਾਵਾਂ ਦਾ ਸਾਡੇ ਚਿਤ ਤੇ ਸਦੀਵੀ ਸਦਮਾ ਉਦੋਂ ਹੀ ਰਹੇਗਾ ਜਦੋਂ ਸਾਡੀ ਕਥਨੀ ਤੇ ਕਰਨੀ ਇਕ ਨਾ ਹੋਵੇਗੀ। ਬਾਬਾ ਫਰੀਦ ਦੀ ਗੱਲ ਸੁਣੋ : *"ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ॥ ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥"* (ਪੰਨਾ ੪੮੮)

4. ਗੁਰਬਾਣੀ ਦੀ ਸਾਡੀ ਸੋਚ, ਸਮਝ ਤੇ ਦੂਜੇ ਪਾਸੇ ਜੀਵਨ ਦੇ ਅਸਲ ਅਨੁਭਵ, ਇਨ੍ਹਾਂ ਵਿਚ ਵਿਰੋਧਾਭਾਸ ਕਿਉਂ ਹੈ ? ਕਦੋਂ ਅਸੀਂ ਆਪਣੇ ਵਿਸ਼ਵਾਸ ਤੇ ਅਮਲੀ ਜੀਵਨ ਦੇ ਅਨੁਭਵਾਂ ਵਿਚ ਪੂਰਨ ਤਾਲਮੇਲ ਰਖਣ ਵਿਚ ਸਫਲ ਹੋਵਾਂਗੇ ?

ਉਤਰ : ਗੁਰਬਾਣੀ ਦੇ ਅਨੁਸਾਰ, *"ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ"* *(ਪੰਨਾ ੧੪੫)* ਅਸੀਂ ਦੁਨੀਆਵੀ ਵਡਿਆਈ ਵੀ ਚਾਹੁੰਦੇ ਹਾਂ ਤੇ ਪ੍ਰਭੂ ਵਾਲੇ ਵੀ ਬਣਨਾ ਚਾਹੁੰਦੇ ਹਾਂ, ਇਹ ਕਦੇ ਵੀ ਹੋ ਨਹੀਂ ਸਕਦਾ। ਸਾਡਾ ਗੁਰੂ ਕਹਿੰਦਾ ਹੈ, *"ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ" (ਪੰਨਾ ੪੫)*। ਪਰ ਅਸੀਂ, ਗੁਰੂ ਪਿਆਰ ਤੋਂ ਉਪਰ, ਪੈਸੇ, ਆਰਾਮ ਤੇ ਦੁਨੀਆਵੀ ਵਾਹ-ਵਾਹ ਪਿੱਛੇ ਭਜਦੇ ਹਾਂ। ਜੇ ਸਾਨੂੰ ਗੁਰੂ ਪਿਆਰ ਮਿਲ ਜਾਏ ਤਾਂ ਦੁਨੀਆਵੀ ਵਡਿਆਈ ਤਾਂ ਆਉਣੀ ਹੀ ਆਉਣੀ ਹੈ। ਪਰ ਦੁਖ ਇਹ ਹੈ ਕਿ ਕੁਝ ਕਿ ਬਾਕਮਾਲ ਅਧਿਆਤਮਕ ਲੋਕਾਂ ਨੂੰ ਛਡ, ਉਹ ਲੋਕ ਵੀ ਜਿਨ੍ਹਾਂ ਨੂੰ ਗੁਰਬਾਣੀ ਗਿਆਨ ਹਾਸਿਲ ਹੈ ਤੇ ਗੁਰੂ ਦੀ ਗੱਲ ਨੂੰ ਥੋੜ੍ਹਾ ਬਹੁਤ ਸਮਝਦੇ ਹਨ, ਪ੍ਰਚਾਰਕ, ਰਾਗੀ,

ਜਥੇਦਾਰ, ਪੈਸਾ, ਪ੍ਰਤਿਸ਼ਠਾ ਤੇ ਦੁਨੀਆਵੀ ਵਾਹ-ਵਾਹ ਮਗਰ ਲਗੇ ਹੋਏ ਹਨ, ਜਿਸ ਤੋਂ ਸਾਨੂੰ ਗੁਰ-ਉਪਦੇਸ਼ ਦਾ ਗਲਤ ਆਭਾਸ ਮਿਲਦਾ ਹੈ। ਜਿਸਨੇ ਪ੍ਰਭੂ ਨੂੰ ਜਾਣ ਲਿਆ ਹੈ, ਉਸਨੂੰ ਕਦੇ ਕੋਈ ਸ਼ਿਕਾਇਤ ਨ ਹੋਵੇਗੀ ਤੇ ਨਾ ਕੋਈ ਚਾਹਤ ਕਿ ਸਾਡੇ ਵਿਸ਼ਵਾਸ ਤੇ ਜੀਵਨ ਦੇ ਅਨੁਭਵਾਂ ਵਿਚ ਤਾਲਮੇਲ ਬਣਿਆ ਰਹੇ। ਗੁਰੂ ਦੀ ਸਿਖਿਆ ਹੈ ਬੁਰੇ ਨਾਲ ਭਲਾਈ ਕਰਨੀ, ਕਿਸੇ ਨਾਲ ਨਫਰਤ ਨਹੀਂ ਕਰਨੀ, ਕੇਵਲ ਆਪਣੇ ਅਉਗਣ ਵੇਖਣੇ, ਦੂਜਿਆਂ ਨੂੰ ਮੁਆਫ ਕਰਨਾ, ਸਾਰਿਆਂ ਦੀ ਚਰਨ-ਧੂੜ ਬਣਨਾ ਤੇ ਕੇਵਲ ਆਪ ਨੂੰ ਬੁਰਾ ਤੇ ਬਾਕੀ ਸਾਰਿਆਂ ਨੂੰ ਚੰਗਾ ਸਮਝਣਾ ਹੈ। ਇਸ ਲਈ, ਆਮ ਭਲਾਈ ਦੇ ਕੰਮ ਤੇ ਸਚ ਦੀ ਰਖਿਆ ਲਈ, ਜ਼ੁਲਮ ਲਈ, ਸੰਘਰਸ਼ ਨੂੰ ਛਡ, ਸਾਨੂੰ ਇਹ ਆਦੇਸ਼ ਹੈ ਕਿ ਕਿਤਨੇ ਵੀ ਬੁਰੇ ਹਾਲਾਤ ਕਿਉਂ ਨਾ ਹੋਵਣ, ਆਪਾ ਮਾਰ ਕੇ ਰਹਿਣਾ ਹੈ, ਕਿਉਂਕਿ ਸਾਰਾ ਕੁਝ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਬਦਕਿਸਮਤੀ ਇਹ ਹੈ ਕਿ ਅਸੀਂ ਦੂਜਿਆਂ ਦੀਆਂ ਕਮਜ਼ੋਰੀਆਂ ਤੇ ਬੜਾ ਜ਼ੋਰ ਲਾਉਂਦੇ ਹਾਂ ਤੇ ਆਪਣੇ ਅੰਦਰ ਝਾਕਣ ਤੋਂ ਇਨਕਾਰ ਕਰਦੇ ਹਾਂ। ਇਸ ਕਾਰਨ ਹੀ ਸਾਡੀ ਜ਼ਿੰਦਗੀ ਦਾ ਤਾਲਮੇਲ ਵਿਗੜ ਜਾਂਦਾ ਹੈ। ਜੇਕਰ ਅਸੀਂ ਗੁਰੂ ਤੇਗ ਬਹਾਦਰ ਦੇ ਹੁਕਮ ਨੂੰ ਸੁਣੀਏ—*"ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ" (ਪੰਨਾ ੬੮੪)* ਤਾਂ ਅਸੀਂ ਆਪਣੀ ਖੋਜ ਕਰਕੇ ਆਪਣੀਆਂ ਕਰਤੂਤਾਂ ਨੂੰ ਪਛਾਣਾਂਗੇ ਤੇ ਆਪਣੀ ਜ਼ਿੰਦਗੀ ਨੂੰ ਆਪਣੇ ਗੁਰੂ ਦੇ ਉਪਦੇਸ਼ਾਂ ਅਨੁਸਾਰ ਚਲਾਵਾਂਗੇ। ਫਿਰ ਹਮੇਸ਼ਾਂ ਆਨੰਦ ਵਿਚ ਰਹਾਂਗੇ।

**ਅੰਤਮ ਗੱਲ** : ਸਾਡੇ ਵਿਸ਼ਵਾਸ ਤੇ ਅਨੁਭਵ ਵਿਚ ਪੂਰਾ ਤਾਲਮੇਲ ਹੋ ਸਕਦਾ ਹੈ ਬਸ਼ਰਤੇ ਅਸੀਂ ਆਪਣਾ ਜੀਵਨ (ਬਗੈਰ ਦੂਜਿਆਂ ਦੇ ਜੀਵਨ ਵਿਚ ਦਖਲ ਦਿਤਿਆਂ) ਗੁਰ-ਉਪਦੇਸ਼ ਅਨੁਸਾਰ ਢਾਲੀਏ। ਅਫਸੋਸ ਇਹ ਹੈ ਕਿ ਸਾਡੇ ਦੋ ਪੈਮਾਨੇ ਹਨ। ਅਸੀਂ ਚਾਹੁੰਦੇ ਹਾਂ, ਦੂਜੇ ਸਾਨੂੰ ਪਿਆਰ ਕਰਨ, ਪਰ ਅਸੀਂ ਨਹੀਂ ਕਰਨਾ, ਸਾਡੀ ਪਛਾਣ ਬਣੇ ਪਰ ਅਸੀਂ ਦੂਜਿਆਂ ਨੂੰ ਪਛਾਨਣ ਲਈ ਤਿਆਰ ਨਹੀਂ ਤੇ ਸਭ ਤੋਂ ਭੈੜੀ ਗੱਲ ਇਹ ਹੈ ਕਿ ਅਸੀਂ ਖੁਦ ਨੂੰ ਧਾਰਮਿਕ ਸਮਝਦੇ ਹਾਂ (ਜਦੋਂ ਕਿ ਪੂਰੀ ਤਰ੍ਹਾਂ ਮਾਇਆਂ ਵਿਚ ਫਸੇ ਹੁੰਦੇ ਹਾਂ) ਸਿਰਫ ਇਸ ਕਾਰਨ ਕਿ ਅਸੀਂ ਬਾਣੀ ਪੜ੍ਹਦੇ ਹਾਂ। ਗੁਰੂ ਦਾ ਆਦੇਸ਼ ਹੈ—*ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥" (ਪੰਨਾ ੨੬੬)*। ਜਦੋਂ ਸਾਨੂੰ ਇਹ ਸਪਸ਼ਟ ਹੋ ਜਾਏਗਾ ਕਿ ਸਭ ਤੋਂ ਵਡਾ ਧਰਮ ਹੈ 24 ਘੰਟੇ ਨਿਰੰਤਰ ਪ੍ਰਭੂ ਦਾ ਸਿਮਰਨ ਤੇ ਹਮੇਸ਼ਾਂ ਸ਼ੁਭ ਅਮਲ ਕਰਨੇ ਤਾਂ ਅਸੀਂ ਪਾਖੰਡ ਤੋਂ ਛੁਟਕਾਰਾ ਪਾ ਜਾਵਾਂਗੇ ਤੇ ਆਪਣੀ ਮਾਇਆਧਾਰੀ ਪੈਸੇ ਵਾਲੀ ਜ਼ਿੰਦਗੀ ਤੇ ਧਾਰਮਿਕ ਲਬਾਦਾ ਨਹੀਂ ਪਾਵਾਂਗੇ। ਸਾਨੂੰ ਇਨ੍ਹਾਂ ਦੋਹਾਂ ਪਖਾਂ ਤੋਂ ਜਾਣੂ ਹੋਣਾ ਚਾਹੀਦਾ ਹੈ—ਮਾਇਆਧਾਰੀ ਹਰ ਵੇਲੇ ਉਪਰ ਤੋਂ ਉਪਰ ਉਠਣਾ ਚਾਹੁੰਦਾ ਹੈ ਪਰ ਇਸ ਦੌੜ ਵਿਚ ਪੈ ਕੇ ਨੀਵੇਂ ਤੋਂ ਨੀਵਾਂ ਹੋ ਨਿਤਰਦਾ ਹੈ। ਦੂਜੇ ਪਾਸੇ, ਧਾਰਮਿਕ ਬੰਦਾ ਹਰ ਵੇਲੇ ਹੋਰ ਨੀਵਾਂ, ਹੋਰ ਨੀਵਾਂ ਬਣਨਾ ਚਾਹੁੰਦਾ ਹੈ ਤੇ ਇਸ ਤਰ੍ਹਾਂ ਉਚੇ ਤੋਂ ਉਚਾ ਹੋ ਜਾਂਦਾ ਹੈ। ਗੁਰੂ ਦੀ ਕਿਰਪਾ ਸਦਕਾ, ਬਗੈਰ ਤੇ ਗੁਰੂ ਦੇ ਸ਼ਬਦ ਤੇ ਜੀਵਨ ਢਾਲੇ ਬਗੈਰ, ਉਹ ਕਿਵੇਂ ਮਿਲ ਸਕਦੇ ਹਨ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

# ਜਾਗੋ ! ਖਾਲਸਾ ਜੀ, ਜਾਗੋ !

ਮੈਂ ਆਪਣੇ ਆਪ ਨੂੰ ਕੋਸਦਾ ਹਾਂ ਅਤੇ ਹੁਕਮ ਕਰਦਾ ਹਾਂ—"ਉਠ ਨੀਂਦ ਸੇ ਅਖੀਆਂ ਖੋਲ ਜ਼ਰਾ" ਵਿਸਾਖੀ ਦੇ ਨੇੜੇ, ਵਿਸਾਖੀ ਵਾਲੇ ਦਿਨ, 13 ਅਪ੍ਰੈਲ 1993 ਨੂੰ ਅਤੇ ਉਸ ਦਿਨ ਤੋਂ ਆਪਣੇ ਅੰਦਰ ਝਾਤੀ ਮਾਰ ਕੇ ਵੇਖਣਾ ਚਾਹੁੰਦਾ ਹਾਂ ਕਿ ਕੀ ਮੇਰੇ ਅੰਦਰ ਨਿਕਾ ਜਿਹਾ ਵੀ ਇਸ ਗੱਲ ਦਾ ਪ੍ਰਮਾਣ ਹੈ ਕਿ ਮੈਂ ਉਸ ਜਥੇਬੰਦੀ ਦਾ ਸਿੱਖ ਹਾਂ ਜਿਸਨੇ ਭਾਈ ਦਇਆ ਸਿੰਘ ਨੂੰ ਜਨਮ ਦਿਤਾ ਸੀ । ਨਹੀਂ, ਅਫਸੋਸ ਨਹੀਂ, ਨਹੀਂ, ਨਹੀਂ, ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਅਤੇ ਮੈਨੂੰ ਇਹ ਮੰਨਣਾ ਪੈਂਦਾ ਹੈ ਕਿ ਮੈਂ ਉਸ ਖਾਲਸੇ ਦਾ, ਜੋ ਗੁਰੂ ਗੋਬਿੰਦ ਸਿੰਘ ਜੀ ਨੇ 1699 ਨੂੰ ਸਾਜਿਆ ਸੀ, ਸਭ ਤੋਂ ਵਧ ਸੜਿਆ ਉਦਾਹਰਣ ਹਾਂ । ਇਸੇ ਕਾਰਨ ਇਕ ਸਾਲ ਤੋਂ ਵਧ ਸਮਾਂ ਬੀਤ ਗਿਆ, ਪਰ ਕਲਮ ਚੁਕਣ ਦੀ ਮੇਰੀ ਹਿੰਮਤ ਨਹੀਂ ਪਈ ਕਿਉਂਕਿ ਮੈਂ ਜਾਣਦਾ ਹਾਂ ਕਿ ਲਿਖਣਾ ਵੀ ਇਕ ਪ੍ਰਕਾਰ ਦਾ ਹੰਕਾਰ ਹੈ ਆਪਣੀਆਂ ਗਲਤੀਆਂ, ਕਮਜ਼ੋਰੀਆਂ ਅਤੇ ਪਾਪਾਂ ਨੂੰ ਛਿਪਾਣ ਲਈ ਅਤੇ ਆਪਣੇ ਆਪ ਨੂੰ ਧੋਖਾ ਦੇ ਕੇ ਇਹ ਯਕੀਨ ਦੁਆਣ ਲਈ ਕਿ ਕਲਮ ਚਲਾਣਾ ਮੇਰੇ ਅਮਲੀ ਖਾਲਸਾ ਜੀਵਨ ਦਾ substitute ਹੋ ਸਕਦਾ ਹੈ ।

ਸ਼ਰਮ, ਅਪਰਾਧ ਤੇ ਗੁਸੇ ਦੇ ਅਹਿਸਾਸ ਅਤੇ ਆਪਣੇ ਗੁਰੂ ਦੇ ਹੋਰ ਨਾਰਾਜ ਹੋਣ ਦੇ ਡਰ ਨੇ ਮੈਨੂੰ ਲਿਖਣ ਤੋਂ ਰੋਕੀ ਰਖਿਆ ਪਰ ਹੁਣ ਕਰਨੀ ਤੇ ਕਥਨੀ ਦੇ ਧਨੀ ਇਕ ਗੁਰਸਿੱਖ ਨੇ ਮੈਨੂੰ ਮੁੜ ਲਿਖਣ ਲਈ ਮਜਬੂਰ ਕਰ ਦਿਤਾ ਹੈ । ਜਦੋਂ ਤੋਂ ਗੁਰੂ ਗ੍ਰੰਥ ਸਾਹਿਬ ਨੇ ਮੈਨੂੰ "ਸ਼ਬਦ" ਦੀ ਪਕੀ ਗੁਲਾਮੀ ਬਖਸ਼ੀ ਹੈ ਮੈਂ ਕਦੇ ਵੀ ਆਪਣੇ ਚਲਨ ਨਾਲ ਸੰਤੁਸ਼ਟ ਨਹੀਂ ਰਿਹਾ। *"ਗਲੀਂ ਅਸੀਂ ਚੰਗੀਆ ਆਚਾਰੀ ਬੁਰੀਆਹ" (ਪੰਨਾ ੮੫)*, ਦਾ ਸਾਫ ਦਿਖਣ ਵਾਲਾ ਖੰਜਰ ਹਮੇਸ਼ਾ ਹੀ ਮੇਰੇ ਹੰਕਾਰ ਭਰੇ ਦਿਲ, ਜੋ ਪੰਜਾਂ ਕਕਾਰਾਂ ਦਾ ਬੜੇ ਫਖਰ ਨਾਲ ਪ੍ਰਦਰਸ਼ਨ ਕਰਦਾ ਹੈ ਬਗੈਰ ਅੰਦਰਲੀ ਕਿੰਚਤ ਸੁਚਤਾ ਦੇ, ਨੂੰ ਵਿੰਨਦਾ ਰਹਿੰਦਾ ਹੈ । ਰਹਿਤਨਾਮਿਆਂ ਦੇ ਆਧਾਰ ਤੇ ਗੁਰੂ ਗੋਬਿੰਦ ਸਿੰਘ ਜੀ ਮੈਨੂੰ ਆਪਣਾ ਖਾਲਸਾ ਮੰਨਣ ਤੋਂ ਇਨਕਾਰ ਕਰਨਗੇ ਕਿਉਂਕਿ ਉਨ੍ਹਾਂ ਦਾ ਸਪਸ਼ਟ ਫੁਰਮਾਨ ਸੀ—

*ਰਹਿਣੀ ਰਹੈ ਸੋਈ ਸਿਖ ਮੇਰਾ ॥ ਓਹ ਠਾਕੁਰੁ ਮੈ ਉਸ ਕਾ ਚੇਰਾ ॥*

ਅਤੇ

*ਰਹਿਤ ਪਿਆਰੀ ਮੁਝਕੋ ਸਿਖ ਪਿਆਰਾ ਨਾਹਿ ॥*

ਮੈਂ ਹਮੇਸ਼ਾਂ-ਹਮੇਸ਼ਾਂ ਲਈ ਡਿਗਿਆ ਰਹਿਣਾ ਚਾਹੁੰਦਾ ਹਾਂ ਕਿਉਂਕਿ ਮੈਂ ਜਾਣਦਾ ਹਾਂ ਕਿ ਮੈਂ ਕਦੇ ਵੀ ਉਹ ਸੁਚਤਾ ਤੇ ਪਵਿਤ੍ਰਤਾ ਨਹੀਂ ਛੁਹ ਸਕਦਾ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀਆਂ ਵਡਿਆਈਆਂ ਬਖਾਨ ਕਰਦੇ ਸਮੇਂ ਕਹੀਆਂ ਸਨ । ਜੋ ਗੱਲ ਮੈਨੂੰ ਹੋਰ ਸ਼ਰਮਸ਼ਾਰ ਕਰਦੀ ਹੈ ਉਹ ਇਹ, ਕਿ ਸਾਡੇ ਗੁਰੂ ਨੇ ਆਪ ਖਾਲਸਾ ਸਾਜਿਆ ਤੇ ਫਿਰ ਆਪ ਹੀ ਸਵੇਛਾ ਨਾਲ ਆਪਣੀ ਸਿਰਜਣਾ ਅਗੇ ਝੁਕ ਗਏ। ਉਹਨਾਂ ਦੀ ਅਤੀ ਵਿਨਮ੍ਰਤਾ

ਮੈਨੂੰ ਹੈਰਾਨ ਪਰੇਸ਼ਾਨ ਕਰਦੀ ਹੈ ਜਦੋਂ ਉਹ ਕਹਿੰਦੇ ਹਨ—

*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ*
*ਨਹੀ ਮੋਸੋ ਗਰੀਬ ਕਰੋਰ ਪਰੇ ॥*

ਇਹ ਮੰਨਦਾ ਹੋਇਆ ਕਿ ਮੈਂ ਪਾਪਾਂ ਭਰੀ, ਨਾ ਛੁਟਣ ਵਾਲੀ, ਹੰਕਾਰ ਪੂਰਨ, ਮਾਇਆ ਦੀ ਗੁਲਾਮੀ ਵਾਲੀ ਸੋਚ ਦਾ ਸ਼ਿਕਾਰ ਰਿਹਾ ਹਾਂ; ਕੀ ਇਸ ਹਾਲ ਵਿਚ, ਮੇਰੇ ਲਿਖਣ ਦਾ ਕੋਈ ਮਤਲਬ ਹੈ ? ਕੀ ਇਸ ਤੋਂ ਕੋਈ ਫਾਇਦਾ ਹੋ ਸਕਦਾ ਹੈ ? ਅਸੀਂ ਜਾਣਦੇ ਹਾਂ ਕਿ ਸਾਡੇ ਗੁਰੂਆਂ ਦੀ ਮਹਾਨਤਾ ਤੇ ਮਹਾਨ ਸਿੱਖ ਸ਼ਹੀਦਾਂ ਦੀ ਗੌਰਵ ਗਾਥਾ ਦਾ ਵਿਵਰਣ ਮੌਜੂਦ ਹੈ ਹਜਾਰਾਂ ਪੁਸਤਕਾਂ, ਲੇਖਾਂ, ਮੈਗਜ਼ੀਨਾਂ ਵਿਚ। ਪਰ ਮੈਂ ਆਪਣੇ ਆਪ ਨੂੰ ਪੁਛਦਾ ਹਾਂ—ਕਿ ਇਹੋ ਕੁਝ ਕਾਫੀ ਹੈ ? ਮੈਂ ਇਸ ਸਵਾਲ ਦਾ ਜਵਾਬ ਦਿਆਂ ਜਾਂ ਨਾ, ਮੈਨੂੰ ਪਤਾ ਹੈ, ਚਮਕਦੇ ਚੋਣਵੇਂ ਉਦਾਹਰਣਾਂ ਨੂੰ ਛਡ ਕੇ ਸਾਰੀ ਸਿੱਖ ਕੌਮ ਦਾ ਜਵਾਬ ਹੈ—ਹਾਂ ਜੀ, ਇਤਨਾ ਕਾਫੀ ਹੈ।

ਰੋ-ਰੋ ਕੇ ਯਾਦ ਕਰੀਦਾ ਹੈ ਉਨ੍ਹਾਂ ਬਲਿਦਾਨਾਂ ਨੂੰ ਜੋ ਗੁਰਦੁਆਰਿਆਂ ਦੀ ਆਜ਼ਾਦੀ ਲਈ ਕੀਤੇ ਗਏ, ਜਦੋਂ ਮਹਾਤਮਾ ਗਾਂਧੀ ਤੇ ਐਂਡਰਯੂਜ਼ ਵਰਗੇ ਗੈਰਸਿੱਖਾਂ ਨੇ ਵੀ ਸਾਡੀ ਸਰਾਹਨਾ ਕੀਤੀ, ਜਦੋਂ ਮਦਨ ਮੋਹਨ ਮਾਲਵੀਯ ਨੇ ਕਿਹਾ ਸੀ ਕਿ ਹਰ ਹਿੰਦੂ ਪਰਿਵਾਰ ਦਾ ਇਕ ਬਚਾ ਸਿੱਖ ਬਣਾਇਆ ਜਾਏ, ਜਦੋਂ ਅਦਾਲਤਾਂ ਵਿਚ ਸਿੱਖ ਦੀ ਗਵਾਹੀ ਤੇ ਸਚ ਤੇ ਝੂਠ ਦਾ ਫੈਸਲਾ ਹੁੰਦਾ ਸੀ। ਅਜ, ਅਜ ਵੇਖਦੇ ਹਾਂ ਸਾਡੇ ਲੀਡਰਾਂ ਨੂੰ—ਜੋ ਸੁਆਰਥ ਕਰਕੇ ਅੰਦਰੋਂ ਖੋਖਲੇ, ਅਰਥਹੀਨ ਰਾਜਨੀਤਕ ਚਲਾਕੀਆਂ ਦੇ ਖਾਧੇ ਹੋਏ ਅਤੇ ਸੁਚੇ ਸਿੱਖ ਸਿਧਾਂਤਾਂ ਤੋਂ ਦੂਰ—ਸੱਤਾ ਪ੍ਰਾਪਤੀ ਦੀ ਦੌੜ ਤੇ ਹੋੜ ਵਿਚ ਸ਼ਾਮਿਲ ਹੁੰਦਿਆਂ। ਸਾਡਾ ਦਰਦ ਤੇ ਸਾਡੀ ਨਿਰਾਸ਼ਾ ਉਦੋਂ ਹੋਰ ਵਧ ਜਾਂਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਸ਼੍ਰੋਮਣੀ ਕਮੇਟੀ ਅਤੇ ਦੇਸ਼ ਦੇ ਹੋਰ ਵਖ-ਵਖ ਗੁਰਦੁਆਰਿਆਂ ਦੇ ਪ੍ਰਬੰਧਕ ਗੁਰੂ ਦੇ ਆਦੇਸ਼ਾਂ ਤੋਂ ਇਤਨੇ ਦੂਰ ਹਨ ਕਿ ਉਹ ਕਿਸੇ ਨੂੰ ਪ੍ਰਬੰਧ ਦੇ ਨੇੜੇ ਢੁਕਣ ਨਹੀਂ ਦੇਂਦੇ ਇਸ ਡਰ ਕਾਰਨ ਕਿ ਗੁਰਦੁਆਰਿਆਂ ਦੀ ਆਮਦਨ ਤੇ ਉਨ੍ਹਾਂ ਦਾ ਕੰਟਰੋਲ ਯਾ ਲੋਕਾਂ ਦੀਆਂ ਨਜ਼ਰਾਂ ਵਿਚ ਉਨ੍ਹਾਂ ਦੀ ਜੋ ਇਜਤ ਹੈ, ਇਸ ਪ੍ਰਬੰਧ ਦੇ ਜਾਂਦਿਆਂ, ਖੁਸ ਜਾਏਗੀ। ਉਨ੍ਹਾਂ ਨੂੰ ਇਸ ਗੱਲ ਦਾ ਥੋੜ੍ਹਾ ਵੀ ਅਹਿਸਾਸ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਅਨੁਸਾਰ ਸਾਨੂੰ ਇਕੱਲੇ-ਇਕੱਲੇ ਨੂੰ ਵਾਹਿਗੁਰੂ ਦੇ ਦਰਬਾਰ ਵਿਚ ਆਪਣਾ ਹਿਸਾਬ ਦੇਣਾ ਪਵੇਗਾ। ਨਾਲ ਹੀ ਮੈਂ ਇਹ ਕਹਿਣ ਦੀ ਦਲੇਰੀ ਕਰ ਸਕਦਾ ਹਾਂ ਕਿ ਆਸਾ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਜੋ ਪੰਡਤਾਂ, ਮੌਲਵੀਆਂ, ਜੋਗੀਆਂ ਤੇ ਬ੍ਰਾਹਮਣਾਂ ਬਾਰੇ ਕਿਹਾ ਸੀ, ਉਹ ਹੁਣ ਪੂਰੀ ਤਰ੍ਹਾਂ ਸਾਡੇ ਤੇ ਲਾਗੂ ਹੁੰਦਾ ਹੈ। ਅਸੀਂ ਗੱਲ ਤਾਂ ਸ਼ਬਦ ਗੁਰੂ ਦੀ ਕਰਦੇ ਹਾਂ ਪਰ ਸਾਡੀ ਬਹੁਗਿਣਤੀ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੀ ਕਿ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਕੀ ਹੈ ਅਤੇ ਗੁਰੂ ਦੇ ਆਦੇਸ਼ਾਂ ਤੇ ਚਲਣ ਵਾਲੇ ਤਾਂ ਬਹੁਤ ਹੀ ਘਟ ਹਨ।

ਇਕ ਨਵੀਂ ਪਰੰਪਰਾ ਹੁਣ ਜੋ ਵੇਖਣ ਵਿਚ ਆ ਰਹੀ ਹੈ ਉਹ ਹੈ ਸਾਡੇ ਵਿਦਵਾਨਾਂ ਦੀ ਵਿਦਵਤਾ, ਜਿਨ੍ਹਾਂ ਨੇ ਧੁਰ ਕੀ ਬਾਣੀ ਦੀ ਵਿਆਖਿਆ ਕਰਨ ਲਗਿਆਂ ਧਾਰਮਿਕ ਦਿਆਨਤਦਾਰੀ ਨਾਲ ਜੁੜੀ ਮਾਮੂਲੀ ਇਨਸਾਨੀਅਤ ਨੂੰ ਵੀ ਪੂਰੀ ਤਰ੍ਹਾਂ ਤਿਲਾਂਜਲੀ ਦੇ

ਦਿਤੀ ਹੈ। ਇਸ ਤੋਂ ਇਲਾਵਾ ਸਾਡੇ ਕਈ ਰਾਜਨੀਤਿਕ ਅਵਸਰਵਾਦੀ ਜਾਂ ਸਮਾਜ ਵਿਚ ਥਾਂ ਬਨਾਣ ਦੇ ਚਾਹਵਾਨ, ਸਾਡੇ ਧਾਰਮਿਕ ਆਚਾਰ ਨੂੰ ਨੁਕਸਾਨ ਕਰਕੇ, ਰਾਸ਼ਟਰਪਤੀ ਅਥਵਾ ਉਪਰਾਸ਼ਟਰਪਤੀ ਦੇ ਘਰਾਂ ਵਿਚ ਸਰੋਪੇ ਵੰਡਦੇ ਹਨ ਉਨ੍ਹਾਂ ਨੂੰ ਜਿਨ੍ਹਾਂ ਦੀ ਕੋਈ ਵੁਕਤ ਨਹੀਂ ਜਾਂ ਆਪਣੇ ਆਦਰਸ਼ਾਂ ਦੇ ਉਲਟ ਬੇਮਹਿਨੀ ਪਿਛਲਗੂਪੁਣਾ ਵਿਖਾ ਕੇ ਧਾਰਮਿਕ ਪੁਸਤਕਾਂ release ਕਰਵਾਂਦੇ ਹਨ। ਤੇ ਕੁਝ ਹੋਰ ਹਨ ਜੋ ਆਪਸ ਵਿਚ ਇਕ ਦੂਜੇ ਨੂੰ ਸਨਮਾਨਿਤ ਕਰਨ ਵਿਚ ਲਗੇ ਹਨ, ਸਤਿਕਾਰ ਦਰਬਾਰ ਲਾ ਕੇ। ਸ਼ਾਇਦ ਅਸੀਂ ਇਹ ਉਕਾ ਹੀ ਭੁਲ ਗਏ ਹਾਂ ਕਿ ਸੰਗਤ ਦੀ ਚਰਨਧੂੜ ਹੀ ਸਿੱਖ ਦਾ ਸਭ ਤੋਂ ਵਡਾ ਸਤਿਕਾਰ ਹੈ ਅਤੇ ਸਿੱਖ ਦੀ ਸਭ ਤੋਂ ਬੜੀ ਵਡਿਆਈ ਹੈ ਗੁਰੂ ਦੀ ਗੁਲਾਮੀ। ਕੀ ਅਸੀਂ ਸੋਚਿਆ ਹੈ ਕਦੇ ਕਿ, ਕਈ ਵਾਰ ਸਿਰੋਪਾ ਦੇਣ ਵਾਲੇ ਕੌਣ ਹਨ? ਸਿੱਖਾਂ ਦੇ ਰੂਪ ਵਿਚ ਗਿਰੇ ਹੋਏ, ਸ਼ਰਾਬਾਂ ਵਿਚ ਗੜੁੱਚ ਰਹਿਣ ਵਾਲੇ, ਗੈਰ ਇਮਾਨਦਾਰ ਬਿਜ਼ਨੇਸਮੈਨਾਂ ਨਾਲ ਸਾਂਠ-ਗਾਂਠ ਲਾ ਕੇ ਗੁਰਦੁਆਰਿਆਂ ਦੀਆਂ ਪ੍ਰਧਾਨਗੀਆਂ ਨੂੰ ਚਮੁਟੇ, ਹਮੇਸ਼ਾਂ ਚੜ੍ਹਦੇ ਸੂਰਜ ਨੂੰ ਨਮਸਕਾਰ ਕਰਨ ਵਾਲੇ ਉਹ ਲੋਗ, ਜੋ ਕਹਿੰਦੇ ਹਨ ਕਿ ਸੰਗਤ ਆਪ ਨੂੰ ਸਿਰੋਪਾ ਭੇਂਟ ਕਰਨ ਦੀ ਖੁਸ਼ੀ ਲੈ ਰਹੀ ਹੈ ਜਦੋਂ ਕਿ ਸੰਗਤ ਤਾਂ ਇਨ੍ਹਾਂ ਪਰਧਾਨਾਂ ਤੋਂ ਛੁਟਕਾਰਾ ਚਾਹੁੰਦੀ ਹੈ ਅਤੇ ਸਿਰੋਪਾ ਲੈਣ ਵਾਲਾ, ਗੁਰੂ ਦੇ ਆਦੇਸ਼ ਤੋਂ ਬੇਖਬਰ ਇਹ ਚਾਹੁੰਦਾ ਹੈ ਕਿ ਉਸਦੇ ਦੁਨਿਆਵੀ ਤਾਜ ਵਿਚ ਇਕ ਹੋਰ ਸੇਹਰਾ ਜੁੜੇ। ਇੰਜ ਲਗਦਾ ਹੈ ਕਿ ਇਸ ਪ੍ਰਕਾਰ ਦਾ ਗੈਰਇਮਾਨਦਾਰਾਨਾ ਇਕ ਦੂਜੇ ਦਾ ਸਤਿਕਾਰ-ਸਾਰਿਆਂ ਨੂੰ ਭਾਂਵਦਾ ਹੈ। ਕਕਾਰ ਪਾ ਕੇ ਗੁਰਬਾਣੀ ਗਾਇਨ ਕਰਨ ਵਾਲੇ ਸਿੱਖ ਆਪਣੀਆਂ ਅਲਮਾਰੀਆਂ ਵਿਚ ਬਲੈਕ ਦਾ ਪੈਸਾ ਜਮਾ ਕਰਨਾ ਸ਼ਰਮਨਾਕ ਨਹੀਂ ਸਮਝਦੇ, ਨਾ ਹੀ ਉਹ ਹਰ ਸ਼ਾਮ ਸ਼ਰਾਬ ਦਾ ਜਾਮ ਪੀਣਾ ਗੁਰੂ ਦੇ ਆਦੇਸ਼ਾਂ ਦੇ ਉਲਟ ਮੰਨਦੇ ਹਨ। ਸਭ ਤੋਂ ਭੈੜੀ ਗੱਲ ਤਾਂ ਇਹ ਹੈ ਕਿ ਜੇ ਕੋਈ ਇਸ ਮਰੀ ਆਤਮਾ ਨੂੰ ਸੁਰਜੀਤ ਕਰਨਾ ਚਾਹੁੰਦਾ ਹੈ, ਉਸਨੂੰ ਅੱਜਕਲ ਦੇ ਸਮੇਂ ਦੇ ਯੋਗ ਨਹੀਂ ਸਮਝਿਆ ਜਾਂਦਾ। ਅਸੀਂ ਦੂਜਿਆਂ ਨੂੰ ਦੋਸ਼ ਲਾਉਂਦੇ ਹਾਂ, ਪਛਤਾਵਾ ਕਰਦੇ ਹਾਂ, ਪਰ ਗੁਰੂ ਦੀ ਗੱਲ ਨਹੀਂ ਮੰਨਦੇ।

ਕੀ ਮੈਂ ਨਿਮਰਤਾ ਸਹਿਤ ਪੁਛ ਸਕਦਾ ਹਾਂ ਕਿ ਕੀ ਰੁਕਾਵਟ ਹੈ,

(i) ਸਾਡੇ ਅੰਮ੍ਰਿਤ ਵੇਲੇ ਉਠਣ ਵਿਚ,

(ii) ਜ਼ਰੂਰਤਮੰਦ ਕੰਮਾਂ ਲਈ ਆਪਣਾ ਦਸਵੰਧ ਦੇਣ ਵਿਚ,

(iii) ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ ਨੂੰ ਅਮਲੀ ਰੂਪ ਦੇਣ ਵਿਚ,

(iv) ਮਾਨਵਤਾ ਦੀ ਹਸ ਕੇ ਸੇਵਾ ਕਰਨ ਵਿਚ,

(v) ਸਾਦਗੀ ਤੇ ਨਿਮਰਤਾ ਭਰਪੂਰ ਜੀਵਨ ਜੀਉਣ ਵਿਚ।

ਸਰਕਾਰ ਦਾ ਯਾਂ ਕਿਸੇ ਹੋਰ ਸੰਸਥਾ ਦਾ ਐਸਾ ਕੋਈ ਸਰਕੂਲਰ ਨਹੀਂ ਜੋ ਸਿੱਖਾਂ ਨੂੰ ਆਪਣੇ ਗੁਰੂਆਂ ਦੇ ਹੁਕਮ ਅਥਵਾ ਗੁਰੂ ਗ੍ਰੰਥ ਸਾਹਿਬ ਵਿਚ ਅੰਮ੍ਰਿਤ ਆਦੇਸ਼ਾਂ ਨੂੰ ਮੰਨਣ ਤੋਂ ਰੋਕਦਾ ਹੋਵੇ। ਸਾਡੇ ਧਾਰਮਿਕ ਆਗੂਆਂ, ਵਿਦਵਾਨਾਂ, ਰਾਜਨੀਤਿਕ ਲੀਡਰਾਂ, ਬੁਧੀਜੀਵੀ ਲੋਕਾਂ ਜਾਂ ਆਪਣੇ ਆਪ ਨੂੰ ਧਾਰਮਿਕ ਵਿਖਾਣ ਵਾਲਿਆਂ ਵਿਚ ਕੁਝ ਬੁਨਿਆਦੀ ਵਿਗਾੜ ਆ ਗਿਆ ਹੈ ਕਿ ਅਸੀਂ ਹੇਠ ਲਿਖੇ ਆਦੇਸ਼ ਭੁਲ ਗਏ ਹਾਂ—

*—ਸੁਭਿ ਅਮਲਾ ਬਾਝਹੁ ਦੋਨੋ ਰੋਈ ॥ (ਵਾਰ ੧, ਪਉੜੀ ੩੩)*
*—ਪ੍ਰੀਤਮ ਕੇ ਦੇਸ ਕੈਸੇ ਬਾਤਨ ਸੇ ਜਾਈਐ ॥ (ਕਬਿਤ ਭਾਈ ਗੁਰਦਾਸ ਜੀ, ੪੩੯)*
*—ਸੇਵਕ ਸਿਖ ਪੂਜਣ ਸਭਿ ਆਵਹਿ......*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥ (ਪੰਨਾ ੬੬੯)*
*—ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੈ ॥*
*ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥ (ਪੰਨਾ ੪੫੦)*
*—ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥ (ਪੰਨਾ ੨੬੯)*

ਵਿਸਾਖੀ ਦੇ ਇਸ ਮਾਹੌਲ ਵਿਚ ਮੈਂ ਉਹ ਦ੍ਰਿਸ਼ ਵੇਖਣ ਦੀ ਕੋਸ਼ਿਸ਼ ਕਰਦਾ ਹਾਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਹਥ ਵਿਚ ਨੰਗੀ ਸ੍ਰੀ ਸਾਹਿਬ ਲੈ ਕੇ ਵਿਸ਼ਵਾਸ ਨਾਲ ਇਕ ਸਿੱਖ ਦੇ ਸਿਰ ਦੀ ਮੰਗ ਕਰਦੇ ਹਨ ਜੋ ਸ੍ਵੈਛਾ ਨਾਲ ਗੁਰੂ ਲਈ ਆਪਣਾ ਜੀਵਨ ਬਲੀਦਾਨ ਕਰਨ ਲਈ ਤਿਆਰ ਹੋਵੇ। ਘੁਸਮੁਸਾਹਟ, ਗੈਰਯਕੀਨੀ, ਗੜਬੜੀ ਤੇ ਚੁਪੀ ਦੇ ਮਾਹੌਲ ਵਿਚ ਮੈਨੂੰ ਭਾਈ ਦਇਆ ਸਿੰਘ ਦੀ ਸਿੱਧੀ ਚਾਲ ਵੇਖਦਾ ਹਾਂ, ਜੋ ਆਪਣੇ ਗੁਰੂ ਨਾਲ ਪਿਆਰ ਵਿਚ ਗੜੁੱਚ ਰਿਸ਼ਤਾ ਇਹ ਕਹਿ ਕੇ ਕਾਇਮ ਕਰਦੇ ਹਨ : "ਹਾਂ ਸਾਹਿਬਾ, ਮੇਰਾ ਸਿਰ ਹਾਜਿਰ ਹੈ", ਮੈਂ ਇਹ ਸੋਚ ਕੇ ਹੀ ਕੰਬ ਜਾਂਦਾ ਹਾਂ ਜੇਕਰ ਇਹ ਸਵਾਲ ਅਜ ਮੇਰੇ ਨਾਲ ਕੀਤਾ ਜਾਏ। ਮੇਰਾ ਜਵਾਬ, ਸ਼ਾਇਦ ਕਬੀਰ ਜੀ ਦੇ ਉਸ ਸ਼ਬਦ ਵਾਂਗ ਹੋਵੇਗਾ, ਜਦੋਂ ਯਮਦੂਤ ਮਨੁਖ ਨੂੰ ਲੈਣ ਆਉਂਦੇ ਹਨ :

*"ਕਰਉ ਅਰਦਾਸਿ ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥*
*ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥" (ਪੰਨਾ ੭੯੨)*

ਮੈਂ ਕਦੇ ਇਸ ਤੇ ਵਿਚਾਰ ਕਰਨ ਦੀ ਵੀ ਕੋਸ਼ਿਸ਼ ਨਹੀਂ ਕਰਦਾ ਕਿ ਗੁਰੂ ਸਾਹਿਬ ਦਾ ਮੇਰੇ ਪ੍ਰਤੀ ਕਿਤਨਾ ਪਿਆਰ ਤੇ ਭਰੋਸਾ ਸੀ ਜਦੋਂ ਉਨ੍ਹਾਂ ਇਹ ਕਿਹਾ ਸੀ :

*"ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ ।"*

ਖੈਰ, ਭਾਈ ਦਇਆ ਰਾਮ ਤੋਂ ਵਧ ਕਮਾਲ ਸੀ, ਭਾਈ ਧਰਮ ਚੰਦ ਦਾ ਅਗੇ ਆਉਣਾ। ਭਾਈ ਦਇਆ ਰਾਮ ਨੇ ਤਾਂ ਸੋਚਿਆ ਸੀ ਨਾ ਕਿ ਉਨ੍ਹਾਂ ਨੂੰ ਮਰਨਾ ਪਵੇਗਾ ਜਦੋਂ ਕਿ ਭਾਈ ਧਰਮ ਚੰਦ ਜੀ ਜਾਣਦੇ ਹਨ, ਵੇਖ ਚੁਕੇ ਹਨ ਕਿ ਭਾਈ ਦਇਆ ਰਾਮ ਨੂੰ ਕਤਲ ਕਰ ਦਿਤਾ ਗਿਆ ਹੈ, ਤੇ ਫਿਰ ਵੀ ਉਹ ਅਗੇ ਆਏ ਹਨ। ਭਾਈ ਹਿੰਮਤ ਚੰਦ, ਭਾਈ ਸਾਹਿਬ ਚੰਦ ਤੇ ਭਾਈ ਮੋਹਕਮ ਚੰਦ ਨੇ ਸਿੱਖਾਂ ਦੀ ਖਾਲਸਾ ਬਨਣ ਦੀ ਚਾਹਤ ਨੂੰ ਹੋਰ ਪਕਿਆਂ ਕੀਤਾ ਅਤੇ ਪੱਕੀ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ "ਖਾਸ ਰੂਪ" ਬਣ ਗਏ।

ਇਸ ਪਿਛੋਕੜ ਵਿਚ ਮੈਂ ਸਰਕਾਰੀ ਸੰਤ, ਸੰਤਾ ਸਿੰਘ ਬਾਰੇ ਸੋਚਦਾ ਹਾਂ ਜੋ ਅਕਾਲ ਤਖ਼ਤ ਦੇ ਢਾਹੇ ਜਾਣ ਮਗਰੋਂ ਸ਼ਾਸਕਾਂ ਦੇ ਹਥਾਂ ਵਿਚ ਖੇਡਣ ਨੂੰ ਤ੍ਰਿਆਰ ਹੋ ਗਏ। ਫਿਰ ਮੈਨੂੰ ਯਾਦ ਆਉਂਦੀ ਹੈ ਡੱਲੇ ਦੀ ਡੀਂਗ ਅਤੇ ਗੁਰੂ ਸਾਹਿਬ ਦਾ ਉਸਦੀ ਅਸਲੀਅਤ ਵਿਖਾਣਾ, ਅਤੇ ਉਨ੍ਹਾਂ ਦੋ ਸਿੱਖਾਂ ਦੀ ਬੇਮਿਸਾਲ ਵਫਾਦਾਰੀ ਜੋ ਗੁਰੂ ਸਾਹਿਬ ਦੀ ਬੰਦੂਕ

ਸਾਹਮਣੇ ਕੇਵਲ ਉਸਦੀ ਪਰਖ ਲਈ ਮਰਣ ਨੂੰ ਤਿਆਰ ਸਨ। ਉਹ ਹੈ ਖਾਲਸਾ, ਜੋ ਗੁਰੂ ਨੇ ਬਣਾਇਆ ਸੀ। ਆਉ ਯਾਦ ਕਰੀਏ ਉਸ ਨੌ ਸਾਲ ਦੇ ਬਾਲਕ ਗੋਬਿੰਦ ਰਾਇ ਨੂੰ, ਜਿਸਨੇ ਧਰਮ ਤੇ ਆਜ਼ਾਦੀ ਦੀ ਰਖਿਆ ਲਈ ਆਪਣੇ ਪਿਤਾ ਨੂੰ ਸ਼ਹੀਦ ਹੋਣ ਲਈ ਭੇਜਿਆ ਸੀ, ਉਸ ਪਿਤਾ ਦਾ ਸਿਰ ਪਿਆਰ ਨਾਲ ਪਕੜ ਕੇ ਪੁਛਦੇ ਹਨ ਭਾਈ ਜੈਤਾ ਨੂੰ, ਦਿੱਲੀ ਦੇ ਸਿੱਖਾਂ ਦਾ ਕੀ ਰਵਈਆ ਸੀ ਇਸ ਬਲੀਦਾਨ ਤੇ। ਆਉ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਾਂਤ ਸੁਭਾਵ ਨੂੰ ਵੀ ਯਾਦ ਕਰੀਏ ਜਦੋਂ ਉਨ੍ਹਾਂ ਨੂੰ ਇਹ ਯਕੀਨ ਸੀ ਕਿ ਸਿਵਾਇ ਇਕ ਅਕਾਲ ਪੁਰਖ ਦੇ ਉਹ ਕਿਸੇ ਤੇ ਨਿਰਭਰ ਨਹੀਂ ਕਰ ਸਕਦੇ ਆਪਣੇ ਮਿਸ਼ਨ ਦੀ ਸਫਲਤਾ ਲਈ—ਮਸੰਦ, ਧੀਰਮਲੀਏ, ਪਹਾੜੀ ਹਿੰਦੂ ਰਾਜੇ, ਅਤੇ ਅਤਿਆਚਾਰੀ ਸ਼ਾਸਕ, ਸਾਰੇ ਹੀ ਉਨ੍ਹਾਂ ਨੂੰ ਖਤਮ ਕਰਨ ਵਿਚ ਤੁਲੇ ਹੋਏ ਸਨ।

ਮੈਂ ਕਿਸੇ ਦੀ ਆਲੋਚਨਾ ਨਹੀਂ ਕਰਦਾ, ਕੇਵਲ ਆਪਣਾ ਦਰਦ ਪ੍ਰਗਟ ਕਰ ਰਿਹਾ ਹਾਂ। ਸਾਡੇ ਗੁਰੂਆਂ ਨੇ ਕਿਰਪਾ ਕਰਕੇ ਸਾਨੂੰ ਸਭ ਕੁਝ ਪ੍ਰਦਾਨ ਕੀਤਾ ਹੈ। ਕੇਵਲ ਇਕ ਸ਼ਬਦ ਹੀ ਇਸਦੀ ਪੁਸ਼ਟੀ ਕਰ ਦੇਵੇਗਾ :

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥ (ਪੰਨਾ ੧੦੯੬)*

ਇਸ ਤੋਂ ਵੱਧ ਹੋਰ ਕੀ ਚਾਹੀਦਾ ਹੈ ਸਿੱਖ ਨੂੰ ? ਹਾਂ, ਇਸੇ ਲਈ ਪੰਜ ਪਿਆਰੇ ਹਸਦੇ ਹੋਏ ਮਰਨ ਲਈ ਅਗੇ ਆਏ ਕਿਉਂਕਿ ਉਹ ਜਾਣਦੇ ਸਨ ਕਿ ਗੁਰੂ ਤਾਂ ਮੌਤ ਨੂੰ ਮਾਰ ਰਹੇ ਸਨ ਉਨ੍ਹਾਂ ਨੂੰ ਨਹੀਂ। ਉਹ ਤਾਂ ਪੂਰੀ ਤਰ੍ਹਾਂ ਜੀਵਿਤ ਹਨ, ਮੇਰੇ ਨਾਲੋਂ ਵੀ ਵਧ, ਕਿਉਂਕਿ ਜੇ ਮੈਂ ਅੰਮ੍ਰਿਤ ਵੇਲੇ ਨਹੀਂ ਉਠਦਾ ਤਾਂ ਮੈਂ ਗੁਰੂ ਦੇ ਅਨੁਸਾਰ ਮੋਇਆ ਹੋਇਆ ਹਾਂ—

*ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥ (ਪੰਨਾ ੧੩੮੩)*

ਮੈਨੂੰ ਫਿਰ ਯਾਦ ਆਉਂਦੀ ਹੈ ਅਜੀਤ, ਜੁਝਾਰ, ਜ਼ੋਰਾਵਰ ਤੇ ਫਤਹਿ ਸਿੰਘ ਦੀ ਸ਼ਹਾਦਤ ਕਿ, ਕਿਵੇਂ ਉਨ੍ਹਾਂ ਇਤਨੀ ਛੋਟੀ ਉਮਰ ਵਿਚ ਜ਼ੁਲਮ ਦੇ ਖਿਲਾਫ਼ ਲੜਦਿਆਂ ਆਪਣੀਆਂ ਜਾਨਾਂ ਵਾਰੀਆਂ ਸਨ। ਕਿਵੇਂ ਹਲਵਾਈ, ਤੇ ਤਰਖਾਣ, ਅੰਮ੍ਰਿਤ ਛਕ ਕੇ ਸੰਤ-ਸਿਪਾਹੀ ਦੇ ਆਦਰਸ਼ਾਂ ਤੇ ਚਲਦਿਆਂ ਬਹਾਦਰ ਸੂਰਮੇ ਬਣ ਗਏ ਸਨ। ਉਨ੍ਹਾਂ ਸਾਰਿਆਂ ਨੂੰ ਆਪਣੇ ਗੁਰੂ ਦੇ ਆਤਮ ਬਲ ਤੇ ਭਰੋਸਾ ਸੀ ਅਤੇ ਯਕੀਨ ਸੀ ਆਪਣੀ ਵਫਾਦਾਰੀ ਤੇ। ਗੁਰੂ ਦੇ ਹੁਕਮਾਂ ਤੇ ਚਲਨਾ ਹੀ ਉਨ੍ਹਾਂ ਦੇ ਜੀਵਨ ਦਾ ਇਕੋ ਇਕ ਉਦੇਸ਼ ਸੀ।

ਕੀ ਸਾਨੂੰ ਯਾਦ ਹੈ ਕਪੂਰ ਸਿੰਘ ਜੋ ਨਵਾਬੀ ਲੈਣ ਨੂੰ ਤਿਆਰ ਹੈ, ਪਰ ਇਕ ਸ਼ਰਤ ਤੇ ? ਸ਼ਰਤ ਇਹ ਕਿ ਉਸ ਤੋਂ ਸੇਵਾ ਨਹੀਂ ਲੈ ਲਈ ਜਾਏਗੀ ਅਤੇ ਮੈਨੂੰ ਪੱਕਾ ਯਕੀਨ

ਹੈ ਕਿ ਸੇਵਾ ਤੇ ਤਿਆਗ ਆਉਂਦੇ ਹੀ ਤਦੋਂ ਹਨ ਜਦੋਂ ਮਨੁਖ ਆਪਾ ਤਿਆਗ ਕਰੇ, ਸ੍ਵੈਛਾ ਨਾਲ ਗਰੀਬੀ ਤੇ ਤਕਲੀਫ ਵਿਚ ਰਹਿਣ ਨੂੰ ਤਿਆਰ ਹੋਵੇ। **ਅਜਕਲ ਅਸੀਂ ਜਿਸਨੂੰ ਸੇਵਾ ਕਹਿੰਦੇ ਹਾਂ ਉਹ ਤਾਂ ਆਪਾ ਉਭਾਰਨ ਦਾ ਭਿਆਨਕ ਰੂਪ ਹੈ।** ਗੁਰੂ ਦੇ ਹੁਕਮ ਅਨੁਸਾਰ ਉਹ ਸੇਵਾ ਨਹੀਂ ਜਿਸ ਵਿਚ ਅਸੀਂ ਸੇਵਾਦਾਰ ਦਾ ਬਿੱਲਾ ਲਾ ਕੇ ਵੀ ਆਪਣੇ ਹੰਕਾਰ ਦੀ projection ਕਰਦੇ ਹਾਂ, ਅਥਵਾ ਕੁਝ ਟੁਕੜਿਆਂ ਦੀ ਪ੍ਰਾਪਤੀ ਲਈ ਆਪਾ ਵੇਚਣ ਦਾ ਵਪਾਰ ਕਰਦੇ ਹਾਂ। ਇਹ ਤਾਂ ਸਚ ਤੇ ਸੇਵਾ ਦਾ ਉਪਹਾਸ ਕਰਨਾ ਹੈ ਅਤੇ ਬੇਸ਼ਰਮੀ ਨਾਲ ਕੀਤਾ ਆਪਣੇ ਫਾਇਦੇ ਦਾ ਕੰਮ।

ਕਿਤੇ-ਕਿਤੇ ਬੜੇ ਬਕਮਾਲ ਆਪਾ ਘੋਖਣ ਵਾਲੇ ਪ੍ਰਯਤਨ ਸਾਹਮਣੇ ਆਉਂਦੇ ਹਨ ਜਿਵੇਂ ਕਿ "ਬੀਰ ਯਾਦਗਾਰ ਭਾਸ਼ਣ" ਡਾਕਟਰ ਜਸਵੰਤ ਸਿੰਘ ਨੇਕੀ ਦਾ, ਜੋ ਕਿ ਮਾਰਚ 1993 ਵਿਚ Sikh Review ਵਿਚ ਪ੍ਰਕਾਸ਼ਿਤ ਹੋਇਆ ਸੀ। ਮੇਰੀ ਯਾਦੇ ਇਹ ਭਾਸ਼ਣ ਕੁਝ ਸਮਾਂ ਪਹਿਲਾਂ ਦਿਤਾ ਗਿਆ ਸੀ ਪਰ ਫਿਰ ਵੀ ਜਾਗਣ ਦੀ ਕੋਈ ਹਲਚਲ ਨਹੀਂ ਦਿਖਾਈ ਦੇਂਦੀ। ਅਸਾਂ ਮਿਠੀ, ਪਿਆਰੀ ਤੇ ਗਹਿਰੀ ਨੀਂਦ ਦਾ ਸ਼ਿਕਾਰ ਹਾਂ ਅਤੇ ਭਲੇਂ ਹੀ ਜੋ ਵੀ ਕਹੀਏ ਯਾ ਕਰੀਏ, ਅਸੀਂ ਸਚਾਈ ਦਾ ਸਾਹਮਣਾ ਕਰਨ ਦੇ ਇਛੁਕ ਨਹੀਂ। ਅਸੀਂ ਵਿਚਾਰਾਂ ਕਰਦੇ ਹਾਂ, ਅਸੀਂ ਅੰਦਰ ਘੋਖਦੇ ਹਾਂ ਪਰ ਫੇਰ ਮੂਰਛਾ ਵਿਚ ਚਲੇ ਜਾਂਦੇ ਹਾਂ। **ਭਗਤ ਪੂਰਨ ਸਿੰਘ ਜੀ ਨੂੰ ਸਾਰੇ ਬੜੀ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਮਰਨ ਤੋਂ ਬਾਅਦ ਉਨ੍ਹਾਂ ਦੀ ਬੜੀ ਉਪਮਾ ਵੀ ਕੀਤੀ ਜਾ ਰਹੀ ਹੈ ਪਰ ਉਹ ਲੋਗ ਜੋ ਗੁਰਦੁਆਰਿਆਂ ਤੇ ਸਰੋਵਰਾਂ ਬਨਾਣ ਦੀ ਹੋੜ ਵਿਚ ਲਗੇ ਹਨ, ਉਨ੍ਹਾਂ ਭਗਤ ਜੀ ਦੇ ਕੰਮ ਲਈ ਕਿਤਨੀ ਕੁ ਮਦਦ ਕੀਤੀ ਸੀ।** ਨਾਲ ਹੀ ਇਹ ਵੀ ਵੇਖਦੇ ਹਾਂ ਕਿ ਬਹੁਤਿਆਂ ਗੁਰਦੁਆਰਿਆਂ ਵਿਚ ਸੰਗਤ ਕੋਈ ਨਹੀਂ। ਹੋਰ ਵੀ ਘਬਰਾਹਟ ਦੀ ਗੱਲ ਇਹ ਹੈ ਕਿ ਇਨ੍ਹਾਂ ਗੁਰਦੁਵਾਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਸਾਧਾਰਣ ਸਤਿਕਾਰ ਤੇ ਇਜ਼ਤ ਵੀ ਪ੍ਰਾਪਤ ਨਹੀਂ।

ਕੀ ਕੋਈ ਰਾਹ ਹੈ ਸਾਡੇ ਲਈ ? ਹਾਂ ਬਿਲਕੁਲ ਹੈ। ਇਸ ਲਈ ਸਾਨੂੰ ਮੁੜ ਸ਼ਬਦ ਗੁਰੂ ਦੀ ਓਟ ਲੈਣੀ ਪਵੇਗੀ। ਆਪਣੀ ਗੱਲ ਕਹਿਣ ਦੀ ਬਜਾਇ ਮੈਂ ਗੁਰਬਾਣੀ ਚੋਂ ਉਦਾਹਰਣ ਦੇਂਦਾ ਹਾਂ—

1. *ਹਮ ਨਹੀ ਚੰਗੇ ਬੁਰਾ ਨਹੀ ਕੋਇ ॥ (ਪੰਨਾ ੭੨੮)*
2. *ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥ (ਪਾ. ੧੦)*
3. *ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ (ਪੰਨਾ ੪੫)*
4. *ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥ (ਪੰਨਾ ੨੧)*
5. *ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥*
   *ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ (ਪੰਨਾ ੪੭੨)*
6. *ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ (ਪੰਨਾ ੫੬੦)*
7. *ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥ (ਪਾ. ੧੦)*
8. *ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ ॥ (ਪਾ. ੧੦)*

*9. ਵਿਣੁ ਨਾਵੈ ਤੋਟਾ ਸਭ ਥਾਇ ॥* *(ਪੰਨਾ ੬੩੧)*

*10. ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥ (ਪੰਨਾ ੭੩੧)*

ਬਦਕਿਸਮਤੀ ਸਾਡੀ ਕਿ ਆਪਣਾ ਅੰਦਰ ਸਵਾਰਣ ਦੀ ਬਜਾਇ, ਅਸੀਂ ਹੋਰ ਭਟਕਣ ਪੈਦਾ ਕਰੀ ਜਾ ਰਹੇ ਹਾਂ ਸਾਰਾ ਜੋਰ ਇਸ ਤੇ ਲਾਕੇ ਕਿ ਵਧ ਤੋਂ ਵਧ ਅੰਮ੍ਰਿਤਧਾਰੀ ਬਣਾ ਲਈਏ। ਅੰਮ੍ਰਿਤਧਾਰੀ ਬਣਾਉ, ਇਹ ਸਵਾਗਤਯੋਗ ਹੈ, ਜ਼ਰੂਰੀ ਹੈ, ਪਰ ਵਿਚਾਰੋ ਤਾਂ ਸਹੀ ਕਿਹੋ ਜਿਹੇ ਅੰਮ੍ਰਿਤਧਾਰੀ ? ਜਿਹੜੇ ਗੁਰਦੁਵਾਰਿਆਂ ਵਿਚ ਲੜਦੇ, ਇਕ ਦੂਜੇ ਦੀਆਂ ਪਗਾਂ ਲਾਹੁੰਦੇ, ਅਤੇ ਗੁਰਦੁਵਾਰਿਆਂ ਦੇ ਅੰਦਰ ਹੀ ਇਕ ਦੂਜੇ ਤੇ ਕਿਰਪਾਨਾਂ ਕਢਦੇ ਹਨ। ਉਹ ਅੰਮ੍ਰਿਤਧਾਰੀ ਜਿਨ੍ਹਾਂ ਵਿਚ ਅੰਮ੍ਰਿਤ ਲਈ ਉਕਾ ਹੀ ਕੋਈ ਸ਼ਰਧਾ ਤੇ ਪ੍ਰੇਮ ਨਹੀਂ ਪਰ ਕੇਵਲ ਭੇੜ ਚਾਲ ਕਰਕੇ ਛਕਦੇ ਹਨ ? ਅਤੇ ਉਨ੍ਹਾਂ ਦਾ ਕੀ ਹਾਲ ਹੈ ਜੋ ਅੰਮ੍ਰਿਤ ਛਕਾਂਦੇ ਹਨ ? ਇਹ ਦਇਆ ਕਰਨ ਵਾਲੀ ਗੱਲ ਹੈ ਕਿ ਅਸੀਂ ਹੋਰ ਭਟਕਣ ਵਿਚ ਪੈ ਗਏ ਪ੍ਰਤੀਤ ਹੁੰਦੇ ਹਾਂ।

ਵਿਸਾਖੀ ਵਾਲੇ ਦਿਨ ਮੈਂ ਅੰਮ੍ਰਿਤ ਕੀਰਤਨ ਪੋਥੀ ਵਿਚੋਂ ਆਪਣੀ ਮਰਾਠੀ ਬੇਟੀ (ਸਤਿਸੰਗੀ) ਨੂੰ ਰਹਿਤਨਾਮਿਆਂ ਬਾਰੇ ਦਸਦਾ ਹਾਂ ਕਿ ਇਹੋ ਜਿਹਾ ਖਾਲਸਾ ਹੁੰਦਾ ਹੈ ਅਤੇ ਇਹ ਦਸ ਕੇ ਮੈਨੂੰ ਲੱਜਾ ਆਉਂਦੀ ਹੈ। ਮੈਂ ਆਪਣੀ ਬੇਟੀ ਨੂੰ ਦਸਿਆ ਕਿ ਮੈਂ ਇਨ੍ਹਾਂ ਅਸੂਲਾਂ ਤੇ ਖਰਾ ਨਹੀਂ ਉਤਰਿਆ। ਉਸਨੇ ਪ੍ਰੇਮ ਤੇ ਨਿਮਰਤਾ ਨਾਲ ਮੈਨੂੰ ਮੰਨਣੋਂ ਇਨਕਾਰ ਕੀਤਾ ਪਰ ਬੜੀ ਗੰਭੀਰਤਾ ਨਾਲ ਪੁਛਿਆ ਅਤੇ ਇਹੀ ਸਵਾਲ ਮੈਂ ਪੁੱਛਦਾ ਰਿਹਾ ਹਾਂ, ਪਰ ਮੈਨੂੰ ਕੋਈ ਉਤਰ ਨਹੀਂ ਲਭਾ। ਕੀ ਪਾਠਕ ਇਸ ਸਵਾਲ ਦਾ ਜਵਾਬ ਲਭ ਕੇ ਮੈਨੂੰ ਰਾਹ ਵਿਖਾਣ ਦੀ ਕਿਰਪਾ ਕਰਨਗੇ ਤਾਂ ਜੋ ਅਸੀਂ ਗੁਰੂ ਦੀ ਗਾਲ ਨਾ ਬਣੇ ਰਹੀਏ। ਉਸਨੇ ਪੁਛਿਆ ਸੀ,

"ਪਾਪਾ ਇਤਨੇ ਸੁੰਦਰ, ਸਪਸ਼ਟ ਤੇ ਮਹਾਨ ਅਸੂਲਾਂ, ਗੁਰੂਆਂ, ਪੰਜਾਂ ਪਿਆਰਿਆਂ, ਚਾਰ **ਸਾਹਿਬਜ਼ਾਦਿਆਂ, ਸ਼ਹੀਦਾਂ, ਗੁਰੂ ਗ੍ਰੰਥ ਸਾਹਿਬ ਸਦੀਵੀ ਗੁਰੂ, ਅਤੇ ਗਰੀਬਾਂ ਤੇ ਮਜਲੂਮਾਂ ਨੂੰ ਅਤਿਆਚਾਰ ਤੋਂ ਬਚਾਣ ਦੇ ਆਪਦੇ ਪੂਰਵਜਾਂ ਦੇ ਇਤਨੇ ਅਮਲੀ ਉਦਾਹਰਣ ਮੌਜੂਦ ਹੋਣ ਦੇ ਬਾਵਜੂਦ ਇਹ ਕਿਵੇਂ ਹੋਇਆ ਕਿ ਆਪ ਨੂੰ ਮਿਲਣ ਤੋਂ ਪਹਿਲਾਂ, ਅਸੀਂ ਸਾਰੇ ਸੋਚਦੇ ਸਾਂ ਕਿ ਸਿੱਖ ਤਾਂ ਟਰਕ ਡਰਾਈਵਰ ਹੁੰਦੇ ਹਨ, ਜੋ ਜਦੋਂ ਮੌਕਾ ਮਿਲੇ ਕੁੜੀਆਂ ਚੱਕ ਲਜਾਂਦੇ ਹਨ।"** ਵਾਕਈ, ਇਹ ਅਗਿਆਨਤਾ ਹੈ ਕਿਉਂਕਿ ਇਕ ਉਘੇ ਮਹਾਰਾਸ਼ਟਰੀਅਨ ਡਾ. ਸ਼ਿਵਾਜੀਰਾਵ ਪਟਵਰਧਨ ਕਿਹਾ ਕਰਦੇ ਸਨ ਕਿ ਸਿੱਖ ਗੁਰੂ, ਸੇਵਾ ਤੇ ਮੌਤ ਤੋਂ ਟਾਕਰਾ ਲੈਣ ਵਾਲੇ ਚਮਕਦੇ ਉਦਾਹਰਣ ਹਨ। ਹਾਂ, ਬਿਲਕੁਲ ਠੀਕ, ਪਰ ਇਹ ਚਮਕ ਹੁਣ ਸਿੱਖਾਂ ਦੇ ਅਮਲੀ ਜੀਵਨ ਵਿਚ ਨਜ਼ਰ ਕਿਉਂ ਨਹੀਂ ਆਉਂਦੀ ? ਇਸ ਦਲਦਲ ਵਿਚੋਂ ਨਿਕਲਣ ਦਾ ਇਕੋ ਇਕ ਰਾਹ ਹੈ—ਗੁਰਬਾਣੀ ਤੇ ਆਧਾਰਿਤ ਅਮਲੀ ਜੀਵਨ। ਪੁਸਤਕਾਂ, ਲੇਖ, ਭਾਸ਼ਣ, ਵਿਵੇਚਨ, ਪਰਾਪੇਗੰਡਾ, ਇਕ-ਦੂਜੇ ਦਾ ਸਤਿਕਾਰ, ਇਹ ਸਾਰਾ ਕੁਝ ਬਗੈਰ ਆਪਣਾ ਜੀਵਨ ਤੇ ਜੀਵਨ ਢੰਗ ਸੁਧਾਰਿਆਂ ਬਿਲਕੁਲ ਉਸੇ ਤਰ੍ਹਾਂ ਹੋਵੇਗਾ ਜਿਵੇਂ ਦਰੀ ਦੇ ਥਲੇ ਆਪਣੀਆਂ ਕਮਜ਼ੋਰੀਆਂ ਫੋਲੀ ਜਾਈਏ। ਆਉ ਦ੍ਰਿੜ੍ਹਤਾ ਤੇ ਦਲੇਰੀ ਨਾਲ ਇਨ੍ਹਾਂ ਕਮਜ਼ੋਰੀਆਂ ਦਾ ਮੁਕਾਬਲਾ ਕਰੀਏ ਅਤੇ ਮੇਰੀ ਮਰਾਠੀ ਬੇਟੀ ਦੇ ਸਵਾਲ ਦਾ ਜਵਾਬ ਦੇ ਕੇ ਉਨ੍ਹਾਂ ਤੋਂ ਉਪਰ ਉਠਣ ਦਾ ਉਪਰਾਲਾ ਤੇ ਅਰਦਾਸ ਕਰੀਏ।

# ਸਾਡਾ ਸਭ ਤੋਂ ਵਧੀਆ ਪ੍ਰਚਾਰ ਤਰੀਕਾ-ਸਿੱਖੀ ਅਸੂਲਾਂ ਤੇ ਅਮਲ

## ਆਉ ਸਿੱਖੀ ਜੀਵਨ ਜਾਚ ਅਪਨਾਈਏ

*(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)*

ਜਦੋਂ ਵੀ ਹਰ ਪਖੋਂ ਸਿੱਖੀ ਵਿਚ ਆ ਰਹੀ ਗਿਰਾਵਟ ਦਾ ਸਵਾਲ ਉਠਦਾ ਹੈ ਤਾਂ ਸਾਡੀ ਇਹੋ ਸ਼ਿਕਾਇਤ ਹੁੰਦੀ ਹੈ ਕਿ ਇਸਦਾ ਕਾਰਨ ਪ੍ਰਚਾਰ ਦੀ ਘਾਟ ਹੈ। ਸ਼ਾਇਦ ਹੀ ਕਦੇ ਅਸੀਂ ਇਸ ਦੀ ਤਹਿ ਤਕ ਜਾਂਦੇ ਹਾਂ ਕਿ ਗਿਰਾਵਟ ਹੁੰਦੀ ਕੀ ਹੈ। ਆਮ ਸਾਡੀ ਇਹੋ ਰਾਇ ਹੈ ਕਿ ਸਿੱਖੀ ਪਛਾਣ ਹੀ ਮੁਖ ਲੋੜ ਹੈ ਇਸ ਅਧੋਗਤੀ ਨੂੰ ਰੋਕਣ ਲਈ ਤੇ ਜੀਵਨ ਵਿਚ ਸਿੱਖੀ ਅਸੂਲਾਂ ਦੇ ਅਮਲ ਦੀ ਲੋੜ ਨੂੰ ਅਸੀਂ ਕੋਈ ਅਹਿਮੀਅਤ ਨਹੀਂ ਦੇਂਦੇ। ਮਸਲਨ, ਜੇ ਕਿਸੇ ਸਿੱਖ ਨੇ ਕੇਸ-ਦਾਹੜੀ ਕਤਲ trim ਨਹੀਂ ਕਰਾਏ ਤਾਂ ਅਸੀਂ ਸੋਚਦੇ ਹਾਂ ਉਹ ਚੰਗਾ ਸਿੱਖ ਹੈ ਤੇ ਦੂਜੇ ਪਾਸੇ ਕੇਸ-ਦਾਹੜੀ ਕਤਲ ਕਰਾਣ ਵਾਲੇ ਨੂੰ ਪਤਿਤ ਗਿਣਿਆ ਜਾਂਦਾ ਹੈ। ਜਿਥੇ ਕੇਸ-ਦਾਹੜੀ ਦੀ ਬੇਅਦਅਬੀ ਕਰਨ ਵਾਲੇ ਨੂੰ ਪਤਿਤ ਸਮਝਣਾ ਠੀਕ ਹੈ ਉਥੇ ਨਿਰਾ ਕੇਸ-ਦਾਹੜੀ ਕਰਕੇ ਕਿਸੇ ਨੂੰ ਗੁਰਸਿੱਖ ਮੰਨਣ ਬਾਰੇ ਮੈਨੂੰ ਘੋਰ ਸੰਦੇਹ ਹੈ। ਇਸ ਵਿਸ਼ਯ ਤੇ ਚਰਚਾ ਨੂੰ ਮਜਬੂਰ ਇਸ ਕਰਕੇ ਹੋਇਆ ਹਾਂ ਕਿਉਂਕਿ ਸਿੱਖੀ ਅਸੂਲਾਂ ਤੇ ਅਮਲ ਨੂੰ ਜੀਵਨ ਦਾ ਆਧਾਰ ਬਨਾਣ ਤੋਂ ਮੁਨਕਰ ਹੋਣਾ ਹੀ ਸਭ ਤੋਂ ਵਡਾ ਕਾਰਨ ਹੈ ਸਾਡਾ ਨਾ ਕੇਵਲ ਗੁਰੂ ਪਿਆਰ ਤੋਂ ਵਾਂਝਿਆਂ ਰਹਿਣ ਵਿਚ, ਬਲਕਿ ਆਪਣੇ ਬਚਿਆਂ— ਜੋ ਸਾਨੂੰ ਭੇਖੀ ਸਮਝਦੇ ਤੇ ਅੰਨਿਆਂ ਵਾਂਗ ਸਾਡੇ ਪਿਛੇ ਲਗਣ ਤੋਂ ਇਨਕਾਰੀ ਹਨ— ਤੋਂ ਵੀ ਦੂਰ ਹੋ ਜਾਣ ਦਾ। ਇਸ ਵਿਚ ਕੋਈ ਸ਼ਕ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖਸ਼ਿਆ ਅੰਮ੍ਰਿਤ ਛਕਣ ਲਗਿਆਂ ਪ੍ਰਾਪਤ ਪੰਜ ਕਕਾਰ ਸਾਡੀ ਪਛਾਣ ਦੇ ਅਣਿਖੜਵੇਂ ਅੰਗ ਹਨ ਪਰ ਨਾਲ ਹੀ ਸਾਨੂੰ ਸਚ ਦੇ ਪਹਿਰੇਦਾਰ, ਯੋਗ ਸਿਪਾਹੀ ਤੇ ਮਾਨਵਤਾ ਦੇ ਸੇਵਾਦਾਰ ਬਨਣਾ ਵੀ ਲੋੜੀਂਦਾ ਹੈ 24 ਘੰਟੇ ਪ੍ਰਭੂ ਦੀ ਯਾਦ ਵਿਚ ਰਹਿੰਦਿਆਂ।

ਕਿਉਂਕਿ ਅੰਦਰੋਂ ਖਾਦੇ ਗਏ ਹਾਂ—ਭਾਵੇਂ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਸਦੀਵੀ ਗੁਰੂ ਆਖਦੇ ਹਾਂ, ਸਾਨੂੰ ਇਤਨਾ ਵੀ ਨਹੀਂ ਪਤਾ ਕਿ ਗੁਰੂ ਗ੍ਰੰਥ ਸਾਹਿਬ ਵਿਚੋਂ ਕਿਤਨੇ ਗੁਰੂ ਬੋਲਦੇ ਹਨ, ਕਿਸ-ਕਿਸ ਭਗਤ ਦੀ ਬਾਣੀ ਹੈ ਇਸ ਅੰਦਰ, ਤੇ ਉਹ ਸਾਨੂੰ ਕੀ ਉਪਦੇਸ਼ ਦੇਂਦੇ ਹਨ। ਇਸ ਅਗਿਆਨਤਾ ਕਾਰਨ, ਗੁਰੂ ਗ੍ਰੰਥ ਸਾਹਿਬ ਨੂੰ ਕੇਵਲ ਬੁਤ ਵਾਂਗ ਪੂਜਦੇ ਹਾਂ, ਰੁਮਾਲਿਆਂ ਵਿਚ ਲਪੇਟ ਕੇ ਖੁਸ਼ ਹਾਂ, ਕਰਮਕਾਂਡੀ ਸਤਿਕਾਰ ਕਰਦੇ ਹਾਂ ਗੁਰੂ ਦਾ— ਫੁੱਲ, ਪੈਸੇ ਤੇ ਹੋਰ ਚੀਜ਼ਾਂ ਭੇਟ ਕਰਕੇ ਸੰਤੁਸ਼ਟ ਰਹਿੰਦੇ ਹਾਂ।

ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਨੂੰ ਅੰਦਰ ਵਸਾਣ ਤੇ ਜੀਵਨ ਵਿਚ ਢਾਲਣ ਤੋਂ

ਉਕਾ ਹੀ ਦੂਰ ਹਾਂ। ਅਸੀਂ ਭਟਕ ਗਏ ਹਾਂ ਕਿਉਂਕਿ ਸਾਨੂੰ ਪਤਾ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਸਾਨੂੰ ਕੀ ਉਪਦੇਸ਼ ਦੇਂਦੇ ਹਨ। ਆਪਣੀਆਂ ਊਣਤਾਈਆਂ ਤੇ ਆਪਣੀ ਨਾਲਾਇਕੀ ਛਿਪਾਣ ਲਈ, ਹੋਰ-ਹੋਰ ਬਾਹਰਲੇ ਵਿਖਾਵੇ ਕਰ ਕੇ ਅਸੀਂ ਆਪਣੇ ਆਪ ਨੂੰ ਧੋਖਾ ਦੇਂਦੇ ਹਾਂ। ਆਪਣੀ ਅਗਿਆਨਤਾ ਤੇ ਅਣਗਹਿਲੀ ਨੂੰ ਸਦੀਵੀ ਬਨਾਣ ਲਈ ਅਸੀਂ ਇਹ ਢੰਡੋਰਾ ਦੇਂਦੇ ਹਾਂ ਕਿ ਦੂਜੇ ਸਾਨੂੰ ignore ਕਰਦੇ ਹਨ। ਇਸ ਲਈ ਬਾਹਰਲੀ ਪਛਾਣ ਅਖਬਾਰਾਂ, ਮੈਗਜ਼ੀਨਾਂ, ਰਸਾਲਿਆਂ, ਰਾਹੀਂ ਬਨਾਣਾ ਚਾਹੁੰਦੇ ਹਾਂ; ਸੁ ਸਾਡੀ ਗਿਰਾਵਟ ਜਾਰੀ ਰਹਿੰਦੀ ਹੈ, ਸਾਡੀਆਂ ਗਲਤੀਆਂ ਦੂਰ ਨਹੀਂ ਹੁੰਦੀਆਂ ਤੇ ਅਸੀਂ ਹਮੇਸ਼ਾਂ ਇਨ੍ਹਾਂ ਦਾ ਦੋਸ਼ ਦੂਜਿਆਂ ਤੇ ਲਾਂਦੇ ਰਹਿੰਦੇ ਹਾਂ। ਜੇ ਗੁਰ ਉਪਦੇਸ਼ ਸੁਣਿਆ ਹੁੰਦਾ ਤਾਂ ਹੇਠਲੇ ਇਕੋ ਸ਼ਬਦ ਦੀਆਂ ਤੁਕਾਂ ਨੇ ਸਾਨੂੰ ਪ੍ਰਭੂ ਪਿਆਰ ਦੇ ਕਾਬਿਲ ਬਣਾ ਦੇਣਾ ਸੀ :

*ਅਬ ਹਮ ਚਲੀ ਠਾਕੁਰ ਪਹਿ ਹਾਰਿ ॥*
*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ਰਹਾਉ ॥*
*ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥*
*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥*
*ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥*
*ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥*

*(ਪੰਨਾ ੫੨੭-੨੮)*

ਲੋੜ ਇਸ ਗੱਲ ਦੀ ਹੈ ਕਿ ਬਾਹਰਲੇ ਦਿਖਾਵੇ ਵਾਲੀ ਸ਼ਰਧਾ ਤਿਆਗ ਕੇ ਅਸੀਂ ਅੰਦਰਲੇ ਪਿਆਰ ਤੇ ਜ਼ੋਰ ਦੇਈਏ—ਆਸ, ਪਿਆਸ ਨਾਲ ਢਹਿ ਕੇ। ਬਦਕਿਸਮਤੀ, ਅਸੀਂ ਆਪਣਾ ਵਿਰਸਾ, ਆਪਣੀਆਂ ਪਰੰਪਰਾਵਾਂ, ਗੁਰੂ ਸਾਹਿਬਾਨਾਂ ਤੇ ਹੋਰ ਗੁਰਸਿੱਖਾਂ ਦੀਆਂ ਕੁਰਬਾਨੀਆਂ ਭੁਲਾ ਬੈਠੇ ਹਾਂ। ਕੀਰਤਨ-ਸਤਿਸੰਗ ਤੋਂ ਬਾਅਦ ਅਸੀਂ ਰਵਾਜ਼ਨ ਅਰਦਾਸ ਜ਼ਰੂਰ ਕਰਦੇ ਹਾਂ, ਪਰ ਕਦੇ ਅੰਦਰ ਜਾ ਕੇ ਆਪਣਾ ਅੰਦਰ ਘੋਖਦੇ ਨਹੀਂ ਤੇ ਆਪਣੇ ਵਾਹਿਦਿਆਂ ਨੂੰ ਯਾਦ ਨਹੀਂ ਕਰਦੇ, ਗੁਰੂ ਨਾਨਕ ਦੇਵ ਜੀ ਦੀ ਮੁਢਲੀ ਸਿਖਿਆ ਨੂੰ ਵੀ ਨਹੀਂ ਚਿਤਾਰਦੇ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥* *(ਪੰਨਾ ੧੪੧੨)*

ਯਾਦ ਰਖੀਏ, ਅਰਦਾਸ ਅੰਦਰ ਅਸੀਂ ਨਾ ਕੇਵਲ ਦਸਾਂ ਗੁਰੂਆਂ, ਜੁਗੋ-ਜੁਗ ਅਟੱਲ ਗੁਰੂ, ਗੁਰੂ ਗ੍ਰੰਥ ਸਾਹਿਬ, ਪੰਜਾਂ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਨੂੰ ਯਾਦ ਕਰਦੇ ਹਾਂ, ਵਰਨਾ ਨਾਲ ਹੀ, ਅਸੰਖ ਉਨ੍ਹਾਂ ਸ਼ਹੀਦਾਂ ਨੂੰ ਵੀ ਜੋ ਆਰਿਆਂ ਨਾਲ ਚੀਰੇ ਗਏ, ਚਰਖੜੀਆਂ ਤੇ ਚਾੜ੍ਹੇ ਗਏ, ਦੇਗਾਂ ਵਿਚ ਉਬਾਲੇ ਗਏ, ਜਿੰਦਾ ਜਲਾਏ ਗਏ ਤੇ ਬੰਦ-ਬੰਦ ਕਟੇ ਗਏ। ਉਨ੍ਹਾਂ ਮਾਈਆਂ-ਬੀਬੀਆਂ ਨੂੰ ਵੀ ਯਾਦ ਕਰਦੇ ਹਾਂ ਜਿਨ੍ਹਾਂ ਆਪਣੇ ਬਚਿਆਂ ਦੇ ਟੋਟੇ-ਟੋਟੇ ਕਰਵਾ ਕੇ ਝੋਲੀਆਂ ਵਿਚ ਪੁਆਏ, ਅਸਹਿ ਤੇ ਅਕਹਿ ਕਸ਼ਟ ਸਹਾਰੇ ਪਰ ਸਚ ਨਹੀਂ ਹਾਰਿਆ। ਮੰਦਭਾਗ ਕਿ ਅਸੀਂ ਕੇਵਲ ਗੱਲਾਂ ਕਰਦੇ ਹਾਂ ਇਨ੍ਹਾਂ ਮਹਾਨ ਕੁਰਬਾਨੀਆਂ ਦੀਆਂ ਤੇ ਪਦਾਰਥਕ ਜੀਵਨ ਅਗੇ ਵਿਕ ਚੁਕੇ ਹਾਂ ਆਪਣੀ ਧਾਰਮਿਕ

ਜ਼ਿੰਮੇਵਾਰੀ ਭੁਲਾ ਕੇ। ਅੰਮ੍ਰਿਤ ਵੇਲੇ ਤੋਂ ਦੂਰ, ਸੁਚਤਾ ਤੇ ਈਮਾਨਦਾਰੀ ਨੂੰ ਤਿਲਾਂਜਲੀ ਦੇ ਬੈਠੇ ਹਾਂ, ਅਨੈਤਿਕਤਾ, ਭ੍ਰਿਸ਼ਟਾਚਾਰ ਤੇ ਹੇਰਾ-ਫੇਰੀ ਦੀ ਕਮਾਈ ਵਾਲਾ ਜੀਵਨ ਬਣਾ ਬੈਠੇ ਹਾਂ। ਸੁਖਮਨੀ ਸਾਹਿਬ ਅੰਦਰ ਗੁਰੂ ਅਰਜਨ ਦੇਵ ਜੀ ਦਾ ਇਹ ਸਪਸ਼ਟ ਆਦੇਸ਼ ਹੈ ਕਿ ਗੁਰੂ ਸ਼ਬਦ ਨੂੰ ਭੁਲਾ ਕੇ ਅਸੀਂ ਜੇ ਕੇਵਲ ਲੋਕ ਲਾਜ ਕਰਦੇ ਹਾਂ ਤਾਂ ਪਸ਼ੂ ਜੀਵਨ ਜੀ ਰਹੇ ਹਾਂ :

*ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥*

*(ਸੁਖਮਨੀ ਸਾਹਿਬ)*

ਸੁਖਮਨੀ ਸਾਹਿਬ ਦੀ ਛੇਵੀਂ ਅਸ਼ਟਪਦੀ ਅੰਦਰ ਸਿੱਖੀ ਜੀਵਨ ਜਾਚ ਦਾ ਸੁੰਦਰ ਚਿਤ੍ਰਣ ਹੈ। ਮਰਯਾਦਾ, ਤੇ ਕਾਨੂੰਨੀ ਦਾਇਰੇ ਅੰਦਰ, ਨੈਤਿਕ ਤੇ ਸੁਚੇ ਤਰੀਕੇ ਨਾਲ ਅਸੀਂ ਦੁਨੀਆਂ ਦੇ ਸਾਰੇ ਰੰਗ ਮਾਣ ਸਕਦੇ ਹਾਂ ਬਸ਼ਰਤੇ ਗੁਰ ਪ੍ਰਸਾਦਿ ਯਾਦ ਰਖੀਏ। ਮਸਲਨ,
*"ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥"*

(ਪੰਨਾ ੨੬੯, *ਸੁਖਮਨੀ ਸਾਹਿਬ)*

ਲੋੜ ਕੇਵਲ ਇਸ ਗੱਲ ਦੀ ਹੈ ਕਿ ਅਸੀਂ ਸਿੱਖੀ ਨੂੰ ਜੀਵਨ ਵਿਚ ਅਪਨਾਈਏ ਤੇ ਗੁਰੂ ਗ੍ਰੰਥ ਸਾਹਿਬ ਦੇ ਹੁਕਮਾਂ ਤੇ ਜ਼ਿੰਦਗੀ ਢਾਲੀਏ, ਐਸਾ ਕਰਨ ਨਾਲ ਵੇਖਾਂਗੇ ਕਿ ਸਾਰੇ ਸਾਡੇ ਵਲ ਹੋ ਗਏ ਹਨ। ਸਿੱਖ ਧਰਮ ਦੀ ਸਾਂਝੀਵਾਲਤਾ, ਗੁਰੂ ਨਾਨਕ ਦੇਵ ਜੀ ਦੀ ਮਰਦਾਨਾ ਨਾਲ ਸਾਂਝ, ਗੁਰੂ ਅਰਜਨ ਦੇਵ ਜੀ ਵੇਲੇ ਹਜਰਤ ਮੀਆਂ ਮੀਰ ਦੁਆਰਾ ਹਰਿਮੰਦਰ ਸਾਹਿਬ ਦੀ ਨੀਂਹ ਰਖਣਾ, ਤੇ ਕਈ ਧਰਮਾਂ ਦੇ ਭਗਤਾਂ (ਜਿਨ੍ਹਾਂ ਵਿਚ ਅਖੌਤੀ ਨੀਚ ਜਾਤ ਵਾਲੇ ਵੀ ਹਨ) ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰਨੀ, ਜ਼ੁਲਮ ਦੇ ਵਿਰੁਧ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੇ ਜੰਗ ਵਿਚ ਪੀਰ ਬੁੱਧੂ ਸ਼ਾਹ ਦੀ ਸ਼ਮੂਲੀਅਤ—ਸਾਨੂੰ ਸਰਬ ਸਾਂਝੀਵਾਲਤਾ ਦਾ ਵਿਰਸਾ ਬਖਸ਼ਦੀ ਹੈ। ਇਹੀ ਕਾਰਨ ਹੈ ਕਿ ਮੈਂ ਜੋ ਲਿਖਦਾ ਹਾਂ ਉਸ ਵਿਚ ਇਸ ਗੱਲ ਦਾ ਜਿਕਰ ਹੁੰਦਾ ਹੈ ਕਿ ਗੁਰੂ ਕਿਰਪਾ ਸਦਕਾ, 20 ਸਾਲਾਂ ਤੋਂ ਮੈਂ ਇਸ ਕੁਸ਼ਟ ਆਸ਼ਰਮ ਵਿਚ 1200 ਲੋਕਾਂ ਨਾਲ ਰਹਿਣ ਦਾ ਸੁਭਾਗ ਮਾਣ ਰਿਹਾ ਹਾਂ ਜਿਨ੍ਹਾਂ ਵਿਚ ਕੋਈ ਵੀ ਸਿੱਖ ਨਹੀਂ, ਪੰਜਾਬੀ ਨਹੀਂ। ਪੜ੍ਹੇ-ਲਿਖੇ ਕੁਝ ਸਿੱਖਾਂ—ਜੋ ਚਾਹੁੰਦੇ ਹਨ ਕਿ ਮੈਂ ਸਾਰਾ ਸਮਾਂ ਆਪਾ ਸੁਆਰਨ ਤੇ ਲਾਉਣ ਦੀ ਬਜਾਇ ਪੰਥ ਲਈ ਕੋਈ ਮਹਾਨ ਕੰਮ ਕਰਾਂ—ਦੀ ਸੋਚ ਤੋਂ ਮੈਂ ਹੈਰਾਨ ਹਾਂ। ਜਦੋਂ ਮੈਂ ਕਿਹਾ ਕਿ ਮੈਂ ਇਸ ਲਾਇਕ ਨਹੀਂ ਕਿ ਕੋਈ ਮਹਾਨ ਕੰਮ ਕਰ ਸਕਾਂ ਤਾਂ ਹਰਿਆਣਾ ਦੇ ਉਨ੍ਹਾਂ ਸਿੱਖਾਂ ਨੇ ਇਸਨੂੰ ਮੇਰੀ ਆਕੜ ਤੇ ਹੰਕਾਰ ਕਿਹਾ ਅਤੇ ਮੈਨੂੰ ਬੁਰਾ-ਭਲਾ ਕਿਹਾ। ਕੁਝ ਚਿਰ ਪਹਿਲਾਂ ਇਕ ਗੁਮਨਾਮ ਖਤ ਆਇਆ ਜਿਸ ਵਿਚ ਝਾੜ ਪਾਈ ਗਈ ਸੀ ਕਿ ਮੈਂ ਕਿਉਂ ਬਾਰ-ਬਾਰ ਇਕੋ ਗੱਲ ਕਹਿੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ *"ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ"* ਅਨੁਸਾਰ ਮੈਂ ਇਥੇ 1200 ਗੈਰਸਿੱਖ ਲੋਕਾਂ ਨਾਲ ਰਹਿੰਦਾ ਹਾਂ।

ਮੇਰੇ ਲਈ ਗੁਰੂ ਦਾ ਇਹ ਹੁਕਮ ਹੈ ਕਿ ਸਿੱਖੀ ਜੀਵਾਂ। ਆਪਣੇ ਭਾਰੇ ਗੁਨਾਹਾਂ ਤੇ ਵਾਰ-ਵਾਰ ਗਲਤੀਆਂ ਕਰਨ ਦੇ ਬਾਵਜੂਦ ਮੈਂ ਪੂਰੀ ਕੋਸ਼ਿਸ਼ ਕਰਦਾ ਹਾਂ। ਪ੍ਰਭੂ ਕਿਰਪਾ ਸਦਕਾ ਇਹ ਸੁਖਦ ਅਨੁਭਵ ਹੋਇਆ ਕਿ ਇਸ ਹਫਤੇ ਹਰਿਆਣਾ ਤੋਂ ਇਕ ਨੌਜਵਾਨ

ਜੋੜੀ ਮੇਰੇ ਕੋਲ ਰਹਿਣ ਆਈ ਇਕ ਹਫਤੇ ਲਈ। ਲੜਕਾ ਪਹਿਲਾਂ ਇਥੇ Engg. College ਵਿਚ ਪੜ੍ਹਦਾ ਸੀ ਤੇ ਕਦੇ-ਕਦੇ ਮੇਰੇ ਨਾਲ ਸਤਿਸੰਗ ਕਰਨ ਆਇਆ ਕਰਦਾ ਸੀ, ਪਰ ਇਸ ਵਾਰ ਉਹ ਆਪਣੀ ਪਤਨੀ ਨੂੰ ਲੈ ਕੇ ਆਇਆ ਆਪਣੀ ਆਤਮਕ ਭੁਖ ਮਿਟਾਣ। ਇਸ ਗੈਰਸਿੱਖ ਜੋੜੀ ਨੂੰ ਸਾਡੇ ਧਾਰਮਿਕ ਤਰੀਕੇ ਦਾ ਕੁਝ ਪਤਾ ਨਹੀਂ, ਪਰ ਦੋਵੇਂ ਮੇਰੇ ਨਾਲ 5 ਤੋਂ 6 ਵਜੇ ਤਕ ਅੰਮ੍ਰਿਤ ਵੇਲੇ ਸਤਿਸੰਗ ਕਰਦੇ ਹਨ। ਮੈਂ ਉਨ੍ਹਾਂ ਨੂੰ ਆਪਣੇ ਵਿਰਸੇ ਬਾਰੇ, ਗੁਰੂਆਂ ਬਾਰੇ, ਪੁਰਾਤਨ ਸਿੱਖਾਂ ਬਾਰੇ, ਸਾਡੇ ਬਲੀਦਾਨਾਂ ਬਾਰੇ, ਖਾਲਸਾਈ ਕਿਰਦਾਰ ਬਾਰੇ, ਤੇ ਸਰਬ ਸਾਂਝੇ ਪਿਆਰ ਬਾਰੇ ਦਸਦਾ ਹਾਂ। ਉਸਦੀ ਪਤਨੀ ਨੂੰ ਸਿੱਖਾਂ ਬਾਰੇ ਕੁਝ ਵੀ ਨਹੀਂ ਪਤਾ—ਨਾ ਹੀ ਉਹ ਕਦੇ ਗੁਰਦੁਆਰੇ ਗਈ ਹੈ, ਪਰ ਇਥੇ ਆ ਕੇ ਉਹ ਬਹੁਤ ਖੁਸ਼ ਹੈ ਤੇ ਦੋਵੇਂ ਪੂਰੀ ਕੋਸ਼ਿਸ਼ ਕਰਦੇ ਜਾਪਦੇ ਹਨ ਕਿ ਧਰਮ ਮਾਰਗ ਤੇ ਕੁਝ ਤਰਕੀ ਕਰ ਸਕੀਏ। ਨਿਜੀ ਤੌਰ ਤੇ ਮੈਨੂੰ ਇਹ ਸਾਰੀ ਗੁਰੂ ਗ੍ਰੰਥ ਸਾਹਿਬ ਦੀ ਕਿਰਪਾ ਜਾਪਦੀ ਹੈ ਕਿ ਪਹਿਲਾਂ ਲੜਕੇ ਵਿਚ ਤੇ ਹੁਣ ਦੋਹਾਂ ਵਿਚ ਇਹ ਭਾਵਨਾ ਜਾਗੀ ਹੈ ਕਿ ਉਹ ਇਕ ਸਿੱਖ ਨਾਲ ਸਾਂਝ ਕਰਕੇ ਪ੍ਰਭੂ ਦਾ ਰੰਗ ਮਾਨਣ, ਇਸ ਵਿਚ ਮੇਰਾ ਕੋਈ ਯੋਗਦਾਨ ਨਹੀਂ। ਗੁਰੂ ਕਿਰਪਾ ਸਦਕਾ ਸਿੱਖੀ ਅਸੂਲਾਂ ਨੂੰ ਜ਼ਿੰਦਗੀ ਵਿਚ ਢਾਲਣ ਦੀ ਕੋਸ਼ਿਸ਼ ਮਾਤ੍ਰ ਨੇ ਹੀ ਇਹ ਅਨੋਖਾ ਸਤਿਸੰਗ ਬਣਾ ਦਿਤਾ। ਸੱਚ ਹੈ, ਬਿਨਾਂ ਭਾਗਾਂ ਤੋਂ ਸਤਿਸੰਗ ਨਹੀਂ ਮਿਲਦਾ ਤੇ ਸਤਿਸੰਗ ਬਗੈਰ ਮੈਲ ਹੀ ਚਮੁਟਦੀ ਹੈ ਸਾਡੇ ਮਨਾਂ ਨੂੰ।

ਪੰਜਾਬ ਦੀ ਹਾਲਤ ਵਾਕਈ ਚਿੰਤਾ ਪੈਦਾ ਕਰਨ ਵਾਲੀ ਹੈ। ਉਥੇ ਨਾ ਕੇਵਲ ਭਾਰੀ ਗਿਰਾਵਟ ਆਈ ਹੈ ਸਿੱਖੀ ਵਿਚ, ਵਰਨਾ ਨਾਲ ਹੀ, ਅਖੌਤੀ ਧਾਰਮਿਕ, ਸਮਾਜਿਕ ਤੇ ਰਾਜਨੀਤਕ ਨੇਤਾਵਾਂ ਵਿਚ ਕੋਈ ਅਹਿਸਾਸ ਨਹੀਂ ਇਸਨੂੰ ਠੱਲ੍ਹ ਪਾਣ ਦਾ ਆਪਣੇ ਜੀਵਨ 'ਚੋਂ ਸਿੱਖੀ ਕਿਰਦਾਰ ਪੇਸ਼ ਕਰਕੇ। ਜੇ ਸਾਡੇ ਵਡੇ ਲੋਕ ਹੀ ਆਪਣੇ ਵਿਰਸੇ ਨੂੰ ਭੁਲਾ ਦੇਣ ਤਾਂ ਨਵੀਂ ਪੀੜ੍ਹੀ ਕਿਵੇਂ ਇਸ ਤੋਂ ਜਾਣੂ ਹੋਵੇਗੀ। ਜਦੋਂ ਅਸੀ ਛੋਟੇ ਹੁੰਦੇ ਗੁਰਦੁਆਰੇ ਜਾਂਦੇ ਤਾਂ ਸਾਡੇ ਬਜ਼ੁਰਗ ਸਾਨੂੰ ਸ਼ਹੀਦਾਂ ਦੀਆਂ ਸਾਖੀਆਂ ਸੁਣਾਇਆ ਕਰਦੇ ਸਨ। ਹੁਣ ਹਾਲ ਇਹ ਹੈ ਕਿ ਸ਼ਾਇਦ ਹੀ ਕੋਈ ਪ੍ਰਚਾਰਕ ਪੈਸੇ ਤੇ ਨਜ਼ਰ ਰਖੇ ਬਗੈਰ ਪ੍ਰਚਾਰ ਕਰਨ ਵਿਚ ਰੁਚੀ ਰਖਦਾ ਹੋਵੇ, ਕਿਉਂਕਿ ਸੁਨਣ ਵਾਲੇ ਹੁਣ ਬਾਹਰਲੇ ਵਿਖਾਵੇ ਵਿਚ ਜ਼ਿਆਦਾ ਰੁਚੀ ਰਖਦੇ ਹਨ।

ਅੰਦਰਲੀ ਪਿਆਰ ਭਾਵਨਾ ਨਾ ਉਪਜਣ ਦਾ ਕਾਰਨ ਇਹ ਹੈ ਕਿ ਅਸੀਂ ਬਾਹਰਲੇ ਵਿਖਾਵਿਆਂ ਤੇ ਜ਼ਿਆਦਾ ਜ਼ੋਰ ਦੇਂਦੇ ਹਾਂ ਤੇ ਮੂਲ ਗੱਲ ਵਲ ਸਾਡਾ ਧਿਆਨ ਜਾਂਦਾ ਹੀ ਨਹੀਂ। ਇਹ ਕੌਣ ਨਹੀਂ ਜਾਣਦਾ ਕਿ ਅੰਮ੍ਰਿਤ ਛਕਣ ਦਾ ਮਤਲਬ ਹੈ ਗੁਰੂ ਨੂੰ ਸੀਸ ਭੇਟ ਕਰਨਾ ਤੇ ਗੁਰੂ ਦੇ ਸਚੇ ਸਿੱਖ ਬਨਣਾ, ਗੁਰੂ ਹੁਕਮਾਂ ਤੇ ਜੀਵਨ ਢਾਲ ਕੇ। ਪਰ ਅਜਕਲ ਦੀਆਂ ਅੰਮ੍ਰਿਤ ਛਕਣ ਦੀਆਂ ਅਪੀਲਾਂ—ਜਿਨ੍ਹਾਂ ਵਿਚ ਸਾਰਾ ਜ਼ੋਰ ਅੰਮ੍ਰਿਤਧਾਰੀਆਂ ਦੀ ਗਿਣਤੀ ਵਧਾਣ ਤੇ ਹੈ—ਦਾ ਖੋਖਲਾਪਨ ਇਹ ਅਹਿਸਾਸ ਦੇਂਦਾ ਹੈ ਕਿ ਬਸ ਪੰਜ ਕਕਾਰ ਧਾਰਨ ਕਰਨੇ ਹੀ ਕਾਫੀ ਹਨ ਗੁਰੂ ਵਾਲੇ ਬਨਣ ਲਈ ਅਤੇ ਅਸੂਲਾਂ ਤੇ ਅਮਲ ਦੀ ਲੋੜ ਨਹੀਂ। ਇਹੀ ਵਜ੍ਹਾ ਹੈ ਕਿ ਸਾਡੀ ਮੌਜੂਦਾ ਲੀਡਰਸ਼ਿਪ—ਜਿਸ ਵਿਚ ਅਖੌਤੀ ਅੰਮ੍ਰਿਤਧਾਰੀ ਵੀ ਸ਼ਾਮਲ ਹਨ—ਬੜਾ ਹੀ ਭੈੜਾ ਨਮੂਨਾ ਪੇਸ਼ ਕਰਦੀ ਹੈ—

ਗੁਰਦੁਆਰਿਆਂ ਵਿਚ ਇਕ ਦੂਜੇ ਨਾਲ ਲੜਨਾ, ਇਕ ਦੂਜੇ ਦੀਆਂ ਪਗਾਂ ਲਾਹੁਣੀਆਂ ਤੇ ਉਨ੍ਹਾਂ ਦੀ ਉਪਰੋਂ ਪਾਈ ਗਾਤਰੇ ਦੀ ਸਭ ਨੂੰ ਦਿਸਦੀ ਕਿਰਪਾਨ, ਇਹ ਸਾਰਾ ਕੁਝ ਸਾਬਿਤ ਕਰਦਾ ਹੈ ਕਿ ਇਨ੍ਹਾਂ ਅੰਮ੍ਰਿਤ ਛਕਣ ਦਾ ਨਾਟਕ ਕੀਤਾ ਹੈ। ਇਹ ਨਜ਼ਾਰੇ ਕੇਵਲ ਭਾਰਤ ਦੇ ਗੁਰਦੁਆਰਿਆਂ ਵਿਚ ਹੀ ਨਹੀਂ ਬਲਕਿ ਵਿਦੇਸ਼ਾਂ ਵਿਚ ਵੀ ਪੇਸ਼ ਹੋ ਰਹੇ ਹਨ। ਇਸਦਾ ਸਿਧਾ ਜਿਹਾ ਕਾਰਨ ਤਾਂ ਇਹੀ ਜਾਪਦਾ ਹੈ ਕਿ ਯਾ ਅਸੀਂ ਜਾਣਦੇ ਨਹੀਂ, ਯਾ ਸਮਝਦੇ ਨਹੀਂ, ਤੇ ਯਾ ਸਾਨੂੰ ਕੋਈ ਸ਼ੌਕ ਹੀ ਨਹੀਂ, ਸਿੱਖ ਕਿਰਦਾਰ ਜੀਣ ਦਾ। ਇਸ ਦਾ ਫਲ ਇਹ ਹੋਇਆ ਹੈ ਕਿ ਕੇਸ-ਪਗੜੀ-ਦਾਹੜੀ ਸਰੂਪ ਵਾਲਿਆਂ ਅੰਦਰ ਵੀ ਅਧਿਆਤਮਕ ਸੂਨਾਪਨ ਹੈ।

ਕੁਝ ਚਿਰ ਪਹਿਲਾਂ, "ਸੱਚਖੰਡ ਪੱਤਰ" ਵਿਚ 1984 ਦਾ ਭੇਜਿਆ ਮੇਰਾ ਇਕ ਅੰਗਰੇਜ਼ੀ ਲੇਖ, Message to Death as an Amritdhari Singh ਛਪਿਆ, ਇਸਦਾ ਪੰਜਾਬੀ ਅਨੁਵਾਦ ਰਮੇਸ਼ ਸਿੰਘ ਨੇ ਕੀਤਾ ਜੋ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਤ ਹੋਇਆ। ਲੇਖ ਛਪਣ ਤੋਂ ਬਾਅਦ ਮੈਨੂੰ ਕਪੂਰਥਲਾ ਤੋਂ 85 ਸਾਲਾਂ ਦੇ ਇਕ ਗੁਰਸਿੱਖ ਦਾ ਪਤਰ ਆਇਆ ਜਿਸ ਵਿਚ ਮੌਤ ਤੋਂ ਬੇਫਿਕਰ ਤੇ ਮੌਤ ਤੋਂ ਨਿਡਰ ਸਿੱਖੀ ਕਿਰਦਾਰ ਪੇਸ਼ ਕਰਨ ਦੀ ਪ੍ਰਸੰਸਾ ਕੀਤੀ ਗਈ ਸੀ ਪਰ ਜਿਸ ਗੱਲ ਤੋਂ ਮੈਨੂੰ ਅਚੰਭਾ ਹੋਇਆ ਉਹ ਇਹ ਸੀ ਕਿ ਇਸ ਉਮਰ ਵਿਚ ਵੀ ਉਨ੍ਹਾਂ ਤੇ ਮੌਤ ਦਾ ਡਰ ਕਾਇਮ ਹੈ। ਮੈਂ ਕਈ ਚਿਰ ਤੋਂ ਕਹਿੰਦਾ ਆ ਰਿਹਾ ਹਾਂ ਕਿ ਸਿੱਖ ਤੇ ਡਰ ਇਕਠੇ ਨਹੀਂ ਰਹਿ ਸਕਦੇ ਕਿਉਂਕਿ ਪਰਸਪਰ ਵਿਰੋਧੀ ਹਨ। ਫਿਰ ਮੌਤ ਦਾ ਡਰ ਤਾਂ ਮੇਰੀ ਜਾਚੇ ਹੋਰ ਵੀ ਨਿਰਾਧਾਰ ਹੈ। ਇਸ ਕਾਗਜੀ ਸ਼ੇਰ ਨੂੰ ਗੁਰੂ ਅਮਰਦਾਸ ਜੀ ਨੇ ਬੜੇ ਸੁਹਣੇ ਤਰੀਕੇ ਨਾਲ ਵਸ ਕੀਤਾ ਹੈ, ਪਰ ਸਾਡੀ ਬਦਕਿਸਮਤੀ ਕਿ, ਯਾ ਤਾਂ ਅਸੀਂ ਗੁਰੂ ਹੁਕਮਾਂ ਤੇ ਧਿਆਨ ਨਹੀਂ ਦੇਂਦੇ ਯਾ ਫਿਰ ਸਾਡੀ ਅਣਗਹਿਲੀ ਕਿ, ਅਸੀਂ ਮੌਤ ਨੂੰ ਮਾਰਣ ਦੀ ਉਹ ਤਾਕਤ ਪੈਦਾ ਨਹੀਂ ਕਰ ਸਕਦੇ ਜੋ ਭਾਈ ਮਤੀਦਾਸ, ਭਾਈ ਸਤੀਦਾਸ ਤੇ ਭਾਈ ਦਇਆਲਾ ਨੇ ਪੈਦਾ ਕੀਤੀ ਸੀ। ਗੁਰੂ ਅਮਰਦਾਸ ਜੀ ਆਖਦੇ ਹਨ :

*"ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥" (ਅਨੰਦੁ ਸਾਹਿਬ)*

ਇਹ ਸਪਸ਼ਟ ਹੈ ਕਿ ਗੁਰ ਉਪਦੇਸ਼ਾਂ ਦੀ ਨਾ ਸਮਝ ਯਾ ਗੁਰ ਉਪਦੇਸ਼ਾਂ ਤੋਂ ਟੁਟੇ ਰਹਿਣਾ, ਡਰ ਤੇ ਹੋਰ ਡਰਾਵਣੇ ਖਿਆਲ ਪੈਦਾ ਕਰਦਾ ਹੈ। ਪਰ ਜੇ ਅਸਾਂ ਸਚਮੁਚ ਗੁਰ ਸ਼ਬਦ ਨੂੰ ਜ਼ਿੰਦਗੀ ਵਿਚ ਅਪਨਾਇਆ ਹੁੰਦਾ, ਮਨੋਂ ਅਰਦਾਸ ਕੀਤੀ ਹੁੰਦੀ ਤੇ ਆਪਣੇ ਸ਼ਹੀਦਾਂ ਨੂੰ ਆਦਰਸ਼ ਬਣਾਇਆ ਹੁੰਦਾ ਤਾਂ ਮੌਤ ਸਾਡੇ ਲਈ ਕੋਈ ਅਸਰ ਨਾ ਰਖਦੀ ਕਿਉਂਕਿ ਅੰਮ੍ਰਿਤਧਾਰੀ ਹੋਣ ਕਰਕੇ ਅਸੀਂ ਪਹਿਲਾਂ ਹੀ ਸਚ ਲਈ ਕੁਰਬਾਨ ਹੋਣ ਤੇ ਮਾਨਵਤਾ ਦੀ ਸੇਵਾ ਲਈ ਵਚਨਬਧ ਹਾਂ, ਪ੍ਰਭੂ ਦੀ ਨਿਰੰਤਰ ਯਾਦ ਵਿਚ ਰਹਿੰਦਿਆਂ।

9 ਮਾਰਚ 2000 ਦੀ Indian Express ਵਿਚ ਬਿਕਰਮਜੀਤ ਸਿੰਘ ਵਲੋਂ ਭੇਜੀ

ਦੋ ਬਹਾਦਰ ਬੀਬੀਆਂ ਦੀ ਦਾਸਤਾਨ ਪੜ੍ਹ ਕੇ ਦੰਗ ਰਹਿ ਗਿਆ ਜੋ ਬੜੀ ਦਲੇਰੀ ਨਾਲ ਸਮਾਜੀ ਬਾਈਕਾਟ ਤੇ ਸਰੀਰਕ ਤੇ ਮਾਨਸਿਕ ਹਿੰਸਾ ਦਾ ਸਾਹਮਣਾ ਕਰ ਰਹੀਆਂ ਹਨ। ਜਿਨ੍ਹਾਂ ਇਹ ਰਿਪੋਰਟ ਨਹੀਂ ਦੇਖੀ ਉਹ ਜ਼ਰਾ ਪੜ੍ਹਨ ਕਿ, ਕਿਵੇਂ ਅਖੌਤੀ ਸਿੱਖ ਲੀਡਰ ਸਿੱਖੀ ਅਸੂਲਾਂ ਨੂੰ ਲਿਤਾੜ ਰਹੇ ਹਨ। ਮੈਂ ਇਸ ਰਿਪੋਰਟ ਦੀ ਸਚਾਈ ਪਰਖਣ ਕਾਬਿਲ ਤਾਂ ਨਹੀਂ, ਪਰ ਇਸ ਵਿਚ ਕਿਹਾ ਗਿਆ ਹੈ ਕਿ ਅਠ ਸਾਲ ਦੀ ਇਕ ਸਿੱਖ ਬੱਚੀ ਦਾ ਇਕ ਰਸੂਖ ਵਾਲੇ ਸਿੱਖ ਨੇ ਬਲਾਤਕਾਰ ਕੀਤਾ ਤੇ ਸਾਰਾ ਪਿੰਡ ਉਸ ਦੋਸ਼ੀ ਨੂੰ ਬਚਾਣ ਵਿਚ ਲਗਾ ਹੋਇਆ ਹੈ। ਅਖੌਤੀ ਸਿੱਖਾਂ ਵਲੋਂ ਸਿੱਖੀ ਦੇ ਖਿਲਾਫ ਕੀਤੇ ਜਾ ਰਹੇ ਅਤਿਆਚਾਰ ਤੇ ਹਿੰਸਾ, ਇਹ ਸਾਰਾ ਕੁਝ ਸਾਡੀ ਮੌਜੂਦਾ ਹਾਲਤ ਨੂੰ ਕੋਈ ਬਹੁਤ ਚੰਗਾ ਨਹੀਂ ਬਣਾਂਦਾ।

ਸਾਡਾ ਸਭ ਤੋਂ ਵਡਾ ਤੇ ਸਭ ਤੋਂ ਅਸਰਦਾਰ ਪ੍ਰਚਾਰ ਹੈ ਸਿੱਖੀ ਕਿਰਦਾਰ, ਤੇ ਅਸਾਂ ਸਾਰਿਆਂ ਨੂੰ ਆਪਣੇ ਨਿਜੀ ਜੀਵਨ ਵਿਚ ਉਹ ਕਿਰਦਾਰ ਪ੍ਰਗਟ ਕਰਨਾ ਚਾਹੀਦਾ ਹੈ। ਸੁਣਿਆ ਹੈ ਕਿ ਪਿਛਲੇ ਜ਼ਮਾਨੇ ਵਿਚ ਕਿਸੇ ਕੇਸ ਦਾ ਫੈਸਲਾ ਜੱਜ ਸਿੱਖ ਦੀ ਗਵਾਹੀ ਤੇ ਕਰ ਦੇਂਦੇ ਸਨ ਕਿਉਂਕਿ ਉਨ੍ਹਾਂ ਨੂੰ ਪੂਰਾ ਯਕੀਨ ਹੁੰਦਾ ਸੀ ਕਿ ਸਿੱਖ ਕਦੇ ਝੂਠ ਨਹੀਂ ਬੋਲਦਾ। ਮਦਨ ਮੋਹਨ ਮਾਲਵੀਆ ਵਰਗੇ ਲੋਕ ਵੀ ਇਹ ਕਿਹਾ ਕਰਦੇ ਸਨ ਕਿ ਹਰ ਹਿੰਦੂ ਪਰਿਵਾਰ ਵਿਚੋਂ ਇਕ ਮੈਂਬਰ ਸਿੱਖ ਹੋਣਾ ਚਾਹੀਦਾ ਹੈ, ਉਸ ਦੇ ਸੰਤ-ਸਿਪਾਹੀ ਦੇ ਅਨੁਸ਼ਾਸ਼ਿਤ ਕਿਰਦਾਰ ਕਰਕੇ ਜੋ ਸਚ, ਪਿਆਰ, ਸੇਵਾ ਤੇ ਅਤਿਆਚਾਰ ਵਿਰੁਧ ਸੰਘਰਸ਼ ਤੇ ਨਿਰੰਤਰ ਪ੍ਰਭੂ ਦੀ ਯਾਦ ਤੇ ਅਧਾਰਿਤ ਹੁੰਦਾ ਹੈ। ਆਉ ਹੁਣ ਸਿੱਖੀ ਦੇ ਮੁਢਲੇ ਅਸੂਲਾਂ ਪ੍ਰਤੀ ਸੁਚੇਤ ਹੋ ਜਾਈਏ:

*"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ" (ਪੰਨਾ ੩੦੫)*; ਗੁਰੂ ਦਾ ਸਿੱਖ ਅਖਵਾਣ ਵਾਲੇ ਨੂੰ ਅੰਮ੍ਰਿਤ ਵੇਲੇ ਜਾਗ ਕੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਸਿੱਖ ਅੰਮ੍ਰਿਤ ਵੇਲੇ ਉਠ ਕੇ ਪਹਿਲਾਂ ਤਨ ਦਾ ਇਸ਼ਨਾਨ ਕਰਦਾ ਹੈ ਤੇ ਫਿਰ ਅੰਮ੍ਰਿਤ ਬਾਣੀ ਸਰੋਵਰ ਵਿਚ ਚੁਭੀਆਂ ਲਾਉਂਦਾ ਹੈ। ਆਪਣੇ ਗੁਰੂ ਦੀ ਸਿਖਿਆ ਤੇ ਵਿਚਾਰ ਕਰਦਾ ਹੈ ਤੇ ਨਾਮ ਜਪ ਕੇ ਸਾਰੇ ਪਾਪਾਂ ਤੋਂ ਮੁਕਤੀ ਪਾ ਜਾਂਦਾ ਹੈ। ਫਿਰ ਦਿਨ ਚੜ੍ਹਨ ਤੇ ਗੁਰਬਾਣੀ ਗਾਂਦਾ ਹੈ ਤੇ ਬਹਿਦਿਆਂ-ਉਠਦਿਆਂ ਨਾਮ ਜਪਦਾ ਹੈ 24 ਘੰਟੇ। ਇਸ ਤਰ੍ਹਾਂ ਸਾਸ-ਸਾਸ ਨਾਮ ਜਪ ਕੇ ਉਹ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਦਾ ਹੈ। ਜਿਸ ਗੁਰਸਿੱਖ ਤੇ ਗੁਰੂ ਦੀ ਕਿਰਪਾ ਹੁੰਦੀ ਹੈ ਉਹ ਗੁਰੂ ਦੀ ਸਿਖਿਆ ਵਲ ਪ੍ਰੇਰਿਤ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਮੈਂ ਐਸੇ ਗੁਰਸਿੱਖ ਦੀ ਚਰਨ-ਧੂੜ ਲੋਚਦਾ ਹਾਂ ਜੋ ਆਪ ਵੀ ਨਾਮ ਜਪਦਾ ਤੇ ਹੋਰਨਾਂ ਨੂੰ ਵੀ ਨਾਮ ਜਪਣ ਦੀ ਪ੍ਰੇਰਨਾ ਦੇਂਦਾ ਹੈ।

ਮੇਰੀ ਜਾਚੇ ਇਹ ਜ਼ਰੂਰੀ ਹੈ ਕਿ ਸਾਰੇ ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ ਕਿ ਅਸੀਂ ਕਿਤਨਾ ਕੁ ਇਸ ਉਪਦੇਸ਼ ਤੇ ਅਮਲ ਕਰਦੇ ਹਾਂ ਤੇ ਫਿਰ ਸੋਚੀਏ ਕਿ ਸਾਡੀ ਸਿੱਖੀ ਚੋਂ ਉਹ ਖੁਸ਼ਬੂ ਕਿਉਂ ਨਹੀਂ ਆ ਰਹੀ ਜੋ ਆਉਣੀ ਚਾਹੀਦੀ ਸੀ, ਜਿਵੇਂ ਕਿ ਸਾਡੇ ਬਜ਼ੁਰਗਾਂ ਦੀਆਂ ਸ਼ਹੀਦੀਆਂ ਤੇ ਉਨ੍ਹਾਂ ਦੇ ਬਲੀਦਾਨਾਂ ਚੋਂ ਆਉਂਦੀ ਹੈ। ਇਹ ਤੈਅ ਹੋਣ ਦੇ ਬਾਅਦ ਕਿ ਅਸੀਂ ਗੁਮਰਾਹ ਹੋ ਗਏ ਹਾਂ, ਗੁਰੂ ਅਗੇ ਅਰਦਾਸਾਂ ਕਰ-ਕਰ ਕੇ ਸਾਨੂੰ ਮੁਆਫੀ ਮੰਗਣੀ

ਚਾਹੀਦੀ ਹੈ ਤੇ ਅਗਾਂਹ ਤੋਂ ਅੰਮ੍ਰਿਤ ਵੇਲਾ ਤੇ ਨਿਰੰਤਰ ਪ੍ਰਭੂ ਦੀ ਯਾਦ, ਦੇ ਅਸੂਲਾਂ ਤੇ ਅਮਲ ਕਰਨਾ ਚਾਹੀਦਾ ਹੈ। ਇਸ ਵਿਚ ਸਾਡਾ ਹੀ ਹਿਤ ਹੈ ਜਿਵੇਂ ਗੁਰੂ ਸਾਹਿਬ ਸਮਝਾ ਰਹੇ ਹਨ :

1. *ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥*
   *ਕਾਗ੍ਰਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥* *(ਪੰਨਾ ੨੫੫)*
2. *ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੁ ਬੁਝੀਐ ॥*
   *ਮੂਰਖੈ ਨਾਲਿ ਨ ਲੁਝੀਐ ॥* *(ਪੰਨਾ ੪੭੩)*
3. *ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥*
   *ਮੁਹ ਕਾਲੈ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥* *(ਪੰਨਾ ੭੫੫)*
4. *ਕਰਨ ਨ ਸੁਨੈ ਕਾਹੂ ਕੀ ਨਿੰਦਾ ॥*
   *ਸਭ ਤੇ ਜਾਨੈ ਆਪਸ ਕਉ ਮੰਦਾ ॥* *(ਪੰਨਾ ੨੭੪)*
5. *ਕਿਲਵਿਖ ਸਭੇ ਉਤਰਹਿ ਨੀਤ ਨੀਤ ਗੁਣ ਗਾਉ ॥*
   *ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥* *(ਪੰਨਾ ੫੨੨)*

ਆਪਣੇ ਉਨ੍ਹਾਂ ਵੀਰਾਂ-ਭੈਣਾਂ ਦੇ ਚਰਨਾਂ ਤੇ ਸਿਰ ਰਖ ਕੇ, ਜਿਨ੍ਹਾਂ ਅੰਦਰ ਪੰਥ ਦੀ ਚੜ੍ਹਦੀ ਕਲਾ ਦੀ ਝਲਕ ਹੈ, ਮੈਂ ਇਹ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਨੂੰ ਜੀਵਨ ਵਿਚ ਅਮਲੀ ਰੂਪ ਵਿਚ ਪ੍ਰਗਟ ਕੀਤਾ ਜਾਏ। ਐਸਾ ਕਰਕੇ ਹੀ ਅਸੀਂ ਵਰਤਮਾਨ ਦਲਦਲ ਚੋਂ ਨਿਕਲ ਸਕਦੇ ਹਾਂ। ਸਿੱਖੀ ਪਛਾਣ ਉਭਾਰਨ ਦੀਆਂ ਕੋਸ਼ਿਸ਼ਾਂ, ਅਖਬਾਰਾਂ, ਜਨ ਸੰਪਰਕ ਅਭਿਯਾਨ ਤੇ ਪਿਛਲਿਆਂ ਕਾਰਨਾਮਿਆਂ ਦਾ ਪ੍ਰਚਾਰ, ਇਨ੍ਹਾਂ ਨਾਲ ਕੁਝ ਨਹੀਂ ਬਨਣਾ। ਗੁਰੂ ਸਾਹਿਬਾਨਾਂ ਦੇ ਕਾਰਨਾਮਿਆਂ ਨੂੰ ਜੀਵਨ ਵਿਚ ਉਜਾਗਰ ਕਰਕੇ ਹੀ ਸਾਡਾ ਕੁਝ ਬਣ ਸਕਦਾ ਹੈ।

ਮੈਨੂੰ ਯਕੀਨ ਹੈ ਕਿ ਗੁਰੂ ਸਾਹਿਬ ਸਾਡੀ ਮਦਦ ਕਰਨਗੇ ਕਿਉਂਕਿ ਫੁਰਮਾਨ ਹੈ:

☆ *ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥* *(ਪੰਨਾ ੫੯੪)*

☆ *ਮਿਲਿ ਪਾਣੀ ਜਿਉ ਹਰੇ ਬੂਟ ॥*
*ਸਾਧਸੰਗਤ ਤਿਉ ਹਉਮੈ ਛੂਟ ॥* *(ਪੰਨਾ ੧੧੮੧)*

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

☆ ☆ ☆

# ਸਿੱਖੀ ਪਛਾਣ ਕਿਵੇਂ ਕਾਇਮ ਕੀਤੀ ਜਾਏ ?

(ਮੂਲ ਅੰਗਰੇਜ਼ੀ ਲੇਖ ਦਾ ਰੂਪਾਂਤਰ)

ਪੰਜਾਬ ਤੋਂ ਬਾਹਰ ਵਸਦੇ ਇਕ ਸੋਸ਼ਲ ਵਰਕਰ ਨੇ ਮੈਨੂੰ ਇਕ ਖਤ ਦਿਖਾਇਆ ਜੋ ਉਸਨੂੰ ਪਾਦਰੀ ਬਨਣ ਦੀ ਟ੍ਰੇਨਿੰਗ ਲੈ ਰਹੇ ਇਕ ਈਸਾਈ ਬ੍ਰਦਰ ਨੇ ਲਿਖਿਆ ਸੀ। ਸਿੱਖ ਸੋਸ਼ਲ ਵਰਕਰ ਨਾਲ ਤਿੰਨ ਦਿਨ ਰਹਿਣ ਤੋਂ ਬਾਅਦ ਉਸ ਬ੍ਰਦਰ ਦੇ ਮਨ ਵਿਚ ਸਿੱਖੀ ਦੀ ਜੋ ਤਸਵੀਰ ਬਣੀ ਸੀ, ਉਸ ਦਾ ਖਤ ਵਿਚ ਉਸ ਨੇ ਇਉਂ ਜ਼ਿਕਰ ਕੀਤਾ ਸੀ :

"ਅਸੀਂ ਥੋੜ੍ਹੀ ਦੇਰ ਹੀ ਇਕ ਦੂਜੇ ਨਾਲ ਰਹੇ, ਪਰ ਇਨ੍ਹਾਂ ਕੁਝ ਘੰਟਿਆਂ ਵਿਚ ਹੀ ਮੇਰੇ ਤੇ ਗਹਿਰਾ ਅਸਰ ਪਿਆ ਤੇ ਉਤਸ਼ਾਹ ਮਿਲਿਆ ਮੈਨੂੰ ਆਪ ਦੀ ਸੰਗਤ ਵਿਚ। ਮੈਂ ਕਈ retreats ਵਿਚ ਭਾਗ ਲਿਆ ਤੇ ਕਈ ਪ੍ਰਚਾਰਕਾਂ ਨੂੰ ਸੁਣਿਆ ਹੈ। ਆਮ ਤੌਰ ਤੇ ਮੈਨੂੰ ਐਸਾ ਬੰਦਾ ਨਹੀਂ ਮਿਲਿਆ ਜੋ ਆਪਣੇ ਉਪਦੇਸ਼ ਤੇ ਆਪ ਚਲਦਾ ਹੋਵੇ, ਪਰ ਆਪ ਮੈਨੂੰ ਨਿਰਾਲੇ ਦਿਸੇ ਹੋ। ਅਤੇ ਇਸ ਵਿਚ ਹੀ ਆਪਦੀ ਮਹਾਨਤਾ ਹੈ। ਮੈਂ ਆਪਦੇ ਮਹਾਨ ਵਿਚਾਰਾਂ ਸਾਹਮਣੇ ਸਿਰ ਝੁਕਾਂਦਾ ਹਾਂ।" ਅਤੇ,

"ਮੇਰੇ ਮਨ ਵਿਚ ਪ੍ਰਭੂ ਬਾਰੇ, ਜੋ ਇਕ ਹੈ ਪਰ ਵਖ-ਵਖ ਧਰਮ ਇਸ ਇਕ ਦੇ ਨਾਂ ਤੇ ਇਕ ਦੂਜੇ ਨਾਲ ਲੜਦੇ ਹਨ—ਬਾਰੇ ਕਈ ਸ਼ੰਕੇ ਸਨ। ਫਿਰ, ਜਦੋਂ ਮੈਂ ਆਪਦੇ ਵਿਚਾਰਾਂ ਨੂੰ ਸੁਣਿਆ ਤਾਂ ਪਤਾ ਲਗਾ ਕਿ ਸਾਰਿਆਂ ਧਰਮਾਂ ਵਿਚ ਉਸੇ ਇਕ ਪ੍ਰਭੂ ਨੂੰ ਵੇਖਿਆ ਜਾ ਸਕਦਾ ਹੈ। ਅੱਜ ਦੇ ਮਾਡਰਨ ਯੁਗ ਵਿਚ ਆਪ ਵਰਗੀਆਂ ਮਹਾਨ ਹਸਤੀਆਂ ਦੀ ਬਹੁਤ ਲੋੜ ਹੈ।"

ਹਾਂ ਜੀ, ਇਹ ਹੈ ਸਿੱਖੀ ਪਛਾਣ ਤੇ ਇਹ ਹੈ ਸਿੱਖੀ ਦੀ ਤਸਵੀਰ। ਉਸ ਸਿੱਖ ਵੀਰ ਨੇ ਮੈਨੂੰ ਦਸਿਆ ਕਿ ਇਕ ਈਸਾਈ ਬਿਸ਼ਪ ਦੇ ਅਨੁਰੋਧ ਤੇ ਉਸਨੇ ਪਾਦਰੀ ਬਣ ਰਹੇ ਈਸਾਈਆਂ ਲਈ ਹੋਈ 3 ਦਿਨਾਂ retreat ਵਿਚ ਹਿਸਾ ਲਿਆ ਸੀ ਤੇ ਦੋ ਲੈਕਚਰ ਦਿਤੇ ਸਨ ਤੇ ਸਤ ਲੈਕਚਰ ਬਿਸ਼ਪ ਦੇ ਸੁਣੇ ਸਨ। ਉਸ retreat ਦੇ 13 ਮਹੀਨੇ ਬਾਅਦ ਆਏ ਇਸ ਖਤ ਨੇ ਮੇਰੇ ਵੀਰ ਨੂੰ ਗੁਰੂ ਦੀ ਹਜ਼ੂਰੀ ਦਾ ਅਨੰਦ ਬਖਸ਼ਿਆ ਸੀ ਤੇ ਇਕ ਪਾਦਰੀ ਬਣ ਰਹੇ ਈਸਾਈ ਯੁਵਕ ਦੁਆਰਾ ਸਮਝੀ ਗੁਰੂ ਦੀ ਮਹਾਨਤਾ ਦਾ ਉਸਨੇ ਰੰਗ ਮਾਣਿਆ ਸੀ।

ਅਕਸਰ ਇਹ ਸੁਨਣ ਵਿਚ ਆਉਂਦਾ ਹੈ ਕਿ ਕੌਮ ਦੇ ਦੋਖੀ ਸਾਡੀ ਸਿੱਖੀ ਪਛਾਣ ਨੂੰ ਤਬਾਹ ਕਰਨ ਤੇ ਤੁਲੇ ਹੋਏ ਹਨ, ਉਹ ਸਿੱਖਾਂ ਦੀ ਵਖਰੀ ਹੋਂਦ ਨੂੰ ਹੀ ਖਤਮ ਕਰਨਾ ਚਾਹੁੰਦੇ ਹਨ। ਇਹ ਪੂਰੀ ਤਰ੍ਹਾਂ ਠੀਕ ਵੀ ਹੈ, ਪਰ ਇਨ੍ਹਾਂ ਹਮਲਿਆਂ ਦੇ ਸਾਡੇ ਜਵਾਬ ਨਾ ਕੇਵਲ ਪੂਰੀ ਤਰ੍ਹਾਂ ਫਜ਼ੂਲ ਹਨ, ਬਲਕਿ ਨਾਲ ਹੀ ਭੁਲੇਖਾ ਪਾਉਣ ਵਾਲੇ ਹਨ ਜਿਸ ਕਾਰਨ ਅਸੀਂ ਆਪਣੇ ਆਪ ਨੂੰ ਬਹਿਸ-ਭਰੇ ਵਿਵਾਦਾਂ ਵਿਚ ਉਲਝਾ ਰਹੇ ਹਾਂ। ਫਲਸਰੂਪ, ਖ਼ਤਰਾ ਇਹ ਹੈ ਕਿ ਕਿਤੇ ਅਸੀਂ ਆਪਣੇ ਮਹਾਨ ਤੇ ਸਰਬ-ਸਾਂਝੇ ਗੁਰ ਉਪਦੇਸ਼ਾਂ ਤੋਂ ਵੀ

ਦੂਰ ਨਾ ਹੋ ਜਾਈਏ। ਸਾਡੇ ਜਵਾਬ, ਆਮ ਤੌਰ ਤੇ ਇਹ ਹੁੰਦੇ ਹਨ :

(i) ਹਿੰਦੂਆਂ ਨੇ ਜਿਸ ਤਰ੍ਹਾਂ ਇਸ ਦੇਸ਼ ਚੋਂ ਬੁੱਧ ਧਰਮ ਦਾ ਖਾਤਮਾ ਕਰਨ ਦੀ ਕੋਸ਼ਿਸ਼ ਕੀਤੀ ਤੇ ਉਸ ਵਿਚ ਸਫਲ ਵੀ ਹੋਏ, ਉਸੇ ਤਰ੍ਹਾਂ ਉਹ ਹੁਣ ਸਿੱਖ ਧਰਮ ਨੂੰ ਹੜਪ ਕਰਨਾ ਚਾਹੁੰਦੇ ਹਨ, ਸਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ।

(ii) ਸਿੱਖੀ ਨੂੰ ਵਿਅੰਗ ਬਣਾ ਰਹੇ ਸਹਿਜਧਾਰੀ, ਅੰਮ੍ਰਿਤਧਾਰੀ ਖਾਲਸਾ ਦੀ ਤਸਵੀਰ ਨੂੰ ਨੀਵਾਂ ਕਰਨਾ ਚਾਹੁੰਦੇ ਹਨ। ਗੁਰਦੁਆਰਿਆਂ ਅੰਦਰ ਉਨ੍ਹਾਂ ਦਾ ਸਤਿਕਾਰ ਤੇ ਕੀਰਤਨ ਦੀ ਖੁਲ੍ਹ ਬੰਦ ਹੋਣੀ ਚਾਹੀਦੀ ਹੈ, ਜਦੋਂ ਤੀਕਰ ਉਹ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਖਾਲਸਾ ਨਹੀਂ ਸਜ ਜਾਂਦੇ। ਸਾਨੂੰ ਖਾਲਸੇ ਦੀ ਸੁਚਤਾ ਬਰਕਰਾਰ ਰਖਣੀ ਚਾਹੀਦੀ ਹੈ।

(iii) ਹਿੰਦੂਆਂ ਦੀ ਹਰ ਚਾਲ ਦਾ ਸਿੱਖੀ ਜਵਾਬ ਦੇਣਾ ਚਾਹੀਦਾ ਹੈ ਤਾਂ ਜੋ ਸਾਡੀ ਵਖਰੀ ਹੋਂਦ ਦਾ ਪਤਾ ਚਲੇ ਤੇ ਇਹ ਸਾਬਿਤ ਹੋਏ ਕਿ ਹਿੰਦੂਆਂ ਨਾਲ, ਹਿੰਦੂ ਅਵਤਾਰਾਂ ਨਾਲ, ਜਾਂ ਵੇਦਾਂ ਦੇ ਵਿਰਸੇ ਨਾਲ ਸਾਡੀ ਕੋਈ ਸਾਂਝ ਨਹੀਂ। ਜੇਕਰ ਲੋੜ ਪਵੇ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਗੁਰੂਆਂ ਤੇ ਭਗਤਾਂ ਦੇ ਆਦੇਸ਼ਾਂ ਦਾ ਗਲਤ ਅਰਥ ਪੇਸ਼ ਕਰਕੇ ਵੀ, ਇਸ ਜਵਾਬੀ ਚਾਲ ਨੂੰ ਅਸਰਦਾਰ ਬਣਾਈਏ।

(iv) ਛੇਤੀ ਤੋਂ ਛੇਤੀ ਸਾਨੂੰ ਅੰਮ੍ਰਿਤਧਾਰੀ ਸਿੰਘਾਂ ਦੀ ਗਿਣਤੀ ਵਧਾਣੀ ਚਾਹੀਦੀ ਹੈ ਤੇ ਬਾਹਰਲੇ ਸਿੱਖੀ ਸਰੂਪ ਦਾ ਇਸ ਜ਼ੋਰਦਾਰ ਢੰਗ ਨਾਲ ਪ੍ਰਗਟਾਵਾ ਕਰਨਾ ਚਾਹੀਦਾ ਹੈ ਕਿ ਇੰਝ ਪ੍ਰਤੀਤ ਹੋਵੇ ਕਿ ਗੈਰ-ਸਿੱਖ, ਗੁਰੂਆਂ ਦੇ ਪਿਆਰ ਤੇ ਉਨ੍ਹਾਂ ਦੀ ਸਿਖਿਆ ਗ੍ਰਹਿਣ ਕਰਨ ਦੇ ਕਾਬਿਲ ਹੀ ਨਹੀਂ ਹੋ ਸਕਦੇ।

(v) ਅਸੀਂ ਇਹ ਮੰਨਦੇ ਹਾਂ ਕਿ ਬਾਹਰਲੀ ਸਿੱਖੀ ਪ੍ਰਤਿਸ਼ਠਾ, ਸਿੱਖੀ ਚਿੰਨ੍ਹ, ਸਿੱਖੀ ਮਰਯਾਦਾ ਤੇ ਸਿੱਖੀ ਹਾਵ-ਭਾਵ ਇਹ ਪੂਰਨ ਜਵਾਬ ਹੈ ਹਿੰਦੂਆਂ ਦੀ ਸਿੱਖਾਂ ਨੂੰ ਆਪਣਾ ਅੰਗ ਮੰਨੇ ਜਾਣ ਦੀ ਇਛਿਆ ਦਾ।

ਇਸ ਤੋਂ ਪਹਿਲਾਂ ਕਿ ਮੈਂ ਇਹ ਦਸਾਂ ਕਿ ਗੁਰੂ ਸਾਹਿਬਾਨ ਤੇ ਖਾਸ ਕਰ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਉਜਾਗਰ ਕਰਨ ਵਿਚ ਇਹ ਜਵਾਬ ਕਿਤਨੇ ਖੋਖਲੇ ਹਨ, ਮੈਂ ਇਹ ਜ਼ੋਰ ਦੇ ਕੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜੋ ਧੋਖੇਬਾਜ਼ੀ ਚਲ ਰਹੀ ਹੈ—ਗ੍ਰੰਥੀਆਂ ਵਿਚ, ਸਿੱਖ ਵਿਦਵਾਨਾਂ ਵਿਚ, ਗੁਰਦਵਾਰਾ ਪ੍ਰਬੰਧਕਾਂ ਵਿਚ, ਅੰਮ੍ਰਿਤਧਾਰੀ ਸਿੰਘਾਂ ਵਿਚ, ਸਿੱਖ ਲੀਡਰਾਂ ਵਿਚ, ਜਥੇਦਾਰਾਂ ਵਿਚ, ਪਿੰਡਾਂ ਤੇ ਸ਼ਹਿਰਾਂ ਵਿਚ (ਕੁਝ ਵਿਰਲਿਆਂ ਨੂੰ ਛਡ ਕੇ), ਉਹ ਸਾਡੇ ਧਰਮ ਦੀ ਸੁਚਤਾ ਤੇ ਮਹਾਨਤਾ ਨਾਲ ਸਭ ਤੋਂ ਵਡਾ ਮਖੌਲ ਹੈ। ਆਉ ਵੇਖੀਏ ਕਿਵੇਂ ?

(i) ਕੋਈ ਵਿਰਲਾ ਹੀ ਸਾਬਤ-ਸੂਰਤ ਨਜ਼ਰ ਆਉਂਦਾ ਹੈ। ਪਿੰਡਾਂ ਵਿਚ ਆਮ ਸਿੱਖ ਕੇਸ ਦਾੜ੍ਹੀ ਦੀ ਬੇਅਦਬੀ ਕਰਦਾ ਹੈ ਤੇ ਸਿਵਾਇ ਇਸ ਗੱਲ ਦੇ ਕਿ ਉਹ ਸਿੱਖ ਪਰਿਵਾਰ ਵਿਚ ਪੈਦਾ ਹੋਇਆ ਸੀ, ਸਿੱਖੀ ਦੀ ਉਸ ਵਿਚ ਕੋਈ ਵੀ ਗੱਲ ਨਜ਼ਰ ਨਹੀਂ ਆਉਂਦੀ।

(ii) ਗੁਰੂ ਗ੍ਰੰਥ ਸਾਹਿਬ ਨੂੰ ਠੀਕ ਇਕ ਮੂਰਤੀ ਵਾਂਗ ਪੂਜਿਆ ਤੇ ਸਨਮਾਨਿਆ ਜਾਂਦਾ ਹੈ ਕਿਉਂਕਿ ਬਹੁਤੇ ਲੋਕ ਨਾ ਗੁਰਬਾਣੀ ਪੜ੍ਹਦੇ ਹਨ, ਨਾ ਸਮਝਦੇ ਹਨ। ਜਦੋਂ ਅਖੰਡ ਪਾਠ ਰਖਾਏ ਜਾਂਦੇ ਹਨ ਤਾਂ ਖਿਆਲ ਇਹੀ ਹੁੰਦਾ ਹੈ ਕਿ ਇਹ ਰਿਵਾਜ ਪੂਰਾ

ਕਰਨਾ ਹੈ, ਸ਼ਰਧਾ ਤੇ ਪਿਆਰ ਵਾਲੀ ਕੋਈ ਗੱਲ ਨਹੀਂ ਹੁੰਦੀ ।

(iii) ਉਹ ਸਿੱਖ ਵਿਦਵਾਨ, ਜਿਹੜੇ ਸਿੱਖੀ ਪਛਾਣ ਲਈ ਰੌਲਾ ਪਾਉਂਦੇ, ਕਿਤਾਬਾਂ ਲਿਖਦੇ ਤੇ ਦੂਜਿਆਂ ਨਾਲ ਲੜਨ ਨੂੰ ਤਿਆਰ ਰਹਿੰਦੇ ਹਨ, ਖੁਦ ਆਪਣੇ ਕਕਾਰਾਂ, ਆਪਣੇ ਅੰਮ੍ਰਿਤ ਵੇਲਾ, ਸਚ ਤੇ ਪਿਆਰ ਦੇ ਸਿਧਾਂਤਾਂ, ਸਾਰੀ ਮਨੁਖਤਾ ਲਈ ਇਕੋ ਪਿਆਰ, ਦੂਜੇ ਧਰਮਾਂ ਲਈ ਸਤਿਕਾਰ, ਵਰਗੇ ਸਿੱਖੀ ਸਿਧਾਂਤਾਂ ਵਿਚ ਪੱਕੇ ਨਹੀਂ ਹਨ ਅਤੇ ਨਾ ਹੀ ਪੂਰੀ ਸ਼ਰਧਾ ਰਖਦੇ ਹਨ ।

(iv) ਗੁਰਦੁਆਰਿਆਂ ਦੇ ਪ੍ਰਬੰਧਕਾਂ ਨੇ ਆਪਣੇ ਆਚਰਣ ਦੁਆਰਾ ਇਹ ਸਿਧ ਕਰ ਦਿਤਾ ਹੈ ਕਿ ਉਹ ਆਪਣੀਆਂ ਕੁਰਸੀਆਂ ਨੂੰ ਆਪਣੀ ਰਾਜਨੀਤਕ ਤੇ ਸਮਾਜਿਕ ਉਨਤੀ ਲਈ ਪਉੜੀਆਂ ਸਮਝਦੇ ਹਨ ਅਤੇ ਅਧਾਰਮਿਕ ਕੰਮਾਂ ਲਈ ਵੀ ਪੂਜਾ ਧਨ ਦਾ ਪ੍ਰਯੋਗ ਕਰਨ ਤੋਂ ਪ੍ਰਹੇਜ਼ ਨਹੀਂ ਕਰਦੇ ।

(v) ਸਾਡੇ ਅਖੌਤੀ ਲੀਡਰ ਇਕ ਦੂਜੇ ਦਾ ਮੂੰਹ ਨਹੀਂ ਵੇਖਣਾ ਚਾਹੁੰਦੇ, ਲੋਕਾਂ ਦੇ ਸਾਹਮਣੇ ਇਕ-ਦੂਜੇ ਨੂੰ ਗਾਲ੍ਹਾਂ ਕਢਣ ਤੋਂ ਸੰਕੋਚ ਨਹੀਂ ਕਰਦੇ ਅਤੇ ਲੋੜ ਪੈਣ ਤੇ ਗੁਰਦੁਆਰਿਆਂ ਅੰਦਰ ਹੀ ਇਕ ਦੂਜੇ ਦੀ ਪਗ ਨੂੰ ਹੱਥ ਪਾ ਲੈਂਦੇ ਹਨ ।

(vi) ਸ਼ਰਾਬ ਤਾਂ ਸਿੱਖਾਂ ਦਾ ਇਕ ਜ਼ਰੂਰੀ ਸ਼ੁਗਲ ਬਣ ਗਿਆ ਹੈ ਤੇ ਉਹ ਲੋਕ ਵੀ ਜਿਹੜੇ ਸਿੱਖੀ ਪਛਾਣ ਦੀ ਗੱਲ ਕਰਦੇ ਹਨ, ਸ਼ਰਾਬ ਪੀਣਾ ਰੋਜ਼ ਦਾ ਨੇਮ ਸਮਝਦੇ ਹਨ ਤੇ ਇਸਨੂੰ ਸਿੱਖੀ ਅਸੂਲਾਂ ਦੇ ਉਲਟ ਨਹੀਂ ਮੰਨਦੇ ।

(vii) ਸਿੱਖ ਲੀਡਰ—ਰਾਜਨੀਤਕ, ਧਾਰਮਿਕ ਜਾਂ ਸਮਾਜਿਕ—ਨਿਜੀ ਲਾਭ ਦਾ ਲੋਭ ਦੇ ਕੇ ਖਰੀਦੇ ਜਾ ਸਕਦੇ ਹਨ ਤੇ ਉਨ੍ਹਾਂ ਦੀ ਵੇਖਾ-ਵੇਖੀ, ਆਮ ਸਿੱਖ ਵੀ, ਬਿਨਾਂ ਝਿਜਕ, ਉਸ ਰਸਤੇ ਤੇ ਟੁਰ ਪੈਂਦਾ ਹੈ ਤੇ ਇਸ ਤਰ੍ਹਾਂ ਸਿੱਖੀ ਕਿਰਦਾਰ ਤੇ ਸਿੱਖੀ ਆਚਰਣ ਮਖੌਲ ਬਣ ਕੇ ਰਹਿ ਗਿਆ ਹੈ ।

(viii) ਅੰਮ੍ਰਿਤਧਾਰੀ ਸਿੰਘਾਂ ਦੀ ਗਿਣਤੀ ਵਧਾਣ ਦੇ ਜੋਸ਼ ਵਿਚ ਸ਼ਰਧਾਹੀਨ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਅਸੀਂ ਅੰਮ੍ਰਿਤ ਸੰਚਾਰ ਦੀ ਰਸਮ ਨੂੰ ਵੀ ਨੀਵਾਂ ਕਰੀ ਜਾ ਰਹੇ ਹਾਂ। ਗੁਰਦੁਆਰਿਆਂ ਅੰਦਰ ਤੇ ਗੁਰਦੁਆਰਿਆਂ ਦੀਆਂ ਬੈਠਕਾਂ ਵਿਚ ਹੀ ਇਕ ਦੂਜੇ ਤੇ ਕਿਰਪਾਨਾਂ ਕਢਣ ਦੀ ਗਿਣਤੀ ਨਿਸ਼ਚੇ ਹੀ ਉਂਗਲਾਂ ਤੇ ਗਿਣੇ ਜਾਣ ਤੋਂ ਵਧ ਹੈ ।

(ix) ਜਦੋਂ ਤੀਕਰ ਸਾਡੇ ਅੰਦਰ ਸਿੱਖ ਬਨਣ ਦਾ ਚਾਅ ਤੇ ਅਮਲੀ ਜੀਵਨ ਨਹੀਂ, ਉਦੋਂ ਤੀਕਰ, ਭਾਵੇਂ ਕਿਤਨਾ ਪ੍ਰਚਾਰ ਕਰੀਏ, ਲੈਕਚਰ ਦੇਈਏ ਆਪਣੇ ਧਰਮ ਦੀ ਸੁੱਚਤਾ ਬਾਰੇ, ਉਸਦਾ ਕੋਈ ਅਸਰ ਨਹੀਂ ਪੈਣਾ । ਅਤੇ,

(x) ਸਾਡੇ ਦੋਖੀ ਕਿਤਨਾ ਵੀ ਝੂਠ ਪ੍ਰਚਾਰਣ, ਜੇਕਰ ਅਸੀਂ ਗੁਰੂ ਗੋਬਿੰਦ ਸਿੰਘ ਦਾ ਅੰਦਰੋਂ-ਬਾਹਰੋਂ ਖਾਸ ਰੂਪ ਹਾਂ ਤੇ ਆਪਣਾ ਜੀਵਨ ਗੁਰੂਆਂ ਦੇ ਉਪਦੇਸ਼ਾਂ ਅਨੁਸਾਰ ਢਾਲਣ ਲਈ ਤਿਆਰ ਹਾਂ ਤਾਂ ਉਨ੍ਹਾਂ ਦੋਖੀਆਂ ਦੇ ਪ੍ਰਚਾਰ ਦਾ ਕੋਈ ਅਸਰ ਨਹੀਂ ਹੋਵੇਗਾ। ਉਲਟਾ ਅਸੀਂ, ਹਿੰਦੂ, ਮੁਸਲਮਾਨ, ਈਸਾਈ ਤੇ ਦੂਜੇ-ਸਾਰਿਆਂ ਲਈ ਆਪਣੇ ਪਿਆਰ, ਆਪਣੀ ਨਿਮਰਤਾ, ਪ੍ਰਬੰਧ ਵਿਚ ਆਪਣੀ ਈਮਾਨਦਾਰੀ ਤੇ ਸਭ ਤੋਂ ਉਪਰ, ਨਾਮ ਤੇ ਅਧਾਰਿਤ ਅਮਲੀ ਜੀਵਨ ਦੁਆਰਾ—ਸਭ ਦੇ ਹਰਮਨ ਪਿਆਰੇ ਬਣ ਜਾਵਾਂਗੇ ।

ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਵਿਅਕਤੀ, ਸਮਾਜ, ਤੇ ਕੌਮਾਂ ਸਾਰੇ, ਪ੍ਰਭੂ ਦੀ ਸ਼ਕਤੀ ਨਾਲ ਅੰਦਰੋਂ ਪਿਆਰ ਪੈਦਾ ਕਰ ਕੇ ਸ਼ਕਤੀਵਾਨ ਬਣਦੇ ਹਨ ਨਾ ਕਿ ਕਟੜਪੁਣਾ ਅਪਨਾ ਕੇ, ਬਹੁਤਾ ਰੌਲਾ ਪਾ, ਕੇ ਜਾਂ ਬਹੁਤਾ ਪ੍ਰਚਾਰ ਕਰ ਕੇ। ਸਾਡਾ ਇਤਿਹਾਸ, ਸਾਡੀ ਪਰੰਪਰਾ ਸਭ ਕੁਝ, ਇਕ ਪ੍ਰਤਖ ਸਚਾਈ ਵਲ ਇਸ਼ਾਰਾ ਕਰਦੇ ਹਨ ਕਿ ਅਣਗਿਣਤ ਮੌਕਿਆਂ ਤੇ ਹਰ ਤਰ੍ਹਾਂ ਦੀਆਂ ਤਕਲੀਫਾਂ, ਬਾਹਰ ਕਢੇ ਜਾਣ ਦੀਆਂ ਧਮਕੀਆਂ, ਤੇ ਮਾਰ ਦਿਤੇ ਜਾਣ ਦੇ ਬਾਵਜੂਦ, ਅਸੀਂ ਆਪਣੇ ਅਸੂਲਾਂ—ਸਾਂਝੀਵਾਲਤਾ, ਨਿਮਰਤਾ, ਸਚ, ਈਮਾਨਦਾਰੀ, ਸਾਰੇ ਧਰਮਾਂ ਦਾ ਸਤਿਕਾਰ, ਮਨੁਖਤਾ ਦੀ ਸੇਵਾ ਤੇ ਤਿਆਗ—ਨੂੰ ਨਾ ਕੇਵਲ ਕਾਇਮ ਰਖਿਆ ਵਰਨਾ ਜਿਤਾਂ ਵੀ ਹਾਸਿਲ ਕੀਤੀਆਂ। ਇਸਦਾ ਕਾਰਨ, ਉਸ ਵੇਲੇ ਸਾਡੀ ਸ਼ਕਤੀ "ਨਾਮ" ਸੀ ਜੋ ਹੁਣ ਅਸੀਂ ਗੁਆ ਬੈਠੇ ਹਾਂ।

ਕੁਰਸੀਆਂ ਨੂੰ ਚਮੁਟੇ ਸਾਡੇ ਵਿਦਵਾਨਾਂ ਤੇ ਧਾਰਮਿਕ ਜੋਸ਼ ਰਖਣ ਵਾਲਿਆਂ ਨੂੰ ਇਹ ਜਾਣ ਕੇ ਪ੍ਰਸੰਨਤਾ ਤੇ ਹੈਰਾਨਗੀ ਹੋਵੇਗੀ ਕਿ ਸਾਡੇ ਗੁਰੂਆਂ ਦੇ ਹੁਕਮਾਂ, ਉਨ੍ਹਾਂ ਦੇ ਜੀਵਨ, ਤੇ ਸਾਡੇ ਸਦੀਵੀ ਗੁਰੂ ਤੇ ਸਾਰੀ ਦੁਨੀਆਂ ਨੂੰ ਰਾਹ ਵਖਾਣ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਆਦੇਸ਼ਾਂ ਅਨੁਸਾਰ ਅਸਲੀ ਸਿੱਖੀ ਪਛਾਣ ਕੀ ਹੈ ? ਜਦੋਂ ਇਕ ਵਾਰ ਉਹ ਪਛਾਣ ਤੇ ਤਸਵੀਰ ਸਾਹਮਣੇ ਲਿਆਂਦੀ ਗਈ ਤਾਂ ਸਾਡੇ ਸਭ ਤੋਂ ਵਡੇ ਦੋਖੀਆਂ ਨੂੰ ਵੀ ਬੈਠ ਕੇ ਸੋਚਣਾ ਤੇ ਨਿਸ਼ਚੇ ਕਰਨਾ ਪਵੇਗਾ ਕਿ ਖਾਲਸਾ ਵਾਕਈ ਉਨ੍ਹਾਂ ਦਾ ਸਚਾ ਮਦਦਗਾਰ ਹੈ, ਹਸ ਕੇ ਪਰ੍ਹੇ ਹਟਾਣ ਵਾਲੀ ਚੀਜ਼ ਨਹੀਂ। ਅਸੀਂ ਇਹ ਭੁਲ ਜਾਂਦੇ ਹਾਂ ਕਿ ਕੇਸ-ਦਾੜ੍ਹੀ ਦੇ ਸਾਡੇ ਬਾਹਰਲੇ ਸਰੂਪ ਤੋਂ ਇਲਾਵਾ, ਜੋ ਤਸਵੀਰ ਤੇ ਪਛਾਣ ਗੁਰੂ ਗ੍ਰੰਥ ਸਾਹਿਬ ਸਾਨੂੰ ਬਖਸ਼ਦੇ ਹਨ ਉਸਨੂੰ ਨਾ ਪ੍ਰਗਟਾ ਕੇ ਅਸੀਂ ਆਪ ਹੀ ਕੌਮ ਦੇ ਦੋਖੀ ਬਣ ਰਹੇ ਹਾਂ। ਗੁਰੂ ਨੇ ਤਾਂ ਸਾਨੂੰ ਸੰਤ-ਸਿਪਾਹੀ ਬਣਾਇਆ ਸੀ ਰੋਜ਼ਾਨਾ ਜ਼ਿੰਦਗੀ ਵਿਚ, ਪਰ ਉਸਦੇ ਉਲਟ ਅਸੀਂ ਸਿੱਖੀ ਦਾ ਜੋ ਰੂਪ ਪ੍ਰਗਟ ਕਰਦੇ ਹਾਂ, ਉਹ ਹੈ—ਮੋਹ ਮਾਇਆ ਵਿਚ ਫਸੇ ਹੋਏ, ਆਪਣੇ ਆਪ ਵਿਚ ਮਸਤ, ਸ਼ਰਾਬ ਵਿਚ ਗੜੂੰਦ, ਪੈਸੇ ਦੇ ਪੁਤਰ ਤੇ ਗੁਰੂ ਆਸ਼ੇ ਤੋਂ ਟੁਟੇ ਹੋਏ। ਫਿਰ ਕਿਉਂ ਨਾ ਸਾਡੇ ਦੋਖੀ, ਸਾਡੇ ਗੁਰੂਆਂ ਦੀ ਮਹਾਨਤਾ ਦੇ ਬਾਵਜੂਦ, ਕਿਉਂ ਨਾ ਸਾਡੀਆਂ ਕਰਤੂਤਾਂ ਦਾ ਫਾਇਦਾ ਉਠਾਣ ਤੇ ਸਾਡੀ ਅਸਲੀ ਹਾਲਤ ਨੂੰ ਆਪਣੇ ਲਾਭ ਲਈ ਵਰਤਣ। ਆਉ ਵੇਖੀਏ, ਗੁਰੂਆਂ ਦੀ ਨਜ਼ਰ ਵਿਚ ਸਿੱਖ ਖਾਲਸਾ ਕੌਣ ਹੈ ?

*—ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ ॥*
(ਉਹ ਜੋਤ ਸੁਭਾਵਕ ਹੈ ਨਿਰੰਤਰ ਨਾਮ ਦੀ ਹੋਵੇਗੀ) *(ਪਾ. ੧੦)*

*—ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥ (ਪਾ. ੧੦)*

*—ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ॥ (ਪਾ. ੧੦)*

*—ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)*

*—ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*(ਪੰਨਾ ੩੦੫)*

*—ਪਿਛਲ ਗਤਿ ਨ ਜਾਗਿਓਹਿ ਜੀਵਦੜੋ ਮੋਇਓਹਿ ॥ (ਪੰਨਾ ੧੩੮੩)*

*—ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥ (ਪੰਨਾ ੩੬੦)*
*—ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥ (ਪੰਨਾ ੨੫੩)*
*—ਕਰਨ ਨ ਸੁਨੈ ਕਾਹੂ ਕੀ ਨਿੰਦਾ ॥*
*ਸਭ ਤੇ ਜਾਨੈ ਆਪਸ ਕਉ ਮੰਦਾ ॥ (ਪੰਨਾ ੨੭੪)*
*—ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨਾ ਹਢਾਇ ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ (ਪੰਨਾ ੧੩੮੨)*
*—ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ (ਪੰਨਾ ੪੭੨)*

ਸਾਡੇ ਲੀਡਰਾਂ, ਸਾਡੇ ਪ੍ਰਤੀਨਿਧੀਆਂ, ਸਾਡੀ ਤਸਵੀਰ ਪੇਸ਼ ਕਰਨ ਵਾਲਿਆਂ, ਜਾਂ ਸਾਡੀ ਪਛਾਣ ਲਈ ਆਵਾਜ਼ ਚੁਕਣ ਵਾਲਿਆਂ ਨੂੰ ਇਹ ਗੁਣ ਅਪਨਾਉਣੇ ਹੀ ਪੈਣਗੇ ਜੀਵਨ ਵਿਚ, ਇਹ ਸਾਬਿਤ ਕਰਨ ਲਈ ਕਿ ਸਾਡੀ ਵਖਰੀ ਪਛਾਣ ਹੈ। ਜੇਕਰ ਬਾਹਰਲੇ ਨਿਰਾਲੇ ਸਰੂਪ ਦੇ ਬਾਵਜੂਦ, ਅਸੀਂ ਵੀ ਦੂਜਿਆਂ ਵਾਂਗ ਸੜੇ ਹੋਏ, ਅਲਗ-ਅਲਗ, ਅੰਦਰੋਂ ਖਾਧੇ ਹੋਏ ਤੇ ਖਸਤਾ ਹਾਲਤ ਵਿਚ ਰਹੇ ਤਾਂ ਸਾਡੀ ਪਛਾਣ ਕਿਵੇਂ ਸਤਿਕਾਰ ਯੋਗ ਹੋ ਸਕਦੀ ਹੈ ? ਸਾਨੂੰ ਡਰ ਇਸ ਲਈ ਹੈ ਕਿਉਂਕਿ ਅਸੀਂ ਰੋਜ਼ਾਨਾ ਜ਼ਿੰਦਗੀ ਵਿਚ ਗੁਰੂ ਦੇ ਹੁਕਮਾਂ ਦੀ ਪਾਲਣਾ ਨਹੀਂ ਕਰਦੇ। ਸਭ ਤੋਂ ਮਾੜੀ ਗੱਲ ਇਹ ਕਿ ਅਸੀਂ ਆਪਣੀਆਂ ਪਿਛਲੀਆਂ ਉਪਲਬਧੀਆਂ ਤੇ ਹੀ ਮਾਣ ਕਰਦੇ ਰਹਿਣਾ ਚਾਹੁੰਦੇ ਹਾਂ, ਆਪਣੇ ਅੰਦਰ ਖੋਜਣਾ ਨਹੀਂ ਜਾਣਦੇ ਤੇ ਆਪਣੀਆਂ ਗਲਤੀਆਂ ਦੂਜਿਆਂ ਦੇ ਮੱਥੇ ਲਾ ਕੇ ਤਸਲੀ ਵਿਚ ਹਾਂ। ਪੰਡਤ ਮਦਨ ਮੋਹਨ ਮਾਲਵੀਯ, ਮਹਾਤਮਾ ਗਾਂਧੀ, ਵਿਵੇਕਾਨੰਦ, ਅਰਬਿੰਦ ਘੋਸ਼, ਟੈਗੋਰ, ਐਨੀ ਬੇਸੇਂਟ, ਰਾਧਾਕ੍ਰਿਸ਼ਨਨ ਵਰਗੇ ਕਈ ਪ੍ਰਤਿਸ਼ਠਿਤ ਗੈਰਸਿੱਖਾਂ—ਜਿਨ੍ਹਾਂ ਸਿੱਖ ਧਰਮ ਤੇ ਸਿੱਖ ਆਚਰਣ ਦੀ ਪ੍ਰਸੰਸਾ ਕੀਤੀ ਹੈ—ਦੇ ਇਲਾਵਾ, ਮੈਂ ਹਾਲ ਦੀਆਂ ਦੋ ਮਿਸਾਲਾਂ ਪੇਸ਼ ਕਰਦਾ ਹਾਂ ਇਹ ਦਰਸਾਣ ਲਈ ਕਿ ਅਜੇ ਵੀ ਦੂਸਰੇ ਲੋਕ ਸੁਚੇ ਸਿੱਖੀ ਜੀਵਨ ਢੰਗ ਦੀ ਕਦਰ ਕਰਨ ਨੂੰ ਤਿਆਰ ਹਨ :

—ਜਦੋਂ ਮੈਂ ਦਿੱਲੀ ਸਰਕਾਰੀ ਨੌਕਰੀ ਕਰਦਾ ਸਾਂ ਤਾਂ ਮੇਰੀ ਆਦਤ ਸੀ ਲੰਚ ਵੇਲੇ ਗੁਰਦੁਆਰਾ ਰਕਾਬਗੰਜ ਜਾ ਕੇ ਲੈਕਚਰ ਸੁਣਨ ਦੀ। ਇਕ ਦਿਨ ਇਕ ਵਕੀਲ ਜੋ ਹਾਰਟ ਪੇਸ਼ੇਂਟ ਸੀ—ਆਇਆ ਤੇ ਸੰਗਤ ਨੂੰ ਸੰਬੋਧਨ ਕਰਕੇ ਕਹਿਣ ਲੱਗਾ, "ਮੈਂ ਇਕ ਆਰੀਆ ਸਮਾਜੀ ਹਾਂ ਤੇ ਇਸ ਤੇ ਮੈਨੂੰ ਮਾਣ ਹੈ। ਪਰ ਨਾਲ ਹੀ ਮੈਂ ਗੁਰੂ ਗੋਬਿੰਦ ਸਿੰਘ ਦਾ ਸ਼ਰਧਾਵਾਨ ਸਿੱਖ ਵੀ ਹਾਂ। ਦਿਲ ਦੀ ਬੀਮਾਰੀ ਹੋਣ ਕਰਕੇ ਡਾਕਟਰ ਨੇ ਮੈਨੂੰ ਬਹੁਤਾ ਬੋਲਣ ਤੇ ਜ਼ਿਆਦਾ ਦੇਰ ਖੜੇ ਰਹਿਣ ਤੋਂ ਮਨ੍ਹਾਂ ਕੀਤਾ ਹੈ ਤੇ ਲੇਟੇ ਰਹਿਣ ਦੀ ਹਦਾਇਤ ਕੀਤੀ ਹੈ, ਪਰ ਮੈਂ ਹੈਰਾਨ ਹਾਂ ਕਿ ਮੈਂ ਜਦੋਂ ਗੁਰੂ ਗੋਬਿੰਦ ਸਿੰਘ ਬਾਰੇ ਘੰਟਿਆਂ ਤੀਕਰ ਬੋਲਦਾ ਹਾਂ ਤਾਂ ਨਾ ਕਮਜ਼ੋਰੀ ਮਹਿਸੂਸ ਹੁੰਦੀ ਹੈ ਤੇ ਨਾ ਹੀ ਮੈਂ ਥਕਦਾ ਹਾਂ। ਇਹ ਹੈ ਸ਼ਾਨ ਗੁਰੂ ਗੋਬਿੰਦ ਸਿੰਘ ਦੀ। ਉਸਨੇ ਇਹ ਵੀ ਦਸਿਆ ਕਿ ਸ੍ਵਾਮੀ ਦਇਆਨੰਦ ਪੰਜਾਬ ਤੋਂ ਬਾਹਰ ਦੇ ਰਹਿਣ ਵਾਲੇ ਸਨ ਤੇ ਉਨ੍ਹਾਂ ਦੀਆਂ ਲਿਖਤਾਂ ਵਿਚ ਗੁਰੂ ਸਾਹਿਬ ਬਾਰੇ ਜੋ ਗਲਤਫਹਿਮੀ

ਆਈ ਹੈ ਉਹ ਉਹਨਾਂ ਨੂੰ ਪੰਜਾਬ ਦੇ ਆਰੀਆ ਸਮਾਜੀਆਂ ਤੋਂ ਮਿਲੀ ਜਾਣਕਾਰੀ ਤੇ ਆਧਾਰਿਤ ਹੈ।"

—ਅਮਰਾਵਤੀ ਵਿਖੇ ਹਰਿਆਣਾ ਦਾ ਇਕ engg. ਦਾ ਵਿਦਿਆਰਥੀ ਹੈ। ਇਕ ਵਾਰ ਉਸਨੇ ਦਿੱਲੀ ਤੋਂ ਮੇਰੀ ਮਦਰਾਸੀ ਸਤਿਸੰਗੀ ਬੇਟੀ ਰਾਜਲਖਸ਼ਮੀ ਤੇ ਪੰਜਾਬੀ ਹਿੰਦੂ ਬੇਟੀ ਸੁਨੀਤਾ ਨਾਲ ਟ੍ਰੇਨ ਵਿਚ ਸਫਰ ਕੀਤਾ। ਉਹ ਉਨ੍ਹਾਂ ਦੀ ਰਹਿਣੀ-ਬਹਿਣੀ, ਉਨ੍ਹਾਂ ਦੇ ਪ੍ਰਭੂ ਪਿਆਰ, ਗੁਰੂਆਂ ਪ੍ਰਤੀ ਉਨ੍ਹਾਂ ਦੀ ਸ਼ਰਧਾ ਤੇ ਹਰ ਪਲ ਉਨ੍ਹਾਂ ਦੀ ਇਹ ਕੋਸ਼ਿਸ਼ ਕਿ ਗੁਰੂ ਦੇ ਹੁਕਮ ਦੀ ਕਮਾਈ ਕਰਨੀ ਹੈ, ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਸਾਡੇ ਨਾਲ ਸਤਿਸੰਗ ਕਰਨ ਆਉਣ ਲਗ ਪਇਆ। ਇਹ ਗੱਲ ਅਠ ਮਹੀਨੇ ਪਹਿਲਾਂ ਦੀ ਹੈ, ਹੁਣ ਉਸਨੂੰ ਹਰ ਵੇਲੇ ਇਹ ਤਾਂਘ ਰਹਿੰਦੀ ਹੈ ਕਿ ਮੈਂ ਤਪੋਵਨ ਜਾਵਾਂ ਤੇ ਸਿੱਖ ਧਰਮ, ਗੁਰਸਿੱਖੀ ਪਿਆਰ, ਸਿੱਖ ਧਰਮ ਦੀ ਸਾਂਝੀਵਾਲਤਾ, ਅਧਿਆਤਮਕਤਾ, ਜ਼ੁਲਮ ਦੇ ਖਿਲਾਫ ਗੁਰੂਆਂ ਦੇ ਸੰਘਰਸ਼ ਤੇ ਗੁਰੂ ਗ੍ਰੰਥ ਸਾਹਿਬ ਦੇ ਨਿਆਰੇਪਨ ਬਾਰੇ ਵਧ ਤੋਂ ਵਧ ਜਾਣਕਾਰੀ ਹਾਸਿਲ ਕਰਾਂ। ਕੁਝ ਦਿਨ ਪਹਿਲਾਂ ਉਸਨੇ ਇਹ ਇਛਾ ਜ਼ਾਹਿਰ ਕੀਤੀ ਕਿ ਉਹ ਇਕ ਰਾਤ ਮੇਰੇ ਨਾਲ ਬਿਤਾਏਗਾ ਤਾਂ ਜੋ ਅੰਮ੍ਰਿਤ ਵੇਲੇ ਦਾ ਅਨੰਦ ਵੇਖ ਸਕੇ ਤੇ ਅੰਮ੍ਰਿਤ ਵੇਲੇ ਉਠਣ ਦੇ ਆਲਸ ਨੂੰ ਦੂਰ ਕਰ ਸਕੇ। ਉਸ ਦਸਿਆ ਕਿ ਉਹ ਇਕ ਦਿਨ ਮੰਦਰ ਵਿਚ ਗਿਆ ਤੇ ਅਰਦਾਸ ਕੀਤੀ, "ਪ੍ਰਭੂ ਤੈਨੂੰ ਪਤਾ ਹੈ ਕਿ ਤੇਰੀ ਦੋਸਤੀ ਨੇ ਮੈਨੂੰ ਮੋਹ ਲਿਆ ਹੈ। ਮੈਨੂੰ ਪਤਾ ਲਗ ਗਿਆ ਹੈ ਕਿ ਕੇਵਲ ਤੂੰ ਹੀ ਮੇਰਾ ਮਾਲਕ ਹੈਂ। ਫਿਰ ਕਿਉਂ ਨਹੀਂ ਮੈਨੂੰ ਸ਼ਕਤੀ ਦੇਂਦਾ ਅੰਦਰੋਂ ਅਰਦਾਸ ਕਰਨ ਦੀ।" ਇਸ ਤਰ੍ਹਾਂ ਅਰਦਾਸ ਕਰਦਿਆਂ ਉਹ ਰੋ ਪਿਆ ਸੀ। ਇਹ ਲੜਕਾ ਹਿਸਾਰ ਦਾ ਰਹਿਣ ਵਾਲਾ ਹੈ, ਉਸਨੂੰ ਸਿੱਖਾਂ ਬਾਰੇ ਬਹੁਤਾ ਕੁਝ ਨਹੀਂ ਪਤਾ ਤੇ ਵੈਸੇ ਵੀ ਕਿਸੇ ਵੀ ਧਰਮ ਦਾ ਉੱਕਾ ਹੀ ਕੋਈ ਗਿਆਨ ਨਹੀਂ। ਪਰ ਸ਼ਰਧਾਵਾਨ, ਤੇ ਸਾਡੇ ਗੁਰੂਆਂ ਪ੍ਰਤੀ ਪਿਆਰ ਨਾਲ ਭਰੀਆਂ ਦੋ ਰੂਹਾਂ—ਜੋ ਸਾਡੀ ਪਰਿਭਾਸ਼ਾ ਅਨੁਸਾਰ ਸਿੱਖ ਵੀ ਨਹੀਂ—ਦੀ ਛੋਹ ਮਾਤ੍ਰ ਨੇ ਉਸ ਤੇ ਇਤਨਾ ਅਸਰ ਕੀਤਾ ਸੀ।

ਸਾਨੂੰ ਜ਼ਰੂਰ ਆਪਣੀ ਤਸਵੀਰ ਤੇ ਆਪਣੀ ਪਛਾਣ ਦਾ ਖਿਆਲ ਰਖਣਾ ਚਾਹੀਦਾ ਹੈ ਤੇ ਕੌਮ ਦੇ ਦੋਖੀਆਂ ਦਾ ਮੁਕਾਬਲਾ ਕਰਨਾ ਚਾਹੀਦਾ ਹੈ ਜਦੋਂ ਉਹ ਸਾਡੀ ਹਾਲਤ ਦਾ ਨਾਜਾਇਜ਼ ਲਾਭ ਉਠਾਣ ਦਾ ਯਤਨ ਕਰਨ, ਪਰ ਮੇਰੀ ਬੇਨਤੀ ਹੈ ਕਿ ਪਹਿਲਾਂ ਸਾਨੂੰ ਆਪਣੇ ਆਪ ਨੂੰ ਕੌਮ ਦੇ ਦੋਖੀ ਹੋਣ ਤੋਂ ਹਟਾਣਾ ਪਵੇਗਾ ਤੇ ਗੁਰੂ ਨੇ ਸਾਨੂੰ ਜੋ ਬਣਾਇਆ ਸੀ ਉਹ ਸਹੀ ਮਾਇਨਿਆਂ ਵਿਚ ਬਣ ਕੇ ਵਿਖਾਣਾ ਪਵੇਗਾ। ਆਪਣੀ ਮੌਜੂਦਾ ਹਾਲਤ ਵਿਚ, ਕੇਵਲ ਬਾਹਰਲੀ ਪਛਾਣ ਦਾ ਢੰਡੋਰਾ ਦੇ ਕੇ ਅਸੀਂ ਉਨ੍ਹਾਂ ਹਿੰਦੂਆਂ ਤੋਂ ਵੀ ਪਿਛੇ ਰਹਿ ਜਾਵਾਂਗੇ ਜਿਨ੍ਹਾਂ ਅੰਦਰ ਕਮਾਲ ਦਾ ਗੁਰੂ ਪਿਆਰ ਹੈ। ਸਿੰਦਰੀ ਫਰਟਿਲਾਈਜ਼ਰਸ ਦੇ ਰਿਟਾਇਰਡ Dy. General Manager ਸ੍ਰੀ ਜੇ. ਪੀ. ਨੰਦਾ ਕਈ ਵਰ੍ਹਿਆਂ ਤੋਂ ਆਪਣੀ ਕਾਰ ਵਿਚ, ਗੁਰਬਾਣੀ ਕੀਰਤਨ ਕਰਨ ਦੇ ਪਿਆਰ ਵਿਚ ਸਾਰੇ ਦੇਸ਼ ਦਾ ਦੌਰਾ ਕਰਦੇ ਹਨ ਤੇ ਬਦਲੇ ਵਿਚ ਕੁਝ ਨਹੀਂ ਮੰਗਦੇ। ਉਹ ਡਗਸ਼ਈ ਪਬਲਿਕ ਸਕੂਲ ਦੇ ਧਾਰਮਿਕ ਗਾਈਡ ਵੀ ਹਨ। ਗੁਰਪੁਰਬਾਂ ਦੇ ਮੌਕੇ ਤੇ ਉਹ ਸਿੱਖਾਂ ਨੂੰ ਸ਼ੁਭ ਕਾਮਨਾਵਾਂ ਗੁਰਬਾਣੀ ਦੇ ਉਪਦੇਸ਼ਾਂ ਰਾਹੀਂ ਭੇਜਦੇ ਹਨ। ਹਾਲ ਵਿਚ ਉਨ੍ਹਾਂ ਸਾਰੇ ਦੇਸ਼ ਦੇ ਗੁਰਦੁਆਰਿਆਂ ਬਾਰੇ

ਬੁਨਿਆਦੀ ਜਾਣਕਾਰੀ ਇਕਤ੍ਰ ਕਰਨ ਲਈ ਇਕ ਸਰਕੂਲਰ ਵੀ ਭੇਜਿਆ ਹੈ। ਇਤਨਾ ਹੀ ਨਹੀਂ, ਗੁਰਦੁਆਰਾ ਲਾਇਬ੍ਰੇਰੀਆਂ ਲਈ ਪੁਸਤਕਾਂ ਦੀ ਸੂਚੀ ਵੀ ਤਿਆਰ ਕਰਕੇ ਭੇਜੀ ਹੈ ਅਤੇ ਸਭ ਤੋਂ ਵਡੀ ਗੱਲ, ਉਨ੍ਹਾਂ ਇਹ ਜ਼ੋਰ ਦੇ ਕੇ ਕਿਹਾ ਹੈ ਕਿ ਗੁਰਦੁਆਰਿਆਂ ਦੇ ਪ੍ਰਬੰਧਕ ਉਹ ਹੋਣੇ ਚਾਹੀਦੇ ਹਨ ਜੋ ਆਪ ਅੰਮ੍ਰਿਤ ਵੇਲੇ ਨਾਲ ਜੁੜੇ ਹੋਵਣ। ਜੇਕਰ ਅਸੀਂ ਇਹ ਸੋਚੀਏ ਕਿ ਨੰਦਾ ਜੀ ਚੰਗੀ ਸਿੱਖੀ ਤਸਵੀਰ ਜਾਂ ਚੰਗੀ ਸਿੱਖੀ ਪਛਾਣ ਨਹੀਂ ਪੇਸ਼ ਕਰ ਸਕਦੇ ਕੇਵਲ ਇਸ ਕਰਕੇ, ਕਿ ਉਹ ਅੰਮ੍ਰਿਤਧਾਰੀ ਸਿੰਘ ਨਹੀਂ ਤਾਂ ਐਸਾ ਕਰਕੇ ਅਸੀਂ ਸਾਰੀ ਮਨੁਖਤਾ ਲਈ ਗੁਰੂਆਂ ਦਾ ਜੋ ਪਿਆਰ ਹੈ ਉਸਨੂੰ ਰੋਕ ਰਹੇ ਹੋਵਾਂਗੇ। ਹਾਲ ਹੀ ਵਿਚ Sikh Review ਵਿਚ ਭਾਈ ਹਰਬੰਸ ਲਾਲ ਨੇ, ਪ੍ਰਿ. ਸਤਿਬੀਰ ਸਿੰਘ ਨੂੰ ਭਰਪੂਰ ਸ਼ਰਧਾਂਜਲੀ ਭੇਂਟ ਕੀਤੀ ਹੈ, ਤੇ ਮੈਂ ਜਾਣਦਾ ਹਾਂ ਕਿ ਭਾਈ ਜੀ ਬੜੇ ਉਤਸ਼ਾਹ ਨਾਲ ਅਮਰੀਕਾ ਵਿਚ ਸਿੱਖੀ ਪ੍ਰਚਾਰ ਵਿਚ ਜੁਟੇ ਹੋਏ ਹਨ। ਕੀ ਅਸੀਂ ਮੰਨ ਸਕਦੇ ਹਾਂ ਕਿ ਉਹ ਸਿੱਖੀ ਤਸਵੀਰ ਨਹੀਂ ਪੇਸ਼ ਕਰ ਸਕਦੇ ?

ਮੈਨੂੰ ਆਪਣੀ ਸਿੱਖੀ ਪਛਾਣ ਤੇ ਗਰਵ ਹੈ, ਮੈਂ ਆਪਣੇ ਕਕਾਰਾਂ ਨੂੰ ਪਿਆਰ ਕਰਦਾ ਹਾਂ ਤੇ ਜਿਸ ਪਿਆਰ ਦੇ ਇਹ ਸੂਚਕ ਹਨ, ਉਸ ਪਿਆਰ ਪਿਛੇ ਮੈਂ ਸਾਰੇ ਧਰਮਾਂ, ਸਾਰੇ ਅਵਤਾਰਾਂ, ਸਾਰੇ ਪੂਜਾ ਤਰੀਕਿਆਂ, ਸਾਰੀਆਂ ਅਧਿਆਤਮਕ ਗੱਲਾਂ ਨੂੰ ਪਿਆਰ ਕਰਦਾ ਹਾਂ। ਨਾਲ ਹੀ ਮੈਂ ਮੰਨਦਾ ਹਾਂ ਕਿ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਇਕੋ ਸਨ। ਸਾਡੇ ਆਖਰੀ ਦੇਹਧਾਰੀ ਗੁਰੂ ਉਸੇ ਹੀ ਆਦਰਸ਼ ਨੂੰ ਕਮਾਂਦੇ ਰਹੇ ਜੋ ਗੁਰੂ ਨਾਨਕ ਨੇ ਕਾਇਮ ਕੀਤਾ ਸੀ ਤੇ ਬਦਲੇ ਹਾਲਾਤਾਂ ਦੇ ਬਾਵਜੂਦ, ਉਹ ਨਾਮ, ਸੇਵਾ, ਜ਼ੁਲਮ ਦੇ ਖਿਲਾਫ ਸੰਘਰਸ਼, ਤੇ ਸਭ ਨਾਲ ਪਿਆਰ, ਦੇ ਉਸੇ ਰਾਹ ਤੇ ਚਲਦੇ ਰਹੇ ਜੋ ਗੁਰੂ ਨਾਨਕ ਨੇ ਚਲਾਇਆ ਸੀ। ਇਸ ਦੇ ਬਾਵਜੂਦ, ਮੈਂ ਸੋਚਦਾ ਹਾਂ ਕਿ ਜਦੋਂ ਗੁਰੂ ਨਾਨਕ ਨੇ ਹਰ ਇਨਸਾਨ ਨੂੰ ਚੰਗਾ ਇਨਸਾਨ ਬਣਨ ਦੀ ਸਿਖਿਆ ਦਿਤੀ ਤਾਂ ਉਹ ਸਾਰਿਆਂ ਨੂੰ ਆਪਣੇ-ਆਪਣੇ ਧਰਮ ਤੇ ਧਾਰਮਿਕ ਆਗੂਆਂ ਪ੍ਰਤੀ ਵਫਾਦਾਰ ਰਹਿਣ ਦਾ ਨਿਰਾਲਾ ਸੰਦੇਸ਼ ਦੇ ਰਹੇ ਸਨ। ਉਨ੍ਹਾਂ ਇਹ ਨਹੀਂ ਸੋਚਿਆ ਹੋਣਾ—ਯਾ ਹੋ ਸਕਦਾ ਹੈ ਵਾਕਈ ਸੋਚਿਆ ਹੋਵੇ, ਪਰ ਮੈਨੂੰ ਹੈਰਾਨੀ ਹੋਵੇਗੀ—ਕਿ ਇਕ ਵਖਰਾ ਧਰਮ ਬਣਾਇਆ ਜਾਏ। ਪਰ ਜਦੋਂ ਕੁਝ ਚੁਣੇ ਹੋਏ ਲੋਕ ਉਨ੍ਹਾਂ ਪਿਛੇ ਤੁਰੇ ਤੇ ਉਹੀ ਜੋਤ 239 ਸਾਲਾਂ ਤੀਕਰ ਲਗਾਤਾਰ ਜਗਦੀ ਰਹੀ ਤਾਂ ਸਾਂਝੀਵਾਲਤਾ ਵਾਲਾ ਸਾਡਾ ਸਿੱਖ ਧਰਮ ਬਣ ਗਿਆ ਤੇ ਸਾਰੇ ਗੁਰੂਆਂ ਦੇ ਸਮੇਂ ਅਸੀਂ ਆਪਣੇ ਆਪ ਨੂੰ ਬਾਹਰਲੇ ਕਰਮਕਾਂਡੀ ਧਾਰਮਿਕ ਵਖੇਵਿਆਂ ਤੋਂ ਵਖ ਰਖ ਕੇ ਸੰਤ-ਸਿਪਾਹੀ—ਸਾਂਝੀਵਾਲਤਾ ਵਾਲੇ ਅਧਿਆਤਮਕ ਪੁਰਸ਼—ਬਣ ਗਏ, ਸਾਰੀ ਮਨੁਖਤਾ ਨੂੰ ਆਪਣੇ ਮਿਸਾਲ ਦੁਆਰਾ ਬਦਲਣ ਲਈ।

ਜਦੋਂ ਤੀਕਰ ਅਸੀਂ ਆਪਣੇ ਵਿਚੋਂ ਉਸੇ ਜੋਤ ਨੂੰ ਨਹੀਂ ਪ੍ਰਗਟ ਕਰਦੇ ਤੇ ਅੰਦਰੋਂ-ਬਾਹਰੋਂ ਗੁਰੂ ਗੋਬਿੰਦ ਸਿੰਘ ਦਾ ਰੂਪ ਨਹੀਂ ਬਣਦੇ—ਵਾਹਿਗੁਰੂ ਦੀ ਨਿਰੰਤਰ ਯਾਦ ਤੇ ਸਾਰੀ ਮਨੁੱਖਤਾ ਲਈ ਪਿਆਰ ਦੁਆਰਾ—ਸਾਡੀ ਤਸਵੀਰ ਤੇ ਸਾਡੀ ਪਛਾਣ ਦੂਜਿਆਂ ਨੂੰ, ਸਾਨੂੰ ਵੇਖਣ ਤੇ ਮਜਬੂਰ ਨਹੀਂ ਕਰ ਸਕੇਗੀ ਭਾਵੇਂ ਅਸੀਂ ਆਪਣੀ ਗਿਣਤੀ ਵਧਾਉਂਦੇ ਜਾਈਏ।

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

# ਇਕ ਗੁਰਮਤ ਸੁਨੇਹਾ

*(ਮੂਲ ਅੰਗਰੇਜ਼ੀ ਪਤਰ ਦਾ ਰੂਪਾਂਤਰ)*

ਮੇਰੀ ਪਿਆਰੀ ਬੇਟੀ.............

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਤੇਰਾ ਖਤ ਮਿਲਿਆ ਜਿਸ ਵਿਚ ਤਾਰੀਖ਼ ਕੋਈ ਨਹੀਂ ਸੀ। ਹਾਂ, ਹਾਂ ਕਿਉਂ ਨਹੀਂ ਤੂੰ ਮੈਨੂੰ ਪਾਪਾ ਆਖ ਸਕਦੀ ਹੈਂ ਭਾਵੇਂ ਅਸੀਂ ਅਜੇ ਮਿਲੇ ਨਹੀਂ। ਵੈਸੇ ਵੀ, ਮੇਰੀਆਂ ਦੋ ਬੇਟੀਆਂ ਹਨ—ਇਕ 50 ਤੇ ਦੂਜੀ 45 ਵਰ੍ਹਿਆਂ ਦੀ—ਤੇ ਉਨ੍ਹਾਂ ਤੋਂ ਛੋਟੀ ਉਮਰ ਦੇ ਸਾਰੇ ਮੇਰੇ ਬਚਿਆਂ ਵਾਂਗ ਹਨ। ਹੁਣ ਜ਼ਰਾ ਧਿਆਨ ਨਾਲ ਸੁਣ ਕਿ **ਗੁਰੂ ਦੀ ਰਹਿਮਤ, ਗੁਰੂ ਦੀ ਸਹਾਇਤਾ, ਤੇ ਗੁਰੂ ਦਾ ਦਿਲਾਸਾ ਪ੍ਰਾਪਤ ਕਰਨ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ :**

1. 24 ਘੰਟੇ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਕਰਦਿਆਂ ਪ੍ਰਭੂ ਦੀ ਯਾਦ ਵਿਚ ਜੁੜੇ ਰਹੀਏ।

2. ਅੰਮ੍ਰਿਤ ਵੇਲੇ ਉਠ ਕੇ ਹਰਿਮੰਦਰ ਸਾਹਿਬ ਤੋਂ ਰੇਡੀਓ ਤੇ ਪ੍ਰਸਾਰਿਤ ਹੋਣ ਵਾਲਾ ਗੁਰਬਾਣੀ ਕੀਰਤਨ ਸੁਣੀਏ ਤੇ ਉਨ੍ਹਾਂ ਸ਼ਬਦਾਂ ਦੀ ਵੀਚਾਰ ਕਰੀਏ, ਆਪ ਯਾ ਕਿਸੇ ਨਾਲ ਮਿਲ ਕੇ।

3. ਆਪਣੀਆਂ ਮਾਇਕ ਇਛਾਵਾਂ ਤੇ ਕੰਟਰੋਲ ਰਖੀਏ ਤੇ ਪ੍ਰਭੂ ਗੁਰੂ ਤੇ ਛਡ ਦੇਈਏ—ਉਸਨੂੰ ਜੋ ਭਾਵੇ, ਸਾਨੂੰ ਦੇਵੇ! ਐਸਾ ਕਰਕੇ ਹੀ ਅਸੀਂ ਉਸ ਦੀਆਂ ਦਾਤਾਂ ਨੂੰ ਮਾਣ ਸਕਦੇ ਹਾਂ। ਜੇ ਦਾਤ ਪਿਛੇ ਲਗ ਕੇ ਦਾਤਾਰ ਨੂੰ ਵਿਸਾਰਾਂਗੇ ਤਾਂ ਦਾਤਾਂ ਸਾਨੂੰ ਸੁਖ ਨਹੀਂ ਦੇ ਸਕਣਗੀਆਂ।

4. ਮਿਠਬੋਲੜਾ, ਦੂਜਿਆਂ ਨੂੰ ਪਿਆਰ ਕਰਨ ਵਾਲਾ, ਦੂਜਿਆਂ ਨੂੰ ਸਮਝਣ ਵਾਲਾ ਤੇ ਦੂਜਿਆਂ ਦਾ ਖਿਆਲ ਰਖਣ ਵਾਲਾ ਬਣੀਏ, ਪਰ ਆਪਣਾ ਆਤਮ-ਵਿਸ਼ਵਾਸ ਨਾ ਗੁਆਈਏ। ਪ੍ਰਭੂ ਜ਼ਰੂਰ ਸਾਡੀ ਮਦਦ ਨੂੰ ਆਉਂਦਾ ਹੈ ਜੇ ਅਸੀਂ ਉਸ ਨਾਲ ਪਿਆਰ ਪਾਇਆ ਹੋਵੇ। 24 ਘੰਟੇ ਪ੍ਰਭੂ ਦੀ ਹਜ਼ੂਰੀ ਵਿਚ ਰਹਿਣਾ ਹੀ ਦੁਖਾਂ ਤੋਂ ਬਚਣ ਦਾ ਦਿਲਾਸਾ ਤੇ ਗਾਰੰਟੀ ਹੈ।

5. ਤੂੰ ਮੈਨੂੰ ਪਾਪਾ ਕਹਿ ਸਕਦੀ ਹੈਂ ਪਰ ਮੇਰੀ ਗੱਲ ਤਾਂ ਹੀ ਮੰਨੀਂ ਜੇ ਲਗੇ ਕਿ ਮੇਰੀ ਗੱਲ ਗੁਰੂ ਦੇ ਹੁਕਮਾਂ (ਜਿਤਨੀ ਕੁ ਮੈਨੂੰ ਸਮਝ ਆਈ ਹੈ) ਤੇ ਆਧਾਰਿਤ ਹੈ, ਇਸ ਤਰ੍ਹਾਂ ਤੈਨੂੰ ਮਦਦ ਮਿਲੇਗੀ; ਦੂਜੇ ਪਾਸੇ ਜੇ ਤੂੰ ਮੈਨੂੰ ਦੁਨਿਆਵੀ ਪਾਪਾ ਜਾਣਿਆ ਤਾਂ ਕੁਝ ਖਟ ਨਹੀਂ ਸਕੇਗੀ।

6. ਜੇ ਤੂੰ ਗੁਰਬਾਣੀ ਅਧਾਰਿਤ ਜੀਵਨ-ਜਾਚ ਬਣਾਵੇਂ ਅਤੇ ਗੁਰੂ ਦੀ ਓਟ ਲਵੇਂ,

ਤਾਂ ਮਨ ਦੀ ਸ਼ਾਂਤੀ ਤੇ ਸੁਖ ਤੇਰੀ ਝੋਲੀ ਵਿਚ ਆ ਪੈਣਗੇ। ਜਪੁਜੀ ਸਾਹਿਬ ਦਾ ਕੇਵਲ ਪਾਠ ਕਰਨ ਨਾਲ ਗੱਲ ਨਹੀਂ ਬਨਣੀ, ਗੁਰੂ ਦੇ ਹੁਕਮਾਂ ਤੇ ਜ਼ਿੰਦਗੀ ਢਾਲਣੀ ਹੀ ਪਵੇਗੀ।

7. ਜੇ ਤੂੰ ਹੁਣ ਤੋਂ ਹੀ ਪ੍ਰਭੂ ਦਾ ਰਾਹ ਚੁਣ ਲਵੇਂ, ਪ੍ਰਭੂ ਤੈਨੂੰ ਅਪਨਾ ਲੈਣਗੇ ਪਰ ਸ਼ਰਤ ਯਾਦ ਰਖੀਂ—*"ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥" (ਪੰਨਾ ੬੫੯)*—ਜਿਸਦਾ ਅਰਥ ਹੈ ਹਰ ਹਾਲ ਵਿਚ ਪ੍ਰਭੂ ਨੂੰ ਦੁਨੀਆਂ ਤੋਂ ਉਪਰ ਰਖਣਾ।

8. ਜੇ ਅਸੀਂ ਗੁਰੂ ਵਲ ਇਕ ਕਦਮ ਚੁਕੀਏ ਤਾਂ ਪ੍ਰਭੂ ਕਰੋੜਾਂ ਕਦਮ ਅਗੇ ਆਉਂਦਾ ਹੈ ਸਾਨੂੰ ਮਿਲਣ ਲਈ।

9. *ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥" (ਪੰਨਾ ੮੮੫)*, ਇਹ ਚੰਗੀ ਤਰ੍ਹਾਂ ਜਾਣ ਲਈਏ ਕਿ ਸਾਰੇ ਰਿਸ਼ਤੇਦਾਰ ਝੂਠੇ ਹਨ ਤੇ ਕੋਈ ਮਰਦਾ ਨਹੀਂ, ਅਸੀਂ ਮਿਲਦੇ ਹਾਂ ਤੇ ਵਿਛੜ ਜਾਂਦੇ ਹਾਂ। ਸਾਡਾ ਸਚਾ ਤੇ ਅਬਿਨਾਸ਼ੀ ਰਿਸ਼ਤੇਦਾਰ ਪ੍ਰਭੂ ਹੈ, ਸੁ ਰਿਸ਼ਤੇਦਾਰਾਂ ਦੀ ਮੌਤ ਤੇ ਦੁਖੀ ਨਹੀਂ ਹੋਣਾ, ਪ੍ਰਭੂ ਨੂੰ ਆਪਣਾ ਮਾਤਾ-ਪਿਤਾ, ਭਰਾ ਤੇ ਸਭ ਕੁਛ ਜਾਨਣਾ ਹੈ—*"ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ" ॥ (ਪੰਨਾ ੧੦੩)*

10. ਕਦੇ ਵੀ ਜ਼ਿੰਦਗੀ ਤੋਂ ਨਿਰਾਸ਼ ਨਹੀਂ ਹੋਣਾ। ਇਹ ਮਨੁਖਾ ਜੀਵਨ ਪ੍ਰਭੂ ਦੀ ਵਡਮੁਲੀ ਦਾਤ ਹੈ ਤੇ ਇਸਦਾ ਮਨੋਰਥ ਕੇਵਲ ਇਕੋ ਹੈ—

*"ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥" (ਪੰਨਾ ੧੨)*

11. ਜੋ ਸਮਾਂ ਬੀਤ ਗਿਆ ਉਹ ਤਾਂ ਮਰੇ ਵਾਂਗ ਹੈ ਤੇ ਭਵਿਖ ਦਾ ਪਤਾ ਕੋਈ ਨਹੀਂ, ਸੁ ਵਰਤਮਾਨ ਵਿਚ ਰਹਿਣਾ ਹੈ ਗੁਰੂ ਤੇ ਆਸ ਤੇ ਸਿਦਕ ਰਖ ਕੇ।

12. ਪ੍ਰਭੂ ਨੂੰ ਆਪਣਾ ਪਿਆਰਾ ਪਾਪਾ ਜਾਣ, ਤੇ ਜਦੋਂ ਦੂਜੇ ਆਪਣੇ ਪਾਪਾ ਦੀ ਗੱਲ ਕਰਨ ਤਾਂ ਉਦਾਸ ਨਾ ਹੋਵੀਂ ਕਿ ਮੇਰੇ ਪਾਪਾ ਨਹੀਂ ਰਹੇ। ਜੇ ਚਾਹੇਂ ਤਾਂ ਮੈਨੂੰ ਆਪਣਾ ਪਾਪਾ ਜਾਣ, ਮੇਰੇ ਬਾਰੇ ਗੱਲਾਂ ਕਰ ਸਕਦੀ ਹੈਂ ਬਸ਼ਰਤੇ, ਤੈਨੂੰ ਗੁਰਮਤ ਜੀਵਨ ਪਸੰਦ ਹੋਵੇ ਤੇ ਤੂੰ ਗੁਰਸਿੱਖ ਦਾ ਨਮੂਨਾ ਬਣੇਂ ਜੀਵਨ ਵਿਚ—ਆਪਣੇ ਲਈ ਤੇ ਦੂਜਿਆਂ ਲਈ ਵੀ।

13. ਜੋ ਸਾਡੇ ਅਖਤਿਆਰ ਨਹੀਂ ਉਸ ਤੇ ਦੁਖੀ ਹੋਣ ਦਾ ਕੀ ਲਾਭ ? ਹੇਠਲੀ ਅਰਦਾਸ ਵੇਖ :

"ਪ੍ਰਭੂ ਮੈਨੂੰ ਇਹ ਨਿਰਮਲ ਸੋਝੀ ਬਖਸ਼ ਕਿ ਜੋ ਮੈਂ ਬਦਲ ਨਹੀਂ ਸਕਦੀ ਉਸਨੂੰ ਮੰਨ ਲਵਾਂ, ਜੋ ਬਦਲ ਸਕਾਂ ਉਸਨੂੰ ਬਦਲਣ ਦੀ ਤਾਕਤ ਬਖਸ਼ ਤੇ ਦੋਹਾਂ ਵਿਚਲਾ ਫਰਕ ਸਮਝ ਸਕਾਂ, ਇਹ ਸੁਮਤ ਬਖਸ਼।"

ਜ਼ਾਹਿਰ ਹੈ, ਤੂੰ ਆਪਣੇ ਹਾਲਾਤਾਂ ਨੂੰ ਬਦਲ ਨਹੀਂ ਸਕਦੀ—ਮਾਂ ਦੀ ਸਿਹਤ, ਪੜ੍ਹਾਈ ਦੀਆਂ ਲੋੜਾਂ, ਪਰ ਪ੍ਰਭੂ ਕਿਰਪਾ ਨਾਲ, ਇਨ੍ਹਾਂ ਪ੍ਰਤੀ ਆਪਣੀ ਸੋਚ ਤਾਂ ਬਦਲ ਸਕਦੀ ਹੈਂ, ਨਿਮਾਣੀ ਹੋ ਕੇ ਪ੍ਰਭੂ ਅਗੇ ਢਹਿ ਤਾਂ ਸਕਦੀ ਹੈਂ ਕਿ ਮਿਤ੍ਰ ਹੋਣ ਕਰਕੇ ਉਹ ਜਿਵੇਂ

ਭਾਵੇ ਮੇਰੀ ਜ਼ਿੰਦਗੀ ਨੂੰ ਚਲਾਵੇ ਤੇ ਤੂੰ ਉਸਦੀ ਰਜ਼ਾ ਵਿਚ ਰਾਜ਼ੀ ਰਵ੍ਹੇਂ । ਸ਼ਿਕਾਇਤ ਕਦੇ ਨਾ ਕਰੀਂ ਪਰ, ਪੂਰੀ ਕੋਸ਼ਿਸ਼ ਕਰ ਉਠਣ ਦੀ, ਖੇੜੇ ਵਿਚ ਰਹਿਣ ਦੀ, ਸਭ ਦੀ ਮਦਦ ਕਰਨ ਦੀ, ਸਭ ਨਾਲ ਪਿਆਰ ਕਰਨ ਦੀ, ਤੇ ਕਦੇ ਵੀ ਦੂਜਿਆਂ ਤੇ ਦੋਸ਼ ਨਾ ਲਾਉਣ ਦੀ । ਸਿਰਫ ਪ੍ਰਭੂ ਅਗੇ ਅਰਦਾਸ ਕਰ ਮਦਦ ਲਈ, ਉਹ ਜ਼ਰੂਰ ਤੇਰੀ ਮਦਦ ਕਰੇਗਾ। ਬਹੁਤ ਵੇਰਾਂ ਅਸੀਂ ਉਸਦੀ ਮਦਦ ਗੁਆ ਲੈਂਦੇ ਹਾਂ ਜਦੋਂ ਆਪਣੇ ਆਪ ਨੂੰ ਬਹੁਤ ਜ਼ਿਆਦਾ ਸਮਝਦੇ ਹਾਂ।

14. ਗੁਰਮਤ ਦੇ ਇਕ ਸੰਦੇਸ਼ਵਾਹਕ ਦੇ ਰੂਪ ਵਿਚ ਮੇਰੇ ਵਲੋਂ ਤੈਨੂੰ ਪੂਰਾ ਦਿਲਾਸਾ ਤੇ ਉਤਸ਼ਾਹ ਮਿਲਦਾ ਰਹੇਗਾ, ਸੋ ਹੁਣ ਕਦੇ ਇਹ ਨਾ ਸੋਚੀਂ ਕਿ ਤੇਰੀ ਮਦਦ ਕਰਨ ਵਾਲਾ ਕੋਈ ਨਹੀਂ—*"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥" (ਪੰਨਾ ੩੯੪)*, ਇਹ ਤਾਂ ਹੀ ਹੋ ਸਕੇਗਾ ਜੇ ਪਹਿਲਾਂ ਤੇਰਾ ਜੀਵਨ ਗੁਰੂ ਦੇ ਹੁਕਮਾਂ ਤੇ ਚਲਦਾ ਹੋਵੇਗਾ । ਫਿਰ ਤੇਰੇ ਅੰਦਰ ਉਹ ਤਾਕਤ ਆ ਜਾਏਗੀ ਕਿ ਤੂੰ ਸਾਰੀਆਂ ਮੁਸੀਬਤਾਂ ਨਾਲ ਮੁਕਾਬਲਾ ਕਰ ਸਕੇਂ ਜਿਵੇਂ ਤੂੰ ਚਾਹੁੰਦੀ ਹੈਂ, ਨਾਲ ਹੀ ਆਪਣੀ ਪੜ੍ਹਾਈ ਤੇ ਗੁਰਮਤ ਤੇ ਪੂਰਾ ਧਿਆਨ ਦੇ ਸਕੇਗੀਂ । ਪ੍ਰਭੂ ਨਾਲ ਪਿਆਰ ਕਰ ਤੇ ਉਸ ਦੀ ਬਚੀ ਬਣ ਜਾ; ਗੁਰੂ ਦੀ ਰਹਿਮਤ, ਮਦਦ ਤੇ ਪਿਆਰ ਲਈ ਅਰਦਾਸ ਕਰ।

15. ਤੇਰੇ ਬਾਪੂ ਜੀਉਂਦੇ ਹਨ ਪ੍ਰਭੂ ਦੇ ਰੂਪ ਵਿਚ, ਉਹ ਮਰੇ ਨਹੀਂ 1993 ਵਿਚ। ਜੇ ਪ੍ਰਭੂ ਸਾਡੇ ਪਿਤਾ ਹਨ ਤਾਂ ਅਸੀਂ ਸਦਾ ਹੀ ਉਸਦੀ ਸੁਰਖਿਆ ਵਿਚ ਹਾਂ । ਤੂੰ ਮੈਨੂੰ ਅਪਣਾ ਪਿਤਾ ਕਹਿ ਸਕਦੀ ਹੈਂ, ਪਰ ਕੇਵਲ ਅਧਿਆਤਮਕ ਜੀਵਨ ਲਈ ।

16. ਯਾਦ ਰਖੀਂ ਕਿ ਕਦੇ ਵੀ ਪ੍ਰਭੂ ਕੋਲੋਂ ਕੋਈ ਦੁਨਿਆਵੀ ਚੀਜ਼ ਨਹੀਂ ਮੰਗਣੀ, ਕੇਵਲ ਉਸਦਾ ਪਿਆਰ ਮੰਗਣਾ ਹੈ। ਉਸਦਾ ਪਿਆਰ ਸੁਭਾਵਕ ਹੀ ਸਾਨੂੰ ਪ੍ਰਭੂ ਦੀ ਸਾਰੀ ਮਲਕੀਅਤ ਦਾ ਵਾਰਿਸ ਬਣਾ ਦੇਂਦਾ ਹੈ ਤੇ ਅਸੀਂ ਸਭ ਕੁਝ ਪਾ ਜਾਂਦੇ ਹਾਂ ਜੋ ਪ੍ਰਭੂ ਠੀਕ ਸਮਝਦੇ ਹਨ ।

17. ਅੰਮ੍ਰਿਤ ਵੇਲੇ ਦੀ ਮਹਾਨਤਾ (ਜਪੁਜੀ ਸਾਹਿਬ 'ਚੋਂ) ਯਾਦ ਰਖੀਂ :

*"ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥"*

ਜੁਆਬ—*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥*

18. ਤੇਰੀ ਵਡੀ ਭੈਣ ਦੇ ਵਿਆਹ ਦਾ ਕੰਮ ਵੀ ਪ੍ਰਭੂ ਨੇ ਕਰੁਨਾ ਹੈ, ਅਸੀਂ ਤਾਂ ਕੇਵਲ ਪ੍ਰਬੰਧ ਕਰ ਸਕਦੇ ਹਾਂ, ਕੰਮ ਤਾਂ ਪ੍ਰਭੂ ਦੀ ਕਿਰਪਾ ਨਾਲ ਪੂਰਾ ਹੁੰਦਾ ਹੈ। ਜਿਵੇਂ-ਜਿਵੇਂ ਪ੍ਰਭੂ ਦਾ ਹੁਕਮ ਹੋਵੇ ਕਰਦੀ ਜਾ, ਪਰ MBA ਦੀ ਪੜ੍ਹਾਈ ਨਾ ਛਡੀਂ ਤੇ ਪ੍ਰਭੂ ਦੀ ਕਿਰਪਾ ਤੇ ਭਰੋਸਾ ਰਖੀਂ । ਆਪਣੀ ਹਉਮੈ ਨੂੰ ਭੁਲ ਜਾ, ਤੂੰ ਕੇਵਲ ਕੋਸ਼ਿਸ਼ ਕਰ ਸਕਦੀ ਹੈਂ, ਫੈਸਲਾ ਤਾਂ ਪ੍ਰਭੂ ਨੇ ਕਰਨਾ ਹੈ ਕਿ ਕੀ ਹੋਣਾ ਚਾਹੀਦਾ ਹੈ ।

19. ਜੇ ਇਸ ਗੁਰਮਤ ਸੁਨੇਹੇ ਅੰਦਰਲੀ ਸਿਖਿਆ ਨੂੰ ਹਮੇਸ਼ਾਂ ਯਾਦ ਰਖੇਂ ਤਾਂ ਕਦੇ ਵੀ ਦੁਖੀ ਨਹੀਂ ਹੋਵੇਂਗੀ ਅਤੇ ਤੇਰੇ ਅੰਦਰ ਪਿਆਰ, ਧੀਰਜ, ਗੁਣ ਆਉਣਗੇ । ਪ੍ਰਭੂ ਤੇਰੀ ਝੋਲੀ 'ਚ ਨਾਮ ਦੀ ਦਾਤ ਪਾਣਗੇ, ਤੂੰ ਪ੍ਰਭੂ ਦੀ ਵਿਸ਼ੇਸ਼ ਬੇਟੀ ਬਣ ਜਾਏਂਗੀ ।

ਗਹਿਣੇ ਤੇ ਨਵੇਂ ਕਪੜਿਆਂ ਲਈ ਤੇਰਾ ਰੁਝਾਣ ਸੁਭਾਵਿਕ ਹੈ, ਪਰ ਜੋ ਅੰਦਰਲੀ ਸ਼ਾਂਤੀ ਲੋੜਦੇ ਹਨ ਉਹ ਇਨ੍ਹਾਂ ਪਿਛੇ ਨਹੀਂ ਭਜਦੇ। ਸੋ, ਪ੍ਰਭੂ ਜੋ ਦੇਵੇ ਉਸਨੂੰ ਸਵੀਕਾਰ ਕਰਨਾ ਚਾਹੀਦਾ ਹੈ। ਤੇਰੀ ਅਸ਼ਾਂਤੀ ਸਮਝ ਆਉਂਦੀ ਹੈ ਕਿਉਂਕਿ ਦ੍ਰਿਸ਼ਟ ਕੁਝ ਵੀ ਸਾਨੂੰ ਸੁਖ ਨਹੀਂ ਦੇ ਸਕਦਾ।

ਮੇਰੀ ਪਿਆਰੀ ਬਚੀ ਜ਼ਰਾ ਵਿਚਾਰ ਕਰ, ਜੇ (ਗੁਰੂ ਕਿਰਪਾ ਅੰਦਰ) ਤੂੰ ਮੇਰੀ ਆਪਣੀ ਬੇਟੀ ਨਾ ਹੁੰਦੀ ਤਾਂ ਮੈਂ ਇਤਨਾ ਲੰਮਾ ਗੁਰਮਤ ਸੁਨੇਹਾ ਇਤਨੇ ਵਿਸਥਾਰ ਵਿਚ ਨਾ ਲਿਖਦਾ। ਵੇਖ, ਪ੍ਰਭੂ ਤੇਰੀ ਮਦਦ ਕਰਨੀ ਚਾਹੁੰਦਾ ਹੈ, ਇਸੇ ਲਈ ਤੂੰ ਮੈਨੂੰ ਲਿਖਿਆ ਤੇ ਮੈਂ ਇਤਨੇ ਵਿਸਤਾਰ ਵਿਚ ਲਿਖ ਰਿਹਾ ਹਾਂ।

ਬਹੁਤ-ਬਹੁਤ ਪਿਆਰ, ਪ੍ਰਭੂ ਦੀ ਰਹਿਮਤ ਹੋਵੇ ਤੇਰੇ ਉਪਰ। ਮੈਨੂੰ ਯਕੀਨ ਹੈ ਕਿ ਤੂੰ ਸਾਰੀਆਂ ਮੁਸੀਬਤਾਂ ਨਾਲ ਬੜੇ ਸੁਚੱਜੇ ਢੰਗ ਨਾਲ ਲੜ ਸਕੇਂਗੀ।

*ਤੇਰਾ ਪਿਆਰਾ ਪਾਪਾ*

*ਨੌਕਰ ਪਾਪੀ*

*(ਰੂਪਾਂਤਰਕਾਰ : ਰਮੇਸ਼ ਸਿੰਘ, ਜਮਸ਼ੇਦਪੁਰ)*

✲ ✲ ✲